# ਸਿਰਜਣਾ

ਅਕਤੂਬਰ-ਦਸੰਵਰ 2006 (ਅੰਕ 142)

October- December 2006

ਸੰਪਾਦਕ: ਰਘਬੀਰ ਸਿੰਘ

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: ______

ਪਤਾ –Address: ______

1728, ਸੈਕਟਰ 43-ਬੀ, 1728, Sector 43-B,

ਚੰਡੀਗੜ੍ਹ - 160022 Chandigarh - 160022

India

ਤਾਰੀਕ –Date: 25-10-2014

# ਸਿਰਜਣਾ

142

ਅਕਤੂਬਰ-ਦਸੰਬਰ 2006

*

ਸੰਪਾਦਕ : **ਰਘਬੀਰ ਸਿੰਘ**

Editor : **Raghbir Singh**

*



ਪਤਾ

**1728, ਸੈਕਟਰ 43-ਬੀ,**

**ਚੰਡੀਗੜ੍ਹ - 160 022**

**ਫੋਨ : +91-172-2601693**
**2622938**

## SIRJANA

*1728, Sector 43-B,*
*Chandigarh-160 022*
*INDIA*
*Phone : +91-172-2601693*
*2622938*
*E.mail : sirjana@glide.net.in*
*raghbirsingh_chd@dataone.in*


*


SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


ਇਸ ਅੰਕ ਵਿਚ



**ਟਾਈਟਲ ਚਿੱਤਰ : ਦੇਵ**


ਵਾਰਸ਼ਿਕ ਚੰਦਾ-ਦੇਸ : 80 ਰੁਪਏ
ਬਦੇਸ-ਹਵਾਈ ਡਾਕ ਰਾਹੀਂ : 10 ਪੌਂਡ, 15 ਅਮਰੀਕਨ ਡਾਲਰ. 20 ਕੈਨੇਡੀਅਨ ਡਾਲਰ


ਸੰਪਾਦਕੀ

## ਸਾਡੀਆਂ ਸਭਿਆਚਾਰਕ ਕਮਜ਼ੋਰੀਆਂ

ਹਰ ਸਭਿਆਚਾਰ ਦੀ ਆਪਣੀ ਵਿਲੱਖਣਤਾ ਹੁੰਦੀ ਹੈ ਪਰ ਕਿਸੇ ਇਕ ਜਨ-ਸਮੂਹ ਦੇ ਸਭਿਆਚਾਰ ਨੂੰ ਕਿਸੇ ਹੋਰ ਸਭਿਆਚਾਰ ਦੇ ਟਾਕਰੇ ਘਟੀਆ ਜਾਂ ਵਧੀਆ ਨਹੀਂ ਕਿਹਾ ਜਾ ਸਕਦਾ। ਸਮੇਂ ਨਾਲ ਹਰਿਕ ਸਭਿਆਚਾਰ ਵਿਚ ਪਰਿਵਰਤਣ ਦੀ ਲੋੜ ਵਿਆਪਦੀ ਹੈ ਅਤੇ ਅਜਿਹਾ ਪਰਿਵਰਤਣ ਆਉਂਦਾਂ ਵੀ ਹੈ। ਪੰਜਾਬੀ ਸਭਿਆਚਾਰ ਵੀ ਇਸ ਆਮ ਵਰਤਾਰੇ ਦੇ ਘੇਰੇ ਤੋਂ ਬਾਹਰ ਨਹੀਂ। ਸਮੇਂ ਸਥਾਨ ਦੀਆਂ ਭੌਤਕ ਹਾਲਤਾਂ ਅਥਵਾ ਇਤਿਹਾਸਕ ਕਾਰਨਾਂ ਸਦਕਾ ਪੰਜਾਬੀ ਸਭਿਆਚਾਰ ਨੇ ਆਪਣੀ ਖ਼ਾਸ ਤਰ੍ਹਾਂ ਦੀ ਨੁਹਾਰ ਹਾਸਲ ਕੀਤੀ ਹੈ। ਆਪਣੇ ਸਭਿਆਚਾਰ ਉੱਤੇ ਹਰ ਜਨ-ਸਮੂਹ ਨੂੰ ਮਾਣ ਹੁੰਦਾ ਹੈ ਅਤੇ ਹੋਣਾ ਚਾਹੀਦਾ ਹੈ। ਪੰਜਾਬੀ ਲੋਕ ਅਜਿਹਾ ਮਾਣ ਕੁਝ ਵਧੇਰੇ ਹੀ ਕਰਦੇ ਹਨ ਅਤੇ ਉਹ ਵੇਲੇ ਕੁਵੇਲੇ ਆਪਣੀ ਇਸ ਮਾਨਸਿਕਤਾ ਦਾ ਪ੍ਰਗਟਾਅ ਕਰਨ ਲਈ ਕੁਝ ਜ਼ਿਆਦਾ ਹੀ ਉਤਸ਼ਾਹ ਵਿਖਾਉਂਦੇ ਹਨ। 'ਪੰਜਾਬੀਆਂ ਦੀ ਸ਼ਾਨ ਵੱਖਰੀ' ਦਾ ਗਾਇਨ ਤਾਂ ਠੀਕ, ਪਰ ਇਸ ਦਾ ਇਹ ਅਰਥ ਤਾਂ ਨਹੀਂ ਹੋ ਸਕਦਾ ਕਿ ਭਾਰਤ ਦੇ ਦੂਜੇ ਖਿੱਤਿਆਂ ਦੇ ਲੋਕਾਂ, ਬੰਗਾਲੀਆਂ, ਮਰਾਠਿਆਂ ਆਦਿ, ਜਾਂ ਬਦੇਸ਼ਾਂ ਦੇ ਲੋਕਾਂ, ਅੰਗਰੇਜ਼ਾਂ, ਜਰਮਨਾਂ, ਰੂਸੀਆਂ, ਜਾਪਾਨੀਆਂ ਆਦਿ ਦੀ ਕੋਈ ਸ਼ਾਨ ਹੀ ਨਹੀਂ। ਬਹੁਤ ਸਾਧਾਰਨ ਆਦਮੀ ਆਪਣੇ ਸੀਮਤ ਘੇਰੇ ਤੇ ਸੀਮਤ ਗਿਆਨ ਸਦਕਾ ਇਸ ਤਰ੍ਹਾਂ ਦਾ ਭਰਮ ਪਾਲ ਸਕਦਾ ਹੈ ਪਰ ਕੋਈ ਸੂਝਵਾਨ ਮਨੁੱਖ ਅਜਿਹੀ ਧਾਰਨਾ ਨੂੰ ਅਪਨਾਵੇ ਤਾਂ ਉਸਦੀ ਸੋਚ ਵਿਚ ਜ਼ਰੂਰ ਕਿਤੇ ਕੋਈ ਗੰਭੀਰ ਨੁਕਸ ਹੋਵੇਗਾ। ਸਾਡੀ ਪੰਜਾਬੀਆਂ ਦੀ ਚੇਤਨਾ ਵਿਚ ਸਮੂਹਕ ਪੱਧਰ ਉੱਤੇ ਇਹ ਨੁਕਸ ਹੈ ਕਿ ਅਸੀਂ ਆਪਣੇ ਆਪਨੂੰ ਵਡਿਆਉਂਦੇ ਹੀ ਨਹੀਂ, ਅਚੇਤ ਸੁਚੇਤ ਦੂਜਿਆਂ ਨੂੰ ਹਕੀਰ ਵੀ ਦਰਸਾਉਣ ਦੀ ਰੁਚੀ ਵੀ ਰਖਦੇ ਹਾਂ। ਯਕੀਨਨ ਪੰਜਾਬੀਆਂ ਵਿਚ ਸਾਹਸ, ਉਦਮ, ਜੋਸ਼ ਤੇ ਜੀਵੰਤਤਾ ਵਾਲੇ ਗੁਣ ਹਨ ਜਿੰਨ੍ਹਾਂ ਸਦਕਾ ਉਹ ਬਹੁਤ ਮਾੜੀਆਂ ਹਾਲਤਾਂ ਵਿਚੋਂ ਲੰਘਕੇ ਵੀ ਸਫਲਤਾਵਾਂ ਪ੍ਰਾਪਤ ਕਰਦੇ ਤੇ ਬੁਲੰਦੀਆਂ ਨੂੰ ਛੂੰਹਦੇ ਹਨ। ਪਰ ਸਾਹਸੀ ਤੇ ਉੱਦਮੀ ਹੋਣ ਦਾ ਗੁਣ ਕੇਵਲ ਪੰਜਾਬੀਆਂ ਦੀ ਹੀ ਅਜਾਰੇਦਾਰੀ ਨਹੀਂ, ਹੋਰ ਵੀ ਅਨੇਕਾਂ ਜਨ-ਸਮੂਹ ਇਹਨਾਂ ਗੁਣਾਂ ਦੇ ਧਾਰਨੀ ਹਨ ਅਤੇ ਬਹੁਤ ਹਾਲਤਾਂ ਵਿਚ ਪੰਜਾਬੀਆਂ ਨਾਲੋਂ ਵੀ ਕਿਤੇ ਜ਼ਿਆਦਾ।

ਪੰਜਾਬ ਦੀਆਂ ਹਕੀਕੀ ਹਾਲਤਾਂ ਨੇ ਅਤੇ ਭਾਰਤ ਦੇ ਦੂਜੇ ਪ੍ਰਾਂਤਾਂ, ਯੂ. ਪੀ., ਬਿਹਾਰ ਦੇ ਲੋਕਾਂ ਦੀਆਂ ਆਰਥਿਕ ਲੋੜਾਂ ਨੇ ਉਥੋਂ ਵੱਡੀ ਗਿਣਤੀ ਵਿਚ ਕਿਰਤੀਆਂ ਨੂੰ ਪੰਜਾਬ ਲਿਆ ਵਸਾਇਆ ਹੈ। ਇਹਨਾਂ ਲੋਕਾਂ ਨੇ ਪੰਜਾਬ ਦੀ ਆਰਥਿਕਤਾ, ਖਾਸਕਰ ਕਿਸਾਨੀ ਆਰਥਿਕਤਾ, ਦੇ ਵਿਕਾਸ ਵਿਚ ਵੱਡਾ ਯੋਗਦਾਨ ਪਾਇਆ ਹੈ। ਸੱਚ ਤਾਂ ਇਹ ਹੈ ਕਿ ਪੰਜਾਬ ਦੇ ਜੱਟ ਕਿਸਾਨ ਦੀ ਮੁਸ਼ੱਕਤੀ ਜ਼ਿੰਦਗੀ ਦੀ ਗੱਲ ਹੁਣ ਲਗਪਗ ਪਿੱਛੇ ਰਹਿ ਗਈ ਹੈ ਅਤੇ ਮਿਹਨਤ ਮੁਸ਼ੱਕਤ ਦਾ ਸਾਰਾ ਨਹੀਂ ਤਾਂ ਵੱਡਾ ਭਾਰ ਯੂ. ਪੀ., ਬਿਹਾਰ ਦੇ ਭਈਏ ਨੇ ਚੁੱਕ ਲਿਆ ਹੈ। ਇਸ ਹਕੀਕਤ ਦੇ ਬਾਵਜੂਦ ਅਸੀਂ ਸ਼ੁਕਰ ਗੁਜ਼ਾਰ ਹੋਣ ਦੀ ਥਾਂ 'ਭਈਆਂ' ਨੂੰ ਖਿੱਲੀ ਮਜ਼ਾਕ ਦਾ ਨਿਸ਼ਾਨਾ ਬਣਾਉਣ ਤੋਂ ਨਹੀਂ ਝਿਜਕਦੇ। ਪਰਦੇਸਾਂ ਵਿਚ ਪੰਜਾਬੀ ਪਰਵਾਸੀਆਂ ਦੀਆਂ ਪ੍ਰਾਪਤੀਆਂ ਉੱਤੇ ਵਾਜਬ ਤੌਰ 'ਤੇ ਮਾਣ ਕਰਦੇ ਹੋਏ ਅਤੇ ਉੱਥੇ ਆਪਣੀ ਸਭਿਆਚਾਰਕ ਵਿਲੱਖਣਤਾ ਨੂੰ ਬਣਾਈ ਰੱਖਣ ਦੀਆਂ ਕੋਸ਼ਿਸ਼ਾਂ ਕਰਦੇ ਹੋਏ ਅਸੀਂ ਭੁੱਲ ਜਾਂਦੇ ਹਾਂ ਕਿ ਪੰਜਾਬ ਵਿਚ ਆਏ ਪਰਵਾਸੀ ਕਾਮਿਆਂ ਦੀ ਵੀ ਅਜਿਹੀ ਕੋਈ ਲੋੜ ਹੋ ਸਕਦੀ ਹੈ। ਭਾਵੇਂ ਹਕੀਕਤ ਇਹ ਹੈ ਕਿ ਬੇਗਾਨੀ ਧਰਤੀ ਉੱਤੇ ਆਪਣੀ ਸਭਿਆਚਾਰਕ ਵਿਲੱਖਣਤਾ ਨੂੰ ਬਣਾਈ ਰੱਖਣਾ ਲੰਮੇਂ ਸਮੇਂ ਤਕ ਮੁਮਕਿਨ ਨਹੀਂ। ਭਾਰੂ ਸਭਿਆਚਾਰ ਨੇ ਛੋਟੀ ਸਭਿਆਚਾਰਕ ਹੋਂਦ ਨੂੰ ਆਪਣੇ ਵਿਚ ਸਮੋ ਲੈਣਾ

ਹੀ ਹੁੰਦਾ ਹੈ। ਭਾਵੇਂ ਕਿ ਇਸ ਪ੍ਰਕਿਰਿਆ ਵਿਚ ਭਾਰੂ ਸਭਿਆਚਾਰ ਵੀ ਛੋਟੀ ਹੋਂਦ ਤੋਂ ਕੁਝ ਗ੍ਰਹਿਣ ਕਰਦਾ ਹੈ। ਬਦੇਸ਼ੀ ਧਰਤੀਆਂ ਉੱਤੇ ਵਸੇ ਪੰਜਾਬੀ ਪਰਵਾਸੀਆਂ ਦੀ ਵੀ ਇਹ ਹੋਣੀ ਹੈ ਅਤੇ ਪੰਜਾਬ ਵਿਚ ਸਦੀਵੀ ਤੌਰ 'ਤੇ ਵਸ ਗਏ 'ਭਈਆਂ' ਦੀ ਵੀ। ਲੰਮੇਂ ਸਮੇਂ ਤੋਂ ਪੰਜਾਬ ਦੀਆਂ ਪਿੰਡਾਂ-ਥਾਵਾਂ ਵਿਚ ਵਸੇ ਹੋਏ ਯੂ.ਪੀ., ਬਿਹਾਰ ਦੇ ਕਾਮੇ ਬਹੁਤ ਹਾਲਤਾਂ ਵਿਚ ਮੂਲ ਪੰਜਾਬੀਆਂ ਨਾਲੋਂ ਵੀ ਜ਼ਿਆਦਾ ਪੰਜਾਬੀ ਚਰਿੱਤਰ ਦਾ ਵਿਖਾਵਾ ਕਰਦੇ ਹਨ।ਉਹਨਾਂ ਦੀ ਜ਼ੁਬਾਨ, ਪੁਸ਼ਾਕ, ਖਾਧ-ਖ਼ੁਰਾਕ ਤੇ ਵਰਤੋਂ-ਵਿਹਾਰ ਵਿਚ ਪੰਜਾਬੀ ਗੁਣਾਂ ਦਾ ਸਮਾਵੇਸ਼ ਹੋ ਗਿਆ ਹੈ। ਇਸ ਕਿਸਮ ਦੀਆਂ ਅਨੇਕਾਂ ਉਦਾਹਰਨਾਂ ਵੇਖੀਆਂ ਜਾ ਸਕਦੀਆਂ ਹਨ ਜਿੱਥੇ ਪੰਜਾਬ ਵਿਚਲੇ ਬਿਹਾਰੀ ਕਿਰਤੀਆਂ ਦੀ ਅਗਲੀ ਪੀੜ੍ਹੀ ਇਸ ਹੱਦ ਤਕ ਪੂਰੀ ਤਰ੍ਹਾਂ ਪੰਜਾਬੀ ਬਣ ਚੁੱਕੀ ਹੈ ਕਿ ਉਸਦੀ ਹੋਰ ਕੋਈ ਸਪਸ਼ਟ ਪਛਾਣ ਹੀ ਨਹੀਂ ਰਹਿ ਗਈ। ਪੰਜਾਬੀ ਭਾਸ਼ਾ ਤੇ ਸਾਹਿਤ ਵਿਚ ਪੀਐੱਚ. ਡੀ. ਤਕ ਦੀ ਡਿਗਰੀ ਪ੍ਰਾਪਤ ਕਰਨ ਵਾਲੇ ਲੱਛਮੀ ਨਰਾਇਣ ਭੀਖੀ ਅਤੇ ਉਸਦੇ ਭਰਾ ਪੰਜਾਬੀ ਵਿਚ ਕਵਿਤਾ ਲਿਖਣ ਵਾਲੇ ਸੱਤ ਪਾਲ ਭੀਖੀ ਬਾਰੇ ਬਿਨਾਂ ਦੱਸਿਆਂ ਕੋਈ ਅੰਦਾਜ਼ਾ ਹੀ ਨਹੀਂ ਲਗਾ ਸਕਦਾ ਕਿ ਉਹਨਾਂ ਦੇ ਮਾਪੇ ਬਿਹਾਰ ਜਾਂ ਯੂ. ਪੀ. ਤੋਂ ਪਰਵਾਸ ਕਰਕੇ ਪੰਜਾਬ ਆਏ ਸਨ।

ਪੰਜਾਬੀਆਂ ਵੱਲੋਂ ਆਪਣੀ ਜ਼ੁਬਾਨ ਉੱਤੇ ਗੌਰਵ ਨਾ ਕਰਨ ਅਤੇ ਸਰਕਾਰੇ ਦਰਬਾਰੇ ਤੇ ਸਿੱਖਿਆ ਦੇ ਖੇਤਰ ਵਿਚ ਪੰਜਾਬੀ ਨੂੰ ਠੀਕ ਮਾਨਤਾ ਨਾ ਮਿਲਣ ਦੀ ਹਕੀਕਤ ਦੇ ਸਨਮੁਖ ਪੰਜਾਬੀ ਭਾਸ਼ਾ ਨੂੰ ਅਪਨਾਉਣ ਦੀ ਲੋੜ ਤਾਂ ਜਿਵੇਂ ਗ਼ਰੀਬ ਪੰਜਾਬੀ ਲੋਕਾਂ ਦੇ ਨਾਲ ਨਾਲ ਪੰਜਾਬ ਵਿਚ ਵਸੇ ਭਈਆਂ ਦੀ ਰਹਿ ਗਈ ਹੈ। ਸਰਕਾਰੀ ਕੰਮ-ਕਾਜ ਅਤੇ ਸਿੱਖਿਆ ਦੇ ਖੇਤਰ ਵਿਚ ਪੰਜਾਬੀ ਭਾਸ਼ਾ ਨੂੰ ਬਣਦੀ ਥਾਂ ਨਾ ਦੇਣ ਦੇ ਸੰਬੰਧ ਵਿਚ ਅਵੱਸ਼ ਪੁਲੀਟੀਕਲ ਨੇਤਾਵਾਂ ਅਤੇ ਉੱਚੇਰੀ ਨੌਕਰਸ਼ਾਹੀ ਦੇ ਜਮਾਤੀ ਹਿਤਾਂ ਦਾ ਦਖਲ ਹੈ। ਰਾਜਸੀ ਨੇਤਾ ਅਤੇ ਬਿਉਰੋਕਰੇਟ ਓਪਰੀ ਭਾਸ਼ਾ ਦੇ ਗਿਆਨ ਤੇ ਵਰਤੋਂ ਰਾਹੀਂ ਜਨ ਸਾਧਾਰਨ ਨਾਲੋਂ ਵਖਰੇਵੇਂ ਦੇ ਰੂਪ ਵਿਚ ਉਹਨਾਂ ਉੱਤੇ ਬਰਤਰੀ ਸਥਾਪਤ ਕਰਦੇ ਹਨ, ਏਸੇ ਆਧਾਰ ਉੱਤੇ ਹਕੂਮਤ ਕਰਦੇ ਹਨ ਅਤੇ ਇੰਝ ਹੀ ਉੱਚੇ ਪਦਾਂ ਉੱਤੇ ਬਿਰਾਜਮਾਨ ਹੁੰਦੇ ਹਨ। ਪਰ ਵਡੇਰੇ ਪ੍ਰਸੰਗ ਵਿਚ ਇਸ ਮਸਲੇ ਦੀ ਜੜ੍ਹ ਪੰਜਾਬੀ ਲੋਕਾਂ ਦੀ ਸਭਿਆਚਾਰਕ ਸਮਝ ਵਿਚ ਮੌਜੂਦ ਹੈ, ਜਿਸ ਅਨੁਸਾਰ ਉਹ ਆਪਣੀ ਜ਼ੁਬਾਨ ਉੱਤੇ ਮਾਣ ਕਰਨ ਦੀ ਥਾਂ ਇਕ ਤਰ੍ਹਾਂ ਦਾ ਹੀਣਤਾ ਦਾ ਅਹਿਸਾਸ ਪਾਲਦੇ ਹਨ। ਧਰਮ ਦੀ ਭੁਲਾਂਦਰੇਮਈ ਸਮਝ ਦੇ ਆਧਾਰ ਉੱਤੇ ਪੰਜਾਬੀ ਨੂੰ ਆਪਣੀ ਜ਼ੁਬਾਨ ਵਜੋਂ ਅਪਨਾਉਣ ਜਾਂ ਤਿਆਗਣ ਦਾ ਇਕ ਲੰਮਾ ਦੁਖਦਾਇਕ ਇਤਿਹਾਸ ਹੈ, ਜਿਸ ਅਨੁਸਾਰ ਇਸਨੂੰ ਕੇਵਲ ਸਿੱਖਾਂ ਤਕ ਸੀਮਤ ਕੀਤਾ ਗਿਆ। ਖ਼ੁਸ਼ਕਿਸਮਤੀ ਨਾਲ ਇਹ ਹੁਣ ਬੀਤੇ ਦੀ ਗੱਲ ਹੋ ਗਈ ਹੈ। ਪਰ ਹੁਣ ਗੱਲ ਹੋਰ ਵੀ ਗ਼ਲਤ ਹੋ ਚੁੱਕੀ ਹੈ। ਧਰਮ ਦੇ ਵਖਰੇਵੇਂ ਨੂੰ ਭੁੱਲਕੇ ਭਾਰਤੀ ਪੰਜਾਬ ਵਿਚਲੇ ਸਭ ਸਮਰੱਥ ਪੰਜਾਬੀ, ਕੀ ਹਿੰਦੂ, ਕੀ ਸਿੱਖ, ਆਪਣੀ ਅਗਲੀ ਪੀੜ੍ਹੀ ਦੀ ਸਿੱਖਿਆ ਦੇ ਮਾਮਲੇ ਵਿਚ ਪੰਜਾਬੀ ਭਾਸ਼ਾ ਤੋਂ ਕਿਨਾਰਾਕਸ਼ੀ ਕਰਨ ਦੀ ਦੌੜ ਵਿਚ ਇਕ ਦੂਜੇ ਤੋਂ ਅੱਗੇ ਜਾਣ ਦੀ ਕੋਸ਼ਿਸ਼ ਵਿਚ ਹਨ। ਜ਼ੁਬਾਨ ਦਾ ਧਰਮ ਵਿਸ਼ੇਸ਼ ਨਾਲ ਕੋਈ ਸੰਬੰਧ ਨਹੀਂ ਹੁੰਦਾ ਅਤੇ ਨਾ ਹੀ ਇਸ ਤਰ੍ਹਾਂ ਦਾ ਕੋਈ ਸੰਬੰਧ ਦਰਸਾਉਣਾ ਚਾਹੀਦਾ ਹੈ। ਤਦ ਵੀ ਹਕੀਕਤ ਵਜੋਂ ਇਸ ਤੱਥ ਦਾ ਉਲੇਖ ਕੀਤੇ ਬਿਨਾਂ ਨਹੀਂ ਰਿਹਾ ਜਾ ਸਕਦਾ ਕਿ ਜਿਹੜੇ ਲੋਕ ਆਪਣੀ 'ਸਿੱਖੀ' ਦੀ ਆਸਥਾ ਵਿਚ ਬਹੁਤ ਦ੍ਰਿੜ ਤੇ ਪਰਿਪੱਕ ਹੋਣ ਦੀ ਗੱਲ ਕਰਦੇ ਹਨ, ਉਹਨਾਂ ਦਾ ਆਪਣੇ ਬੱਚਿਆਂ ਦੀ ਸਿੱਖਿਆ ਦੇ ਮਾਮਲੇ ਵਿਚ ਅਤੇ ਸਮੁੱਚ ਵਿਹਾਰ ਵਿਚ ਵਤੀਰਾ ਆਮ ਤੌਰ 'ਤੇ ਪੰਜਾਬੀ ਵਿਰੋਧੀ ਹੈ। ਵਾਹ ਲਗਦੀ ਕੋਈ ਸਮਰੱਥ ਪਰਿਵਾਰ ਆਪਣੇ ਬੱਚਿਆਂ ਨੂੰ ਪੰਜਾਬੀ ਵਿਚ ਸਿੱਖਿਆ ਦੇਣ ਵਾਲੇ ਸਰਕਾਰੀ ਸਕੂਲਾਂ ਵਿਚ ਭੇਜਣ ਦੀ ਬਜਾਏ ਅੰਗਰੇਜ਼ੀ ਸਕੂਲਾਂ ਵਿਚ ਭੇਜਣਾ ਲੋੜਦਾ ਹੈ, ਜਿੱਥੇ ਪੰਜਾਬੀ ਵਿਚ ਬੋਲਣ ਉੱਤੇ ਵੀ ਪਾਬੰਦੀਆਂ ਆਇਦ ਹਨ। ਮਾਪੇ ਆਪਣੇ ਬੱਚਿਆਂ ਨੂੰ 'ਨਿਪੁੰਨ' ਬਣਾਉਣ ਲਈ ਅਕਸਰ ਘਰਾਂ ਵਿਚ ਵੀ ਅੰਗਰੇਜ਼ੀ ਜਾਂ ਹਿੰਦੀ ਵਿਚ ਗੱਲਬਾਤ ਕਰਨਾ ਜ਼ਰੂਰੀ ਸਮਝਦੇ ਹਨ। ਭਾਸ਼ਾਈ ਸਭਿਆਚਾਰ ਦੀ ਗ਼ਲਤ ਸਮਝ ਦਾ ਇਹ ਸਾਰਾ



ਮਾਮਲਾ ਹੁਣ ਏਨਾ ਜਮਾਤੀ ਚਰਿੱਤਰ ਅਖਤਿਆਰ ਕਰ ਚੁੱਕਾ ਹੈ ਕਿ ਪੰਜਾਬੀ ਭਾਸ਼ਾ ਲਈ ਆਵਾਜ਼ ਬੁਲੰਦ ਕਰਨ ਵਾਲੇ ਲੇਖਕ ਬੁੱਧੀਮਾਨ ਵੀ, ਬਹੁਤ ਹਾਲਤਾਂ ਵਿਚ, ਵਿਹਾਰਕ ਰੂਪ ਵਿਚ ਆਪਣੇ ਆਪ ਨੂੰ ਧੋਖਾ ਦਿੰਦੇ ਹਨ। ਇਸ ਲਈ ਸਰਕਾਰੀ ਸਕੂਲਾਂ ਵਿਚ ਪੰਜਾਬੀ ਦੇ ਨਾਲ ਅੰਗਰੇਜ਼ੀ ਲਾਗੂ ਕਰਨ ਦਾ ਵਿਰੋਧ ਜਮਾਤੀ ਵਿਤਕਰੇ ਨੂੰ ਜਾਰੀ ਰੱਖਣ ਦਾ ਹਥਿਆਰ ਬਣਦਾ ਜਾਪਦਾ ਹੈ। ਏਸੇ ਪ੍ਰਸੰਗ ਵਿਚ ਹੀ ਸੁਰਜੀਤ ਪਾਤਰ ਦੀ ਪ੍ਰਸਿੱਧ ਕਵਿਤਾ 'ਆਇਆ ਨੰਦ ਕਿਸ਼ੋਰ' ਦੇ ਅਰਥਾਂ ਦੀ ਸਮਝ ਪੈਂਦੀ ਹੈ, ਜਿਸ ਵਿਚ ਇਕ ਭਈਏ ਦੀ ਬੱਚੀ ਤਾਂ ਪਿੰਡ ਦੇ ਤੱਪੜਾਂ ਵਾਲੇ ਸਰਕਾਰੀ ਸਕੂਲ ਵਿਚ 'ੳ', 'ਅ' ਸਿੱਖ ਰਹੀ ਹੈ, ਜਦਕਿ ਪਿੰਡ ਦੇ ਸਰਦਾਰ ਦਾ ਬੱਚਾ ਮੋਟਰ ਗੱਡੀ ਵਿਚ ਬੈਠਕੇ ਸ਼ਹਿਰ ਅੰਗਰੇਜ਼ੀ ਸਕੂਲੇ ਜਾਂਦਾ ਹੈ। ਕੋਈ ਹੈਰਾਨੀ ਨਹੀਂ ਕਿ ਖਾਂਦੇ ਪੀਂਦੇ ਘਰਾਂ ਦੇ ਕਾਕੇ ਕਾਕੀਆਂ ਪੰਜਾਬੀ ਸਭਿਆਚਾਰ ਦੇ ਨਾਂ ਉੱਤੇ ਹੁੰਦੇ ਭਾਂਤ ਸੁਭਾਂਤੇ ਪ੍ਰੋਗਰਾਮਾਂ ਵਿਚ ਅਤੇ ਟੈਲੀਵਿਜ਼ਨ ਚੈਨਲਾਂ ਉੱਤੇ ਲਿਸ਼ਕ ਪੁਸ਼ਕ ਵਿਚ ਤਾਂ ਕੁਝ ਜ਼ਿਆਦਾ ਹੀ ਰਵਾਇਤੀ ਪੰਜਾਬੀ ਹੋਣ ਦਾ ਵਿਖਾਵਾ ਕਰਦੇ ਹਨ ਪਰ ਜਦੋਂ ਠੇਠ ਪੰਜਾਬੀ ਵਿਚ ਬੋਲਣ, ਪੰਜਾਬੀ ਸ਼ਬਦ ਭੰਡਾਰ ਨੂੰ ਜਾਨਣ ਜਾਂ ਪੰਜਾਬੀ ਦੇ ਸਭਿਆਚਾਰਕ ਵਿਰਸੇ ਦੇ ਪ੍ਰਤੀਕਾਂ ਬਾਰੇ ਜਾਣਕਾਰੀ ਦੀ ਗੱਲ ਆਉਂਦੀ ਹੈ ਤਾਂ ਉਹ ਅਸਲੋਂ ਹੀ ਪੰਜਾਬ ਤੇ ਪੰਜਾਬੀ ਤੋਂ ਅਭਿੱਜ ਤੇ ਵਿਛੁੰਨੇ ਹੋਣ ਦਾ ਪ੍ਰਮਾਣ ਦਿੰਦੇ ਹਨ।

ਹਰਿਕ ਸਭਿਆਚਾਰ ਵਿਚ ਸਾਰਾ ਕੁਝ ਹੀ ਵਡਿਆਉਣਯੋਗ ਨਹੀਂ ਹੁੰਦਾ, ਸਗੋਂ ਬਦਲਦੀਆਂ ਹਾਲਤਾਂ ਨਾਲ ਕਾਫੀ ਕੁਝ ਨੂੰ ਪਿੱਛੇ ਛੱਡਣ ਦੀ ਲੋੜ ਹੁੰਦੀ ਹੈ। ਸਮਾਜ ਦੀ ਤਰੱਕੀ ਨਾਲ ਜੇ ਸਭਿਆਚਾਰਕ ਚਿੰਨ੍ਹਾਂ ਵਿਚ ਤਬਦੀਲੀ ਆਉਂਦੀ ਹੈ ਅਤੇ ਇਸ ਪ੍ਰਕਿਰਿਆ ਵਿਚ ਕੁਝ ਚਿੰਨ੍ਹ ਬੀਤੇ ਦੀ ਗੱਲ ਬਣਦੇ ਹਨ ਤਾਂ ਇਸ ਉੱਤੇ ਰੁਦਨ ਕਰਨ ਵਾਲੀ ਕੋਈ ਗੱਲ ਨਹੀਂ। ਅਸੀਂ ਪੰਜਾਬੀ ਅਕਸਰ ਉਹਨਾਂ ਗੱਲਾਂ ਨੂੰ ਵੀ ਉਭਾਰਦੇ ਰਹਿੰਦੇ ਹਾਂ ਜਿੰਨ੍ਹਾਂ ਦਾ ਖਾਸਾ ਲੋਕ ਤੰਤਰੀ ਕਦਰਾਂ-ਕੀਮਤਾਂ ਦਾ ਵਿਰੋਧੀ ਤੇ ਗ਼ੈਰ-ਸਮਾਜੀ ਹੁੰਦਾ ਹੈ। ਆਪਣੇ ਸਭਿਆਚਾਰਕ ਪਿਛੋਕੜ ਨਾਲ ਮੋਹ ਦੇ ਨਾਂ ਉੱਤੇ ਕਾਫੀ ਕੁਝ ਉਸ ਦੀ ਵੀ ਵਕਾਲਤ ਕੀਤੀ ਜਾਂਦੀ ਹੈ ਜੋ ਤੱਤ ਰੂਪ ਵਿਚ ਪਿੱਛਾਂਹ-ਖਿੱਚੂ ਹੈ। ਮਿਸਾਲ ਵਜੋਂ ਜ਼ਾਤ ਪਾਤ ਨੂੰ ਉਭਾਰਨ ਅਤੇ ਖਾਸ ਕਰ ਪੰਜਾਬੀ ਜੱਟ ਦੀ ਹੋਰਨਾਂ ਸਭਨਾਂ ਉੱਤੇ ਸਰਦਾਰੀ ਦਾ ਵਖਾਨ ਕਰਨ ਦੀਆਂ ਗੱਲਾਂ ਨਿਸਚੇ ਹੀ ਪੰਜਾਬੀ ਸਭਿਆਚਾਰ ਦੀ ਯੋਗ ਮਹਿਮਾ ਨਹੀਂ। ਪਰ ਹਕੀਕਤ ਇਹ ਹੈ ਕਿ ਸਾਧਾਰਨ ਪੱਧਰ ਦੇ ਵਿਚਰਨ ਵਿਚ ਤਾਂ ਇਹ ਕੁਝ ਵਾਪਰਦਾ ਹੀ ਹੈ, ਅਚੇਤ ਸੁਚੇਤ ਸਹੀ ਪ੍ਰਗਤੀਵਾਦੀ ਦਿੱਖ ਵਾਲੇ ਸੂਝਵਾਨ ਪੰਜਾਬੀ ਵੀ ਜ਼ਾਤ ਪਾਤ ਦੇ ਗੁਮਾਨ ਦੀ ਇਸ ਬੀਮਾਰੀ ਤੋਂ ਮੁਕਤ ਨਹੀਂ। ਧਰਮ ਸਭਿਆਚਾਰ ਦਾ ਇਕ ਅੰਗ ਅਵੱਸ਼ ਹੈ ਪਰ ਸਥਾਪਤ ਧਰਮ ਬਹੁਤ ਹਾਲਤਾਂ ਵਿਚ ਸਮਾਨਤਾ ਤੇ ਤਰੱਕੀ ਦੇ ਵਿਰੁੱਧ ਭੁਗਤਦਾ ਹੈ। ਹਾਲੇ ਪਿਛਲੇ ਦਿਨੀਂ ਇਕ ਵਿਆਂਹਦੜ ਕੁੜੀ ਵੱਲੋਂ ਦੋ ਵਾਰ ਲਾੜੇ ਦੇ ਪਿੱਛੇ ਅਤੇ ਦੋ ਵਾਰ ਲਾੜੇ ਦੇ ਅੱਗੇ ਲੱਗਕੇ ਲਾਵਾਂ ਲੈਣ ਵਿਚ ਕੋਈ ਅਜਿਹੀ ਗੱਲ ਨਹੀਂ ਕਿ ਇਸ ਉੱਤੇ ਸਿੱਖ ਮਰਯਾਦਾ ਦੇ ਉਲੰਘਣ ਦਾ ਵਾਵੇਲਾ ਖੜ੍ਹਾ ਕੀਤਾ ਜਾਵੇ। ਪਰ ਅਜਿਹਾ ਵਾਵੇਲਾ ਖੜ੍ਹਾ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਜਦਕਿ ਔਰਤ ਮਰਦ ਦੀ ਸਮਾਨਤਾ ਦੇ ਪ੍ਰਤੀਕ ਵਜੋਂ ਇਸ ਤਰ੍ਹਾਂ ਦੇ ਕਦਮ ਦਾ ਤਾਂ ਸਗੋਂ ਸੁਆਗਤ ਹੋਣਾ ਚਾਹੀਦਾ ਹੈ।

ਇਸ ਤਰ੍ਹਾਂ ਦੇ ਹੋਰ ਕਈ ਮੁੱਦੇ ਹਨ ਜਿੰਨ੍ਹਾਂ ਦੀ ਪੰਜਾਬੀ ਸਭਿਆਚਾਰ ਦੇ ਸਾਰਥਕ ਪੱਖਾਂ ਨੂੰ ਉਭਾਰਨ ਅਤੇ ਸਮਾਂ ਵਿਹਾ ਚੁੱਕੇ ਅਤੇ ਪ੍ਰਗਤੀ ਵਿਰੋਧੀ ਪੱਖਾਂ ਨੂੰ ਤਿਆਗਣ ਦੀ ਲੋੜ ਹੈ। ਪੰਜਾਬੀ ਲੇਖਕਾਂ ਅਤੇ ਬੁੱਧੀਜੀਵੀਆਂ ਲਈ ਇਹ ਹੋਰ ਵੀ ਜ਼ਰੂਰੀ ਹੈ ਕਿ ਉਹ ਸਮਾਜ ਦਾ ਚੇਤਨ ਵਰਗ ਹੋਣ ਦੇ ਨਾਤੇ ਆਪਣੀਆਂ ਲਿਖਤਾਂ ਰਾਹੀਂ ਅਤੇ ਆਪਣੇ ਅਮਲਾਂ ਰਾਹੀਂ ਵਰਤਮਾਨ ਦੇ ਹਵਾਲੇ ਨਾਲ ਪੰਜਾਬੀ ਸਭਿਆਚਾਰ ਦੀਆਂ ਤਰੁੱਟੀਆਂ ਉੱਤੇ ਉਂਗਲ ਰਖਦੇ ਹੋਏ ਇਸਦੇ ਸਾਰਥਕ ਪੱਖਾਂ ਉੱਤੇ ਬਲ ਦੇਣ।

-ਰਘਬੀਰ ਸਿੰਘ

## ਤਿੰਨ ਕਵਿਤਾਵਾਂ/ਸਤਪਾਲ ਭੀਖੀ

### ਫੁੱਲਾਂ ਨੇ ਕਿਹਾ-1

ਫੁੱਲਾਂ ਨੇ ਕਿਹਾ! ਉਹ ਨਹੀਂ ਜਾਣਗੇ/ ਪਰਮਾਤਮਾ ਦੇ ਦੁਆਰ
ਨਹੀਂ ਵਿਛਣਗੇ/ ਚਰਨਾਂ ਵਿਚ
ਨਹੀਂ ਚਿਣੇ ਜਾਣਗੇ/ ਇੱਟਾਂ-ਪੱਥਰਾਂ ਦੇ ਤਾਬੂਤਾਂ ਵਿਚ
ਆਪਣੀ ਮਹਿਕ ਨੂੰ, ਟਹਿਕ ਨੂੰ
ਪਰਮਾਤਮਾ ਦੇ ਚਰਨਾਂ 'ਚ/ ਕੀਤਾ ਅਰਪਣ
ਪਰ ਕੋਈ ਵੀ ਸ਼ੈਅ/ ਕਦੇ ਨਾ ਬਣ ਸਕੀ
ਪਉਣ-ਭੌਰਾ-ਤ੍ਰੇਲ ਤੁਪਕਾ
ਜਿਸ ਨਾਲ ਰੁਮਕਦੇ-ਗੁਟਕਦੇ-ਜੀਵਨ ਮਾਣਦੇ
ਟੁੱਟਕੇ ਟਹਿਣੀਓਂ/ ਬਣਦੇ ਰਹੇ ਬਾਸੇ ਹਾਰ
ਲਾਸ਼ਾਂ 'ਚ ਬਦਲਦੇ ਰਹੇ/ਮਰਸੀਆ ਹੀ ਸੁਣਦੇ ਰਹੇ
ਫੁੱਲਾਂ ਨੇ ਕਿਹਾ

### ਫੁੱਲਾਂ ਨੇ ਕਿਹਾ-2

ਫੁੱਲਾਂ ਨੇ ਕਿਹਾ! ਅਸੀਂ ਨਹੀਂ ਜਾਣਾ
ਮੰਦਰ/ਗੁਰਦੁਆਰੇ/ਗਿਰਜੇ/ਮਸਜਿਦ
ਆਪਣੀਆਂ ਡਾਲੀਆਂ
ਸੁਗੰਧੀ/ਪਉਣ/ਭੌਰੇ/ਤ੍ਰੇਲ ਮੋਤੀ
ਤੇ ਖੁਸ਼ਹਾਲ ਰੁਮਕਦਾ ਜੀਵਨ ਛੱਡਕੇ
ਨਹੀਂ ਚਾਹੁੰਦੇ ਜਾਣਾ
ਜਿੱਥੇ, ਆਵਾਜ਼/ਸੰਵਾਦ/ਵਿਸਮਾਦ/ਸੁਗੰਧ
ਕੁਝ ਵੀ ਨਹੀਂ
ਅਸੀਂ/ਜੰਮਣਾ/ਮੌਲਣਾ/ਮਰਨਾ/ਡਾਲੀਆਂ ਨਾਲ
ਰੁਮਕਦੇ-ਰੁਮਕਦੇ! ਗੁਟਕਦੇ-ਗੁਟਕਦੇ!!

### ਖੁਸ਼ਬੂ ਦੇ ਰਾਹ

ਜਦ ਫੁੱਲ, ਖਾਮੋਸ਼ ਤੇ ਉਦਾਸ ਹੋਏ
ਨਾ ਪਹੁੰਚੇ, ਰੱਬ ਘਰ
ਤਾਂ ਪਰਮਾਤਮਾ ਤੁਰ ਪਿਆ
ਮੱਥੇ ਦੀਆਂ ਤਿਊੜੀਆਂ 'ਚ, ਗੁੱਸਾ ਭਰ
ਲਿਆਉਣ ਲਈ ਫੁੱਲਾਂ ਨੂੰ, ਆਪਣੇ ਦਰ
ਬਾਗਾਂ 'ਚ ਪਹੁੰਚ, ਉਹ ਵੇਖਦਾ ਹੈ
ਮਦਮਸਤ ਬਹਾਰ/ਗੁਲਜ਼ਾਰ/ਕੁਦਰਤ-ਕਰਤਾਰ
ਫੁੱਲਾਂ 'ਤੇ ਮਹਿਕਦੇ ਭੌਰੇ, ਰੁਮਕਦੀ ਪਉਣ
ਕਰੂੰਬਲਾਂ 'ਤੇ ਚਮਕਦੇ, ਮਾਣਕ ਮੋਤੀ
ਕੂਕਦੀਆਂ ਕੋਇਲਾਂ, ਮੋਰਾਂ ਦੀਆਂ ਪਾਇਲਾਂ
ਧੁੱਪ ਦੀਆਂ ਬਾਲਟੀਆਂ ਭਰ ਭਰ, ਖੁਸ਼ਬੂ ਸੰਗ ਨਹਾਉਂਦਾ ਸੂਰਜ
ਤਿਤਲੀਆਂ ਦਾ ਤ੍ਰਿੰਝਣ
ਅਚੰਭਤ ਹੋ ਉਠਦਾ ਹੈ ਪਰਮਾਤਮਾ
ਫਿਰ ਬੜੇ ਅਫ਼ਸੋਸ ਨਾਲੇ ਵੇਖਦਾ ਹੈ, ਆਪਣੀ ਲੋਕਾਈ ਨੂੰ
ਡਾਲੀਆਂ ਕੋਲੋਂ, ਫੁੱਲਾਂ ਦੀ ਜੁਦਾਈ ਨੂੰ
ਕੁਦਰਤ ਦੇ ਜਲਵੇ ਮਾਣਦਾ
ਉਹ ਚੁੱਪ-ਚਾਪ ਬੈਠ ਜਾਂਦਾ ਹੈ ਉੱਥੇ ਹੀ
ਪਰਮਾਤਮਾ ਫੁੱਲਾਂ 'ਚ ਰਹਿੰਦਾ ਹੈ। ❑❑

[ਵਾਰਡ ਨੰ: 12, ਨੇੜੇ ਅੱਖਾਂ ਦਾ ਹਸਪਤਾਲ, ਭੀਖੀ, ਜ਼ਿਲ੍ਹਾ ਮਾਨਸਾ]

## ਬੱਚੇ/ਜੋਗੇ ਭੰਗਲ

ਉਹ ਪੱਤੇ ਝਾੜਦੇ ਰਹੇ
ਮੈਂ ਕਿਹਾ ਹਊ-ਪਰੇ ਬੱਚੇ ਨੇ
ਖੇਡਦੇ ਨੇ ਖੇਡੀ ਜਾਣ।
ਫਿਰ ਉਹ ਫੁੱਲ ਮਸਲਣ ਲੱਗੇ
ਬਥੇਰਾ ਕਿਹਾ-
ਥੁਆਡੇ ਵਰਗੇ ਨੇ ਮਾਸੂਮ ਜਿਹੇ।
ਮਸਾਂ ਹਟੇ ਹਟੇ
ਟਾਹਣੀਆਂ ਨਾਲ ਝੂਟਣ ਜਾ ਲੱਗੇ
ਮੈਂ ਇਹ ਰੁੱਖ ਦੀਆਂ ਬਾਹਾਂ ਨੇ
ਨਿੱਕੀਆਂ ਨਿੱਕੀਆਂ
ਤੁਹਾਡੀਆਂ ਬਾਹਾਂ ਜਿਹੀਆਂ
ਅਣਸੁਣੀ ਕਰਕੇ ਜੁਟੇ ਰਹੇ।
ਉਥੋਂ ਹਟੇ ਤਾਂ ਆਈਸ਼ਾ ਆਈਸ਼ਾ ਕਰਨ ਲੱਗੇ
ਸਭ ਰਲ ਕੇ ਤਣਾ ਧੱਕਣ
ਤਣਾ ਚੀਕੇ, ਤੜਕ ਤੜਕ ਕਰੇ।
ਤਣਾ ਕਾਹਦਾ ਤਿੜਕਿਆ
ਮੈਂ ਤਿੜਕ ਗਿਆ
ਸੋਚਦਾਂ
ਮੈਂ ਪੱਤੇ ਹੀ ਕਿਉਂ ਝਾੜਨ ਦਿੱਤੇ
ਉਦੋਂ ਰੋਕ ਦਿੰਦਾ
ਪੱਤਿਆਂ ਦੇ ਬਰਤਨ ਬਣਾਉਂਦਿਆਂ ਨੂੰ
ਰਸੋਈ ਰਸੋਈ ਖੇਡਦਿਆਂ ਨੂੰ। ❑❑

[ਭੰਗਲ ਕਲਾਂ, ਸਾਹਲੋਂ, ਨਵਾਂ ਸ਼ਹਿਰ-144 421]

## ਦੋ ਕਵਿਤਾਵਾਂ/ਜਗਤਾਰ ਢਾਅ

### ਸਿਜਦੇ ਤੋਂ ਪਹਿਲਾਂ

ਉੱਚੇ ਪਰਬਤ, ਵੱਡਾ ਮੰਦਿਰ, ਅੰਦਰ ਬੈਠਾ ਸਿਰਜਣਹਾਰ
ਉਸ ਅੱਗੇ ਮੈਂ ਸਿਜਦਾ ਕਰਨਾ, ਜਿਸ ਦੀਆਂ ਦਾਤਾਂ, ਜਗਤ ਪਸਾਰ।

ਸਿੱਧੀ ਚੜ੍ਹਾਈ, ਪੱਥਰ, ਨਾ ਕੋਈ ਰਸਤਾ ਪਗਡੰਡੀ
ਮਨ ਅੰਦਰ ਸਿਜਦੇ ਲਈ ਲੋਚਾਂ
ਭੁਲਦਾ ਥਕਦਾ-ਵਾਪਿਸ ਮੁੜਨ ਦੀ ਮੈਂ ਸੋਚਾਂ।

ਅਚਾਨਕ ਇਕ ਕੁੱਤਾ, ਉੱਥੇ ਆਇਆ
ਮੇਰੇ ਅੱਗੇ ਅੱਗੇ ਚਲਦਿਆਂ- ਮੰਦਿਰ ਤੀਕ ਉਸ ਮੈਨੂੰ ਪਹੁੰਚਾਇਆ
ਮੰਦਿਰ ਅੰਦਰ ਸਿਜਦਾ ਕਰ, ਮੈਂ ਉਸ ਕੁੱਤੇ ਨੂੰ ਲਭਦਾਂ
ਕਿ ਨਾਲ ਲਿਆਂਦੇ ਟੁੱਕ ਵਿਚੋਂ
ਕੁਝ ਆਪ ਖਾਵਾਂ, ਕੁਝ ਉਸ ਨੂੰ ਦਿਆਂ
ਪਰ ਉਹ ਮੈਨੂੰ ਕਿਤੇ ਨਹੀਂ ਦਿਸਦਾ।

ਉੱਚੇ ਪਰਬਤ ਦੀ ਕੰਧੀ ਤੋਂ, ਮੇਰਾ ਪੈਰ ਫਿਸਲਦਾ
ਤੇ ਮੈਂ ਡੂੰਘੀ ਖੱਡ ਅੰਦਰ ਡਿਗ ਰਿਹਾ
ਪਰ ਕਿਸੇ ਮੈਨੂੰ ਬਚ ਲਿਆ
ਇਹ ਤਾਂ ਉਹੀ ਕੁੱਤਾ ਹੈ
ਜੋ ਮੈਨੂੰ ਸੀ ਰਸਤਾ ਦਿਖਾਉਂਦਾ ਰਿਹਾ।

ਮੇਰੀ ਨੀਂਦਰ ਖੁੱਲ੍ਹ ਗਈ- ਦਿਲ ਧਕ ਧਕ ਵਜ ਰਿਹਾ
'ਸਿਰਜਣਹਾਰ! ਮੇਰੇ ਸਿਜਦੇ ਤੋਂ ਪਹਿਲਾਂ
ਉਸ ਕੁੱਤੇ ਦੀ ਸੇਵਾ ਕਬੂਲ ਕਰੀਂ'
ਮੇਰੇ ਮੂੰਹੋਂ ਨਿਕਲ ਗਿਆ।❑❑

### ਕਬਜ਼ਾ

ਰੰਗਾਂ, ਖੁਸ਼ਬੂਆਂ ਨਾਲ ਭਰਿਆ
ਉਹ ਖਿੜਿਆ ਪਿਆ ਸੀ
ਮੈਂ ਉਸ ਨੂੰ ਕੱਟਣ ਹੀ ਲੱਗਾ ਸਾ
ਕਿ ਆਵਾਜ਼ ਆਈ! 'ਠਹਿਰ'
ਮੇਰੇ ਹੱਥ ਰੁਕ ਗਏ
ਉਸ ਪੁੱਛਿਆ ਮੈਨੂੰ, 'ਕੀ ਵਿਗਾੜਿਆ ਮੈਂ ਤੇਰਾ?'

ਮੈਂ ਕਿਹਾ- 'ਤੂੰ ਤੇ ਕੁਝ ਨਹੀਂ ਵਿਗਾੜਿਆ ਮੇਰਾ
ਪਰ ਜਿਸ ਵੱਲ ਤੂੰ ਮੂੰਹ ਕਰੀਂ ਖੜ੍ਹੈਂ
ਮੇਰਾ ਗੁਆਂਢੀ-ਪੱਕਾ ਦੁਸ਼ਮਣ ਹੈ ਮੇਰਾ।'

'ਬਸ, ਏਨੀ ਹੀ ਗੱਲ ਹੈ-ਕਿ ਮੈਂ ਤੇਰੇ ਕਬਜ਼ੇ 'ਚ ਹਾਂ'
ਆਖ ਉਹ ਉਠਿਆ
ਤੇ ਗੁਆਂਢੀ ਦੀ ਫੁਲਵਾੜੀ ਅੰਦਰ ਜਾ ਖੜ੍ਹਾ ਹੋਇਆ। ❑❑

[74, Melbury Ave, Northwood Green, Southall, Middx. U.K. VP2 4HT]



## ਦੋ ਕਵਿਤਾਵਾਂ/ਹਰਜੋਤ ਗਿੱਲ

### ਗੋਰਖ ਦੀ ਆਮਦ

ਮੈਂ ਤਾਂ ਸੋਚਿਆ ਸੀ, ਕਦ ਦਾ ਮਰ ਚੁੱਕਾ ਹੋਵੇਗਾ
ਵੱਢ ਟੁੱਕ ਕੇ ਅੰਨ੍ਹੇ ਖੂਹ ਵਿਚ ਸੁੱਟਿਆ, ਮੇਰੇ ਅੰਦਰ ਦਾ ਪੂਰਨ
ਕਦ ਦੇ ਧੋ ਚੁੱਕੇ ਹਨ ਆਪਣੇ ਹੱਥ, ਘਰਾਂ ਨੂੰ ਪਰਤ ਚੁੱਕੇ ਜੱਲਾਦ
ਵਕਤ ਦੇ ਗਰਦੋ ਗੁਬਾਰ ਵਿਚ, ਗੁੰਮ ਹੋ ਚੁੱਕੇ ਹਨ ਹੁਣ ਤਾਂ
ਤਕਦੀਰ ਦੀ ਲੂਣਾਂ ਦੇ ਫਰੇਬੀ ਹਾਸੇ
ਤੇ ਕਦ ਦਾ ਛਾਇਦੇਰੀ ਹੋ ਚੁੱਕਾ ਹੈ
ਉੱਚੇ ਮੁਨਾਰਿਆਂ ਵਰਗਾ, ਸਮੇਂ ਦੇ ਸਲਵਾਨ ਦਾ ਹੁਕਮ।

ਮੁੱਦਤਾਂ ਛਾਈ ਰਹੀ ਹੈ, ਬੀਆਬਾਨਾਂ ਵਿਚ ਖ਼ਾਮੋਸ਼ੀ
ਹਰ ਤਰਫ਼ ਲੱਗਾ ਰਿਹਾ ਹੈ, ਇਕ ਚੁੱਪ ਦਾ ਪਹਿਰਾ
ਨਹੀਂ ਸੁਣੀ ਮੇਰੇ ਕੰਨਾਂ ਨੇ
ਮੇਰੇ ਅੰਦਰ ਦੇ ਪੂਰਨ ਦੀ, ਇਕ ਸਿਸਕੀ ਤਕ ਵੀ
ਭੁੱਲ ਗਏ ਸਨ ਚਹਿਚਹਾਣਾ
ਲਾਗਲੇ ਦਰਖ਼ਤਾਂ ਉੱਤੇ ਬੈਠੇ, ਉਦਾਸ ਪੰਛੀ ਵੀ।

ਮੈਂ ਤਾਂ ਸੋਚਿਆ ਸੀ, ਹਰ ਪੂਰਨ ਦੇ ਮੁਕੱਦਰ ਵਿਚ
ਨਹੀਂ ਹੈ ਸ਼ਾਇਦ, ਕਿਸੇ ਗੋਰਖ ਦੀ ਆਮਦ
ਪਰ ਨਹੀਂ ਸੀ ਪਤਾ-ਕਿ ਪੂਰਨ ਚਾਹੇ ਕਿਸੇ ਵੇਸ ਜਾਂ ਭੇਸ ਵਿਚ ਹੋਵੇ
ਮਾਰਿਆ ਨਹੀਂ ਜਾ ਸਕਦਾ ਕਦੇ ਵੀ।

ਹਵਾ ਵਿਚ ਰਲ ਚੁੱਕੀ ਹੈ ਮਹਿਕ-ਕਿਸੇ ਦੇ ਕਰਾਮਾਤੀ ਵਜੂਦ ਦੀ
ਪੈ ਰਹੇ ਹਨ ਦੂਰੋਂ ਝਾਉਲੇ-ਭਗਵੇਂ ਵਸਤਰਾਂ ਤੇ ਚਿਲਕਵੇਂ ਕਮੰਡਲਾਂ ਦੇ
ਛੇੜ ਦਿੱਤਾ ਹੈ ਪੰਛੀਆਂ ਨੇ ਵੀ, ਮਿੱਠਾ ਸੰਗੀਤ
ਇਕ ਹਲਚਲ ਹੈ, ਉਦਾਸ ਰੁੱਖਾਂ ਦੇ ਖ਼ਾਮੋਸ਼ ਪੱਤਿਆਂ ਅੰਦਰ
ਤੇ ਅੰਨ੍ਹੇ ਖੂਹ ਵਿਚੋਂ ਆ ਰਹੀ ਹੈ, ਮੱਧਮ ਜਿਹੀ
ਮੇਰੇ ਅੰਦਰ ਦੇ ਪੂਰਨ ਦੇ ਕਰਾਹਣ ਦੀ ਆਵਾਜ਼...

### ਸ਼ੀਸ਼ਮਹਿਲ ਦੇ ਟੁੱਟਣ ਬਾਅਦ

ਜਿਸਮ ਦੇ ਟੁੱਟੇ ਸ਼ੀਸ਼ਮਹਿਲ ਦੇ ਅੰਦਰ-ਬਾਹਰ
ਭਟਕ ਰਹੀ ਹੈ ਆਤਮਾ
ਉਜੜੇ ਥੇਹ ਦੀ ਵੀਰਾਨਗੀ ਤੋਂ ਡਰਦੀ
ਲੁਕ ਲੁਕ ਬਹਿੰਦੀ ਹੈ
ਕਦੇ ਆਪਣੇ ਹੀ ਪਰਿੰਦਿਆਂ ਦੇ ਪਰਾਂ ਹੇਠ-
ਇਸ ਗੱਲੋਂ ਅਨਜਾਣ, ਕਿ ਚੰਗਾ ਲੈਣ ਵਾਲੀਆਂ ਚੁੰਝਾਂ
ਕਰ ਸਕਦੀਆਂ ਹਨ ਹੁਣ ਲਹੂ-ਲੁਹਾਣ ਵੀ
ਜਾਂ ਬੈਠੀ ਰਹਿੰਦੀ ਹੈ, ਵਰ੍ਹਦੇ ਮੀਂਹ ਵਿਚ ਸਾਰੀ ਸਾਰੀ ਰਾਤ
ਮਹਿੰਦੀ ਦੇ ਰੁੱਖ ਥੱਲੇ, ਇਸ ਉਡੀਕ ਵਿਚ
ਕਿ ਸ਼ਾਇਦ ਬਣ ਜਾਵੇਗੀ, ਉਹ 'ਲਾਲ ਚਿੜੀ' ਇਸ ਵਾਰ

ਤੇ ਉਸਰ ਜਾਵੇਗਾ ਮੁੜਕੇ ਉਸਦੇ ਗਿਰਦ
ਉਸਦਾ ਟੁੱਟਿਆ ਹੋਇਆ ਸ਼ੀਸ਼ ਮਹਿਲ।

ਆਪਣੇ ਖੁਰੇ ਰੰਗਾਂ ਨੂੰ, ਬੁੱਕਾਂ ਵਿਚ ਭਰ ਭਰ ਤੱਕਦੀ
ਆਲੇ ਦੁਆਲੇ ਖਿੱਲਰੀ, ਨੀਲੀ, ਪੀਲੀ ਲਿਸ਼ਕ ਨੂੰ ਪਕੜਦੀ
ਟਿੱਬਿਆਂ 'ਤੇ ਖਲੋ
ਸ਼ਾਮ ਵੇਲੇ ਪੇਕੇ ਪਿੰਡ ਵੱਲ ਪਰਤਦੇ ਆਜੜੀਆਂ ਹੱਥੀਂ
ਆਪਣੇ ਕਦ ਦੇ ਮਰ ਚੁੱਕੇ ਮਾਪਿਆਂ ਨੂੰ ਸੁਨੇਹੇ ਘੱਲਦੀ
ਜਾਂ ਦੂਰ ਬਹੁਤ ਦੂਰ ਛਣਕਦੇ
ਆਪਣੇ ਹੀ ਅਲ੍ਹੜ ਹਾਸਿਆਂ ਨੂੰ ਵਾਜਾਂ ਮਾਰਦੀ

ਭੋਲ਼ੀ ਬਿਲਕੁਲ ਨਹੀਂ ਜਾਣਦੀ
ਕਿ ਰੋਸ਼ਨ ਸ਼ੀਸ਼ ਮਹਿਲ ਵਿਚ ਮੁਹੱਬਤ ਦੇ ਸ਼ਮ੍ਹਾਂਦਾਨ ਜਗਾਣ ਵਾਲੇ
ਤਾਂ ਕਦ ਦੇ ਮੂੰਹ ਮੋੜ ਚੁੱਕੇ ਹਨ-
ਤੇ ਉਜੜੇ ਥੇਹ ਦੇ ਕਿਸੇ ਖੂੰਜੇ ਵਿਚ ਪਏ
ਕੰਬਦੀ ਲਾਟ ਵਾਲੇ ਇਕ ਮਿੱਟੀ ਦੇ ਦੀਵੇ ਖਾਤਰ
ਭਲਾ ਕੌਣ ਪਰਤਦਾ ਹੈ ? ❑❑

[ਬੀ-93, ਰਣਜੀਤ ਐਵਿਨਿਊ, ਅੰਮ੍ਰਿਤਸਰ]

## ਕੇਸਰ/ਅਨੇਮਨ ਸਿੰਘ

ਖੱਦਰ ਦਾ ਕੁੜਤਾ, ਮੈਲੀ ਧੋਤੀ/ ਮੋਢੇ ਪਰਨਾ ਸਿਰ 'ਤੇ ਬੋਦੀ
ਫਕੀਰੀ-ਮਲੰਗੀ, ਗੱਲ ਕੋਈ ਵੀ ਚੰਗੀ
ਕੇਸਰ ਬੋਲੇ, ਬੋਲਦਾ ਹੀ ਰਹੇ

ਇਕੱਲਾ, ਭੀੜ ਤੋਂ ਸੱਖਣਾ, ਦੁੱਖ ਕੀਹਨੂੰ ਦੱਸਣਾ
ਕਾਲੂ ਕੁੱਤੇ ਦੀ ਚਾਲ ਹੈ, ਗੁਆਚੇ ਗਧਿਆਂ ਦੀ ਭਾਲ ਹੈ
ਸਮਾਂ ਉਹਦੀ ਮੁੱਠੀ 'ਚੋਂ ਕਿਰ ਗਿਆ-ਕੇਸਰ ਬਾਜ਼ਾਰ 'ਚ ਘਿਰ ਗਿਆ

ਮਸੀਤ ਪੁਰਾਣੀ, ਅਲਖ ਜਗਾਣੀ/ ਰੋਟੀ ਤੇ ਪਾਣੀ, ਮੁੱਕ ਗਿਆ ਹਾਣੀ
ਕੇਸਰਾ ਇਹ ਕਿਹੀ ਰੀਤ ਹੈ/ ਕਿਸੇ ਨੂੰ ਨੀ ਕਿਸੇ ਦੀ ਪ੍ਰੀਤ ਹੈ

ਕੇਸਰ ਬੋਲੇ, ਬੋਲਦਾ ਹੀ ਰਹੇ/ ਕਿੱਥੇ ਗਏ ਉਹ ਰਾਹ, ਕਿੱਥੇ ਨੇ ਮਸਤ ਮਲਾਹ
ਡੁੱਬ ਚੱਲੀ ਕਿਸ਼ਤੀ ਮੁਕ ਗਿਆ ਪਾਣੀ-ਅੱਜ ਕੌਣ ਸੁਣੇ, ਕੇਸਰ ਦੀ ਕਹਾਣੀ

ਕੇਸਰ ਮਲੰਗੀ ਦੀ ਰਾਹ ਹੈ, ਕੇਸਰ ਬੇਪ੍ਰਵਾਹ ਹੈ
ਕੇਸਰ ਸੁੰਨਾ ਘਰ ਹੈ, ਕੇਸਰ ਰੱਬੀ ਦਰ ਹੈ
ਥੜ੍ਹੇ ਤੇ ਥੜ੍ਹਾ, ਗਧਿਆਂ ਵਾਲਾ, ਕੇਸਰ ਖੜ੍ਹਾ, ਚੀਕਦਾ
ਚੀਕ ਉਹਦੀ ਜੋੜੇ ਭੀੜ, ਦਿਲੋਂ ਉਹਦੇ ਵੱਜਣ ਤੀਰ

ਕੇਸਰ ਬੁੱਢਿਆਂ ਦਾ ਕਰਤਾ ਹੈ/ ਚੁੱਲ੍ਹੇ ਪਤੀਲਾ ਧਰਦਾ ਹੈ
ਧੂੰਆਂ ਹੀ ਧੂੰਆਂ ਹੈ, ਕੇਸਰ ਕਹਿੰਦੇ ਦੋ-ਮੂੰਹਾਂ ਹੈ

ਫੂਕ ਉਹਦੀ ਨਾਲ ਦੀਵਾ ਜਗਦਾ ਹੈ
ਕੇਸਰ ਹਰ ਪਿੰਡ 'ਚ ਵਸਦਾ ਹੈ ❑❑

[ਮਾਅਰਫਤ, ਡਾ. ਵਾਲੀਆ, ਚਾਹਲ ਸਟਰੀਟ, ਨੇੜੇ ਬੱਸ ਅੱਡਾ, ਮਾਨਸਾ-151 505]



## ਦੋ ਕਵਿਤਾਵਾਂ/ ਅਖਲਾਕ ਆਤਿਫ਼

### ਤੇਰੀ ਯਾਦ

ਕਦੀ ਚਮਕਾਵੰਦੀ ਤਾਰੇ, ਕਦੀ ਸੂਰਜ ਬੁਝਾਂਦੀ ਐ
ਗੁਲਾਬਾਂ ਵਾਂਗ ਖਿੜਦੀ ਐ, ਕਦੀ ਕੰਡੇ ਚੁਭਾਂਦੀ ਐ
ਚਖਾਵੇ ਜ਼ਹਿਰ ਦਾ ਪਿਆਲਾ, ਕਦੀ ਸ਼ਰਬਤ ਪਿਆਂਦੀ ਐ
ਬੁਲਾਂਦੀ ਐ ਕਦੀ ਨੇੜੇ, ਕਦੀ ਠੋਸਾ ਵਿਖਾਂਦੀ ਐ

ਬਹਾਨੇਬਾਜ਼ ਮਿੱਤਰਾ ਵੇ! ਤੇਰੇ ਵਾਂਗੂੰ ਤੇਰੀ ਯਾਦ ਵੀ
ਸੌ ਰੰਗ ਵਟਾਂਦੀ ਐ, ਤੇਰੇ ਵਲਛਲ ਵਿਖਾਂਦੀ ਐ।

### ਤਲਾਸ਼

ਜਿੱਥੇ ਮੱਲਾਂ ਮਾਰ ਨਾ ਬੈਠਣ, ਫ਼ਿਕਰੇਬਾਜ਼ ਜਨਾਬਾਂ
ਜੀਂਦਿਆਂ ਲਈ ਨਾ ਨਿੱਤ ਲਿਖੀਵਣ, ਫ਼ਤਵੇ 'ਕੂੜ' ਸਰਾਬਾਂ
ਮੋਇਆਂ ਲਈ ਨਾ ਹੋਣ ਵਈਦਾਂ, ਸ਼ਾਮ ਸਵੇਰ ਅਜ਼ਾਬਾਂ
ਵੰਡੀਆਂ ਜਾਣ ਨਾ ਪਾਪੀ ਡਲੀਆਂ, ਲਾ ਕੇ ਵਰਕ ਸਵਾਬਾਂ
ਠੱਪੀਆਂ ਰਹਿਣ ਨਾ ਤਾਕਾਂ ਉੱਤੇ, ਹੱਕ ਤੇ ਸੱਚ ਕਿਤਾਬਾਂ
ਸ਼ੌਕ ਨਮਾਜ਼ੀ ਲੱਭਦਾ ਫਿਰਦਾ, ਐਸੀਆਂ ਦਿਲ ਮਹਿਰਾਬਾਂ।

[ਆਤਿਫ਼ ਆਰਟਸ, ਬਲਾਕ ਨੰ: 23, ਈਦਗਾਹ ਰੋਡ, ਸਰਗੋਧਾ-40100, ਪਾਕਿਸਤਾਨ]

## ਗ਼ਜ਼ਲ/ਹਰਬੰਸ ਮਾਛੀਵਾੜਾ

ਬਣਦੀ ਹੈ ਮੁਕ ਚੀਖ਼ ਜਾਂ ਜਣਨੀ ਸਵਾਲ ਦੀ।
ਦੇਖੋ ਕੀ ਗੁਲ ਖਿੜਾਉਂਦੀ ਹੈ ਤਲਖ਼ੀ ਖ਼ਿਆਲ ਦੀ।

ਤਕਦੀਰ ਇਸਦੇ ਨਾਲ ਜੇ ਰੰਜਸ਼ ਨ ਪਾਲਦੀ।
ਕਿੱਥੇ ਸੀ ਸ਼ਾਖ਼ ਹੋਰ ਕੁਈ ਇਸ ਦੇ ਨਾਲ ਦੀ।

ਤੇਰਾ ਖ਼ਿਆਲ ਕਿਰਨ ਹੈ ਸ਼ਬਨਮ ਹੈ ਪਉਣ ਹੈ
ਮੈਥੋਂ ਕੀ ਮਹਿਮਾ ਹੋਣੀ ਹੈ ਤੇਰੇ ਖ਼ਿਆਲ ਦੀ।

ਤੂੰ ਖ਼ੁਦ ਹੀ ਇਕ ਕਰਿਸ਼ਮਾ ਹੈਂ ਐ ਸਿਰਜਣਾ ਦੇ ਪਲ
ਹੈ ਧੁੱਪ ਵੀ ਅਜੀਬ ਤਿਰੀ ਛਾਂ ਕਮਾਲ ਦੀ।

ਮੂੰਹ ਫਟ ਹਵਾ ਨਹੀਂ ਹਾਂ ਮੈਂ ਖ਼ਾਮੋਸ਼ ਪਉਣ ਹਾਂ
ਮੈਂ ਕਿਉਂ ਕਿਸੇ ਦੇ ਐਬ ਤੋਂ ਪਰਦਾ ਉਠਾਲਦੀ।

ਮਾਰੂ ਹਨੇਰੀਆਂ ਦਾ ਵੀ ਹੋਇਆ ਕਰੇ ਸਮਾਂ
ਐਪਰ ਐ ਜ਼ਿੰਦਗੀ ਤਿਰੀ ਸਖ਼ਤੀ ਕਮਾਲ ਦੀ।

ਲਾਈ ਤਾਂ ਹੈ ਤੂੰ ਧੁੱਬ ਕੇ ਸੰਵੇਦਨਾ ਦੀ ਵੇਲ
ਹੈ ਲੋੜ ਇਸਨੂੰ ਵੱਧ ਹੀ ਕੁਝ ਦੇਖ ਭਾਲ ਦੀ।

[ਮਾਛੀਵਾੜਾ, ਜ਼ਿਲ੍ਹਾ ਲੁਧਿਆਣਾ]

# ਦੋ ਗ਼ਜ਼ਲਾਂ/ ਹਰਜਿੰਦਰ ਕੰਗ

ਸ਼ਾਮ ਢਲੀ ਇਕ ਸੂਜ ਡੁੱਬਾ ਚੜ੍ਹਿਆ ਇਕ ਤਨਹਾਈ ਦਾ।
ਬੁੱਕਲ ਦੇ ਵਿਚ ਲੈ ਕੇ ਸੌਂ ਜਾਂ ਜੱਗ ਨੂੰ ਨਹੀਂ ਵਿਖਾਈ ਦਾ।

ਇਹ ਨਾ ਹੋਵੇ ਫੁੱਟ ਸਕੇ ਨਾ ਬਿਰਖ ਓਹਦੀਆਂ ਯਾਦਾਂ ਦਾ
ਗ਼ਮ ਸੱਜਣ ਦਾ ਦਿਲ ਵਿਚ ਬਹੁਤਾ ਡੂੰਘਾ ਨਈਂ ਦਫ਼ਨਾਈ ਦਾ।

ਸਾਹ ਹਉਕੇ ਦੀ ਜੂਨ ਹੰਢਾਉਂਦੇ ਮਰ ਜਾਂਦੇ ਨੇ ਜੰਗਲ ਗਾਹੁੰਦੇ
ਰਾਤ ਸੀ ਖ਼ਾਬਾਂ ਦਾ ਇਕ ਜੰਗਲ ਦਿਨ ਜੰਗਲ ਤਨਹਾਈ ਦਾ।

ਲੋੜ ਮੁਤਾਬਿਕ ਘਰ ਵਿਚ ਮੈਨੂੰ ਹਰ ਰਿਸ਼ਤੇ ਨੇ ਵੰਡ ਲਿਐ
ਥੋੜ੍ਹਾ ਥੋੜ੍ਹਾ ਹਰ ਰਿਸ਼ਤੇ ਦੇ ਹੱਥੋਂ ਨਿੱਤ ਮਰ ਜਾਈਦਾ।

ਤਾਰਾ ਟੁੱਟ ਕੇ ਰਾਖ਼ ਨਈਂ ਹੁੰਦਾ ਲੋਅ ਬਣ ਜਾਂਦੈ ਜੁਗਨੂੰ ਦੀ
ਕਬਰ 'ਤੇ ਜਗਦਾ ਦੀਵਾ ਭਰਦੈ ਦਮ ਰੂਹ ਦੀ ਰੁਸ਼ਨਾਈ ਦਾ।

0 0 0

ਜਦ ਬੰਦੇ ਨੂੰ ਘਰ ਛੱਡ ਕੇ ਪਰਦੇਸੀ ਹੋਣਾ ਪੈ ਜਾਂਦਾ ਹੈ।
ਦਿਲ ਦਾ ਇਕ ਟੁਕੜਾ ਸੀਨੇ ਵਿਚ ਇਕ ਵਤਨਾਂ ਵਿਚ ਰਹਿ ਜਾਂਦਾ ਹੈ।

ਜੇ ਨਾ ਰੋਵਾਂ ਤਾਂ ਮਰ ਜਾਵੇ ਇਹ ਤਿਰਹਾਇਆ ਨੈਣਾਂ ਦੇ ਵਿਚ
ਜੇ ਰੋਵਾਂ ਤਾ ਸੁਪਨਾ ਮੇਰਾ ਹੰਝੂਆਂ ਦੇ ਵਿਚ ਵਹਿ ਜਾਂਦਾ ਹੈ।

ਇਕ ਪੈਰ ਹੈ ਦੇਸ 'ਚ ਇਕ ਪਰਦੇਸ 'ਚ ਆਪਣਾ ਹਾਲ ਕੀ ਦੱਸੀਏ
ਇਕ ਜੁਗਨੂੰ ਜਿਉਂ ਨ੍ਹੇਰੇ ਦੇ ਵਿਚ ਜਗਦਾ ਬੁਝਦਾ ਰਹਿ ਜਾਂਦਾ ਹੈ।

ਕੱਚਿਆਂ ਰਾਹਾਂ ਦੀਆਂ ਉਹ ਪੈੜਾਂ ਪੱਕੀਆਂ ਯਾਦਾਂ ਬਣ ਗਈਆਂ
ਪੱਕੀਆਂ ਸੜਕਾਂ ਦੇ ਸਫ਼ਰਾਂ ਦਾ ਚੇਤਾ ਮਨ ਤੋਂ ਲਹਿ ਜਾਂਦਾ ਹੈ।

ਛੁਪ ਛੁਪ ਰੋਂਦੇ ਦਿਲ ਦੀ ਹਾਲਤ ਦੱਸਣ ਖ਼ਾਤਿਰ ਇਕ ਅੱਧ ਹੰਝੂ
ਕਦੇ ਕਦਾਈਂ ਪਲਕ ਦੇ ਉੱਤੇ ਆਣ ਕੇ ਲਿਸ਼ਕਣ ਬਹਿ ਜਾਂਦਾ ਹੈ।

ਰੁਜ਼ਗਾਰ ਦੇ ਪਿੱਛੇ ਪਿੱਛੇ ਬੰਦਾ ਤੁਰਦਾ ਆਵੇ ਭੁਰਦਾ ਆਵੇ
ਮਾਂ, ਮਹਿਬੂਬਾ, ਦੇਸ਼, ਯਰਾਨੇ, ਕੀ ਕੀ ਛੱਡਣਾ ਪੈ ਜਾਂਦਾ ਹੈ।

ਦਿਲ ਦਾ ਇੱਕੋ ਸਾਜ਼ ਅਨੇਕਾਂ ਤਰਜ਼ਾਂ ਪੀੜ ਦੀਆਂ ਇਸ ਵਿਚ ਨੇ
ਹਰ ਨਗਮਾ ਪੀੜਾਂ ਦਾ ਦਿਲ ਨੂੰ ਹੱਸ ਕੇ ਗਾਉਣਾ ਪੈ ਜਾਂਦਾ ਹੈ।

ਮੈਂ ਉਹ ਪੰਛੀ ਜੋ ਬੋਟਾਂ ਦੀ ਚੋਗ ਦੀ ਖ਼ਾਤਿਰ ਧੋਖਾ ਖਾ ਕੇ
ਬਿਰਖ ਦੇ ਉੱਤੇ ਬਹਿੰਦਾ ਬਹਿੰਦਾ ਜਾਲ 'ਚ ਫਸ ਕੇ ਰਹਿ ਜਾਂਦਾ ਹੈ।

ਅੱਜ ਇੱਟਾਂ ਦਾ ਮੰਦਿਰ ਇੱਥੇ ਕਲ੍ਹ ਖ਼ਬਰੇ ਕਿੱਥੇ ਬਣ ਜਾਵੇ
ਦਿਲ ਦੇ ਮੰਦਿਰ ਦੀ ਕਰ ਚਿੰਤਾ ਨਈਂ ਬਣਦਾ ਜਦ ਢਹਿ ਜਾਂਦਾ ਹੈ।❑❑

**[ 2092 Jasper St., Selma, CA 93662, USA]**



# ਇਕ ਜ਼ਰਾ ਜਿੰਨੀ ਗੱਲ

## ਕੁਲਵੰਤ ਗਿੱਲ

'ਅਟਵਾਲ ਦੀ ਗਰੇਟ, ਸੁਣ !...'

ਮੈਂ ਆਪਣੀ ਸੁਰਤ ਨੂੰ ਮੋੜ ਰਿਹਾ ਹਾਂ। ਮੈਨੂੰ ਇਕੱਲਿਆਂ ਛੱਡ ਪਤਾ ਨਹੀਂ ਕਿਹੜੇ ਰਾਹਾਂ ਵੱਲ ਤੁਰ ਪੈਂਦੀ ਹੈ। ਨਹੀਂ, ਸ਼ਾਇਦ ਪਤਾ ਹੈ। ਤਾਂ ਹੀ ਤਾਂ ਇਸ ਨੂੰ ਉਸ ਤਰਫ਼ ਜਾਣ ਤੋਂ ਵਰਜਦਾ ਹਾਂ। ਕਮਾਲ ਹੈ, ਉਹ ਰਾਹ ਕਿਧਰੋਂ ਪੱਧਰਾ ਹੈ, ਜੋ ਉੱਧਰ ਤੁਰ ਪੈਂਦੀ ਹੈ। ਉੱਚਾ ਨੀਵਾਂ ਤਾਂ ਹੈ ਉਹ ਰਾਹ! ਟੋਏ ਟਿੱਬਿਆਂ ਵਾਲਾ!! ਕਿੰਨੀ ਮੁਸ਼ਕਲ ਨਾਲ ਤਾਂ ਆਪਣੇ ਪੈਰਾਂ ਹੇਠਲੀ ਜ਼ਮੀਨ ਨੂੰ ਪੱਧਰਾ ਕੀਤਾ ਹੈ। ਤਾਂ ਜੁ ਡਿੱਗਾਂ ਨਾ। ਤੇ ਸਾਵੀਂ ਪੱਧਰੀ ਧਰਤੀ 'ਤੇ ਮਟਕ ਨਾਲ ਤੁਰ ਸਕਾਂ। ਤੁਰ ਵੀ ਰਿਹਾ ਹਾਂ, ਕੋਈ ਸ਼ੱਕ ਨਹੀਂ। ਪਰ ਇਹ ਸੁਰਤ...ਇਕੱਲੀ ਸੁਰਤ ਹੀ ਕਿਉਂ, ਇਹ ਸੁਪਨੇ ਵੀ ਤਾਂ ਇਹਨਾਂ ਹੀ ਰਾਹਾਂ ਵਿਚ ਭਟਕ ਰਹੇ ਹਨ। ਟੋਏ ਟਿੱਬਿਆਂ 'ਚ ਮਿੱਟੀ ਉਡਾਂਦੇ। ਕਦੇ ਕਦੇ ਤਾਂ ਸੁਪਨੇ ਵਿਚ ਕਿਸੇ ਡੂੰਘੇ ਟੋਏ ਵਿਚ ਜਾ ਡਿੱਗਦਾ ਹਾਂ। ਹੁੰਦਾ ਕੀ ਹੈ ਕਿ ਮੈਂ ਨੇੜੇ ਹੋ ਕੇ ਉਸ ਟੋਏ ਨੂੰ ਤੱਕ ਰਿਹਾ ਹੁੰਦਾ ਹਾਂ ਤੇ ਠੀਕ ਉਦੋਂ ਕੋਈ ਮੈਨੂੰ ਪਿੱਛੋਂ ਧੱਕਾ ਦੇ ਦਿੰਦਾ ਹੈ। ਧੜੰਮ!...ਤੇ ਮੈਂ ਟੋਏ ਵਿਚ ਜਾ ਡਿੱਗਦਾ ਹਾਂ। ਕਈ ਵਾਰ ਤਾਂ ਡਿੱਗਦਿਆਂ ਹੀ ਅੱਖ ਖੁੱਲ੍ਹ ਜਾਂਦੀ ਹੈ। ਚਲੋ ਜਾਨ ਛੁੱਟਦੀ ਹੈ। ਨਹੀਂ ਤਾਂ ਟੋਏ ਵਿਚ ਤੜਫਦਾ ਹਾਂ। ਮਦਦ ਲਈ ਚੀਕਦਾ ਚਿੱਲਾਉਂਦਾ ਹਾਂ। ਬਾਹਰ ਕੱਢਣ ਲਈ ਵਾਸਤੇ ਪਾਉਂਦਾ ਹਾਂ। ਤੇ ਫਿਰ ਹਿੰਮਤ ਕਰਕੇ ਆਪ ਹੀ ਉੱਠਦਾ ਹਾਂ। ਪਰ ਜਿੱਥੇ ਪੈਰ ਟਿਕਾਉਂਦਾ ਹਾਂ, ਉੱਥੋਂ ਹੀ ਮਿੱਟੀ ਭੁਰ ਜਾਂਦੀ ਹੈ ਤੇ ਮੈਂ ਘਸਰਦਾ ਹੋਇਆ ਫਿਰ ਥੱਲੇ ਵੱਲ ਰੁੜ੍ਹ ਜਾਂਦਾ ਹਾਂ। ਵਾਰ ਵਾਰ। ਬੇਵੱਸ। ਦੇਖਦਾ ਹਾਂ ਕਿ ਉਦੋਂ ਟਿੱਬੇ 'ਤੇ ਖੜ੍ਹੇ ਕੁਝ ਲੋਕ ਬੇਥਵ੍ਹਾ ਹਾਸਾ ਹੱਸ ਰਹੇ ਹੁੰਦੇ ਹਨ। ਹਾ...ਹਾ...ਹੀ...ਹੀ...ਕਰਦੇ। ਮੈਂ ਕੰਨਾਂ 'ਤੇ ਹੱਥ ਰੱਖ ਲੈਂਦਾ ਹਾਂ। ਪਰ ਉਹਨਾਂ ਦਾ ਹਾਸਾ ਹੋਰ ਵੀ ਉੱਚਾ ਸੁਣਾਈ ਦੇਣ ਲੱਗ ਪੈਂਦਾ ਹੈ। ਫਿਰ ਮੇਰੀ ਚੀਕ ਨਿਕਲ ਜਾਂਦੀ ਹੈ...

ਉਹ ਉਨਾਬੀ ਪੱਗ ਵਾਲਾ ਮੁੰਡਾ ਮੈਨੂੰ ਟੋਏ ਵਿਚ ਹੀ ਤਾਂ ਸੁੱਟ ਗਿਆ ਹੈ!

ਸੁਪਨੇ ਵਿਚ ਨਹੀਂ, ਸੱਚੀਂ...ਤੇ ਉਸ ਚੀਕ ਨੂੰ ਮੈਂ ਆਪਣੇ ਅੰਦਰ ਘੁੱਟੀ ਬੈਠਾ ਹਾਂ, ਜਿਸ ਨੂੰ ਸੁਪਨੇ ਵਿਚ ਮਾਰਦਿਆਂ ਮੇਰੀ ਅੱਖ ਖੁੱਲ੍ਹ ਜਾਂਦੀ ਹੈ। ਇਸ ਵਕਤ ਉਸ ਟੋਏ 'ਚੋਂ ਬਾਹਰ ਨਿਕਲਣ ਦੀ ਕੋਸ਼ਿਸ਼ ਵਿਚ ਹਾਂ। ਕਦੇ ਮੈਂ ਬਾਹਰ ਤੇ ਮੇਰੀ ਸੁਰਤ ਅੰਦਰ ਤੇ ਕਦੇ ਸੁਰਤ ਬਾਹਰ ਤੇ ਮੈਂ ਅੰਦਰ, ਅਜੀਬ ਚੱਕਰ ਚੱਲ ਰਿਹਾ ਹੈ। 'ਅਟਵਾਲ ਦੀ ਗਰੇਟ' ਕਹਿ ਆਪਣੇ ਆਪ ਨੂੰ ਸੰਬੋਧਤ ਹੁੰਦਾ ਹਾਂ ਜਾਂ ਆਪਣੀ ਸੁਰਤ ਨੂੰ, ਕਹਿ ਨਹੀਂ ਸਕਦਾ। ਪਰ ਇਹ ਸੰਬੋਧਨੀ ਧੁਨੀ ਪਿਛਲੇ ਇਕ ਘੰਟੇ ਤੋਂ ਮੈਨੂੰ ਤੇ ਮੇਰੀ ਸੁਰਤ ਨੂੰ ਹਲੂਣ ਰਹੀ ਹੈ। ਥੋੜ੍ਹੀ ਥੋੜ੍ਹੀ ਦੇਰ ਬਾਅਦ ਅੰਦਰ ਗੂੰਜਦੀ ਇਹ ਧੁਨੀ ਸੁਣ ਕੇ ਤ੍ਰਭਕ ਜਾਂਦਾ ਹਾਂ। ਸੁਰਤ ਦਾ ਕੀ ਕਹਾਂ? ਕੰਬਖ਼ਤ ਇਹ ਤਾਂ ਮੋੜਿਆਂ ਵੀ ਨਹੀਂ ਮੁੜਦੀ। ਜੇ ਕੁਝ ਪਲ ਪਰਤ ਵੀ ਆਏ ਤਾਂ ਫਿਰ ਉਹਨਾਂ ਰਾਹਾਂ ਵੱਲ ਤੁਰ ਪੈਂਦੀ ਹੈ। ਹੁਣ ਵੀ ਜਦੋਂ ਅੱਖਾਂ ਉਸ ਉਨਾਬੀ ਪੱਗ ਵਾਲੇ ਮੁੰਡੇ ਨੂੰ ਲੱਭ ਰਹੀਆਂ ਹਨ ਤਾਂ ਇਸ ਸੁਰਤ ਦਾ ਕੋਈ ਪਤਾ ਨਹੀਂ ਕਿ ਕਿਹੜੇ ਪਲ ਹੱਥੋਂ ਨਿਕਲ ਜਾਵੇ।...

ਇੰਝ ਕਿਉਂ ਲੱਗ ਰਿਹਾ ਹੈ ਜਿਵੇਂ ਗ਼ਲਤ ਥਾਂ 'ਤੇ ਆ ਗਿਆ ਹੋਵਾਂ। ਦਮ ਘੁੱਟ ਰਿਹਾ ਹੈ ਮੇਰਾ ਇੱਥੇ। ਚਿੱਤ ਠਹਿਰ ਨਹੀਂ ਰਿਹਾ, ਉੱਬਲ ਰਿਹਾ ਹੈ ਜਿਵੇਂ। ਕੁਰਲਾਹਟ ਜਿਹੀ ਮੱਚੀ ਪਈ ਆ ਅੰਦਰ। ਸਾਹਮਣੇ ਖਾਣ ਵਾਲੀਆਂ ਚੀਜ਼ਾਂ ਦਾ ਢੇਰ ਲੱਗਿਆ ਪਿਆ ਹੈ ਪਰ ਜਿਵੇਂ ਕਿਸੇ ਚੀਜ਼ ਨੂੰ ਰੂਹ ਹੀ ਨਹੀਂ ਕਰ ਰਹੀ। ਨਹੀਂ, ਸ਼ਾਇਦ ਡਰ ਰਿਹਾ ਹਾਂ ਕਿ ਜੇ ਕੁਝ ਖਾਣ ਨੂੰ ਚੁੱਕਿਆ ਤਾਂ ਕੋਈ ਫੜ ਲਏਗਾ...ਫਿਰ ਹੱਸਣਗੇ ਸਾਰੇ। ਉਵੇਂ ਹੀ ਜਿਵੇਂ ਛੋਟੇ ਹੁੰਦਿਆਂ ਚੀੜ੍ਹੇ ਸਰਾਵਾਂ ਦੇ ਘਰ ਵਿਆਹ 'ਤੇ ਹੋਇਆ ਸੀ। ਮੈਂ ਚੋਰੀਉਂ ਉਹਨਾਂ ਦੇ ਮਠਿਆਈ ਵਾਲੇ ਕੋਠੇ ਵਿਚ ਵੜ ਗਿਆ ਸੀ। ਮੰਜਿਆਂ 'ਤੇ ਵਿਛੇ ਲੱਡੂ...ਸ਼ੱਕਰਪਾਰੇ ...ਜਲੇਬੀਆਂ ਸੈਨਤਾਂ ਮਾਰ ਰਹੇ ਸਨ। ਪਰ ਮੈਂ ਖੜ੍ਹਾ ਦੇਖਦਾ ਹੀ ਰਿਹਾ। ਇਕ ਵੀ ਚੀਜ਼ ਚੁੱਕ ਕੇ ਮੂੰਹ ਵਿਚ ਨਹੀਂ ਪਾ ਸਕਿਆ। ਬਸ, ਇਹੋ ਡਰ ਸਤਾਈ ਜਾਏ ਕਿ ਜਦੋਂ ਸਰਾਵਾਂ ਦੀ ਅਵੈੜੀ ਬੁੜ੍ਹੀ ਨੇ ਬਾਰ

ਖੋਲ੍ਹਿਆ, ਉਸ ਨੇ ਤਾਂ ਡੋਬੂ ਪਿੱਟ ਦੇਣਾਂ। ਤੇ ਹੋਇਆ ਵੀ ਇਉਂ ਹੀ, ਕੁੱਟ ਤਾਂ ਪਈ ਹੀ...ਉੱਤੋਂ ਕਿੰਨਾ ਹੱਸੇ ਸਨ ਸਾਰੇ! ਹੁਣ ਡਰ ਨਹੀਂ ਰਿਹਾ ਤਾਂ, ਬੇਚੈਨ ਜ਼ਰੂਰ ਹਾਂ। ਇਸੇ ਬੇਚੈਨੀ ਵਿਚ ਹੀ ਆਹ ਮੋਬਾਈਲ ਐਵੇਂ ਇਧਰ ਉਧਰ ਮਿਲਾ ਰਿਹਾ ਹਾਂ। ਮਿਲ ਜਾਣ 'ਤੇ ਕੱਟ ਦਿੰਦਾ ਹਾਂ। ਜੇਬ ਵਿਚ ਪਾ ਲੈਂਦਾ ਹਾਂ, ਫਿਰ ਕੱਢ ਲੈਂਦਾ ਹਾਂ। ਸਹਿਜ ਨਹੀਂ ਹਾਂ ਮੈਂ...ਇੰਝ ਕਿਉਂ ਲੱਗ ਰਿਹਾ ਹੈ ਜਿਵੇਂ ਇੱਥੇ ਵੀ ਉਵੇਂ ਹੀ ਸੰਨ੍ਹ ਲਾਉਂਦਾ ਪਕੜਿਆ ਗਿਆ ਹੋਵਾਂ। ਜਵਾਂ ਉਪਰੋਂ। ਤੇ ਹੁਣ... । ਮੈਂ ਤਾਂ ਸੋਚਦਾ ਸੀ ਕਿ ਮੈਂ ਸੰਨ੍ਹ ਲਾ ਚੁੱਕਾ ਹਾਂ ਤੇ ਹੁਣ ਅੰਦਰ ਹਾਂ। ਬਿਲਕੁਲ ਸੁਰੱਖਿਅਤ। ਆਲੇ-ਦੁਆਲੇ ਨੂੰ ਗਹੁ ਨਾਲ ਦੇਖ ਕੇ ਤਸੱਲੀ ਕਰ ਰਿਹਾ ਹਾਂ।

'ਅਟਵਾਲ ਦੀ ਗਰੇਟ, ਅੰਦਰ ਹੀ ਤਾਂ ਹੈਂ ਤੂੰ...'

ਆਪਣੇ ਆਪ ਨੂੰ ਕੋਈ ਗ਼ਲਤ ਨਹੀਂ ਕਿਹਾ ਹੈ। ਇਸ ਵਕਤ 'ਇੰਦਰ ਪੈਲੇਸ' ਵਿਚ ਬੈਠਾ ਹਾਂ। ਸਰਦਾਰ ਸ਼ਿਵਰਾਜ ਸਿੰਘ ਢਿੱਲੋਂ ਉਰਫ਼ ਸ਼ਿਵ ਢਿੱਲੋਂ ਦੇ ਬੇਟੇ ਪ੍ਰਿੰਸ ਢਿੱਲੋਂ ਦੇ ਵਿਆਹ ਦੀ ਰਿਸੈਪਸ਼ਨ ਹੈ। ਹਾਂ, ਉਹੀ ਸ਼ਿਵ ਢਿੱਲੋਂ...ਲੈਂਡ ਮਾਫੀਆ ਦਾ ਕਿੰਗ! ਬਾਦਸ਼ਾਹ ਬੰਦਾ ਏ ਸ਼ਿਵ ਢਿੱਲੋਂ। ਅੱਜ ਕੱਲ੍ਹ ਪੈਸਾ ਤਾਂ ਜਣਾ ਖਣਾ ਚੁੱਕੀ ਫਿਰਦਾ ਹੈ, ਪਰ ਸ਼ਿਵ ਢਿੱਲੋਂ ਇਹ ਵੀ ਜਾਣਦਾ ਹੈ ਕਿ ਇਸ ਨੂੰ ਖਰਚ ਕਿਵੇਂ ਕਰਨਾ ਹੈ। ਐਵੇਂ ਤਾਂ ਨਹੀਂ ਪਾਰਟੀਆਂ ਦਾ ਬਾਦਸ਼ਾਹ ਅਖਵਾਉਂਦਾ ਉਹ! ਅੱਜ ਹੀ ਦੇਖ ਲਓ, ਕਮਾਲ ਕੀਤੀ ਪਈ ਹੈ। ਜੰਨਤ ਨੂੰ ਵੀ ਮਾਤ ਨਹੀਂ ਦੇ ਰਿਹਾ ਇਹ ਇੰਦਰ ਪੈਲੇਸ? ਬਾਹਰ ਵੀ. ਆਈ. ਪੀ. ਪਾਰਕਿੰਗ ਵਿਚ ਵੀ ਗੱਡੀਆਂ ਖੜ੍ਹੀਆਂ ਕਰਨ ਦੀ ਸਮੱਸਿਆ ਬਣੀ ਪਈ ਹੈ। ਕਿੰਨੀ ਮੁਸ਼ਕਲ ਨਾਲ ਡਰਾਈਵਰ ਨੇ ਗੱਡੀ ਪਾਰਕ ਕੀਤੀ ਸੀ!...ਤੇ ਹੁਣ, ਮੈਂ ਸਭ ਤੋਂ ਅੱਗੇ ਵੀ. ਆਈ. ਪੀ. ਟੇਬਲ 'ਤੇ ਬੈਠਾ ਹਾਂ। ਵੀ. ਆਈ. ਪੀ. ਮਹਿਮਾਨਾਂ ਦੇ ਝੁਰਮਟ ਵਿਚ! ਚੀਫ ਪਾਰਲੀਮਾਨੀ ਸਕੱਤਰ ਅਜੈਪਾਲ ਮਲਹੋਤਰਾ ਦੇ ਨਾਲ ਵਾਲੀ ਕੁਰਸੀ 'ਤੇ!! ਮਲਹੋਤਰਾ ਸਾਹਿਬ ਅੱਜਕੱਲ੍ਹ ਚੀਫ ਮਨਿਸਟਰ ਸਾਹਿਬ ਦੇ ਖ਼ਾਸਮ ਖ਼ਾਸ ਹਨ। ਸ਼ਾਮੀਂ 'ਢਿੱਲੋਂ ਫਾਰਮ' ਵਿਚ ਹੋਈ ਗੁਪਤ ਮੀਟਿੰਗ ਵਿਚ ਵੀ ਮੈਂ ਅਜੈਪਾਲ ਮਲਹੋਤਰਾ ਦੇ ਨਾਲ ਵਾਲੀ ਕੁਰਸੀ 'ਤੇ ਬੈਠਾ ਸੀ। ਮੀਟਿੰਗ ਤੋਂ ਪਹਿਲਾਂ ਸਾਰੇ ਟੈਨਸ਼ਨ ਵਿਚ ਸੀ। ਸਹੀ ਹੈ, ਮੈਂ ਤਾਂ ਕੁਝ ਬਾਹਲਾ ਹੀ ਟੈਨਸ਼ਨ ਵਿਚ ਸੀ। ਮੰਨਿਆ ਸਭ ਕੁਝ ਦੂਰ ਨੇੜੇ ਦੇ ਰਿਸ਼ਤੇਦਾਰਾਂ ਤੇ ਫਰਜ਼ੀ ਨਾਵਾਂ ਉੱਪਰ ਹੈ। ਫਿਰ ਵੀ ਡਰ ਤਾਂ ਹੈ ਹੀ। ਸੋਚ ਸੋਚ ਕੇ ਜਾਨ ਖੁੱਸਦੀ ਹੈ ਕਿ ਹੁਣ ਕੀ ਹੋਵੇਗਾ। ਕਈ ਦਿਨਾਂ ਤੋਂ ਬਲੱਡ ਪ੍ਰੈਸ਼ਰ ਨਾਰਮਲ ਨਹੀਂ ਹੈ। ਵਧਿਆ ਪਿਆ ਹੈ ਇਹ। ਮੀਡੀਆ ਕੰਜਰ ਸਾਰੇ ਮਾਮਲੇ ਨੂੰ ਹਵਾ ਜੁ ਦੇ ਰਿਹਾ ਹੈ। ਪਰ ਮਲਹੋਤਰਾ ਸਾਹਿਬ ਤਾਂ ਸਾਰੇ ਫਿਕਰ ਹੀ ਲਾਹ ਸੁੱਟਣ ਨੂੰ ਕਹਿ ਰਹੇ ਸਨ। ਅੰਦਰ ਦੀ ਗੱਲ ਦੱਸਦੇ ਕਹਿ ਰਹੇ ਸਨ ਕਿ ਡਰਨ ਦੀ ਕੋਈ ਲੋੜ ਨਹੀਂ ਹੈ। ਸਰਕਾਰ ਸਿਰਫ਼ ਦਿਖਾਵੇ ਵਜੋਂ ਹੀ ਸਖ਼ਤ ਦਿਖ ਰਹੀ ਹੈ। ਅਸਲ ਵਿਚ ਕੋਈ ਕਾਰਵਾਈ ਨਹੀਂ ਹੋਵੇਗੀ। ਸਭ ਗੱਲੀਂ ਬਾਤੀਂ ਹੀ ਹੋਵੇਗਾ।...

ਲਉ, ਡੀ. ਜੀ. ਪੀ. ਸਾਹਿਬ ਆ ਗਏ ਹਨ। ਪਤਾ ਹੀ ਨਹੀਂ ਚੱਲਿਆ ਕਿ ਉਹ ਕਦੋਂ ਉੱਪਰ ਆ ਕੇ ਖੜ੍ਹ ਗਏ ਹਨ। ਸਾਰੇ ਉੱਠ ਕੇ ਖੜ੍ਹ ਗਏ ਹਾਂ। ਸ਼ੁਕਲਾ ਸਾਹਿਬ ਸਾਰਿਆਂ ਨਾਲ ਹੱਥ ਮਿਲਾ ਰਹੇ ਹਨ। ਸ਼ਿਵ ਢਿੱਲੋਂ ਨੇ ਉਹਨਾਂ ਨੂੰ ਜੱਫੀ 'ਚ ਲੈ ਲਿਆ ਹੈ। ਉਹ ਉਸ ਦੇ ਕੋਲ ਹੀ ਕੁਰਸੀ 'ਤੇ ਬੈਠ ਗਏ ਹਨ। ਪਰ ਮੈਂ ਵਿੱਤ ਤੇ ਯੋਜਨਾ ਮੰਤਰੀ ਅਵਤਾਰ ਜੋਗਾ ਕੰਨੀਂ ਦੇਖ ਰਿਹਾ ਹਾਂ। ਉਹ ਲਾਲ ਕਾਰਪਿਟ 'ਤੇ ਦੁੱਧ ਧੋਤੇ ਲਿਬਾਸ ਵਿਚ ਮੁਸਕਰਾਉਂਦੇ ਹੋਏ ਸਾਡੇ ਵੱਲ ਆ ਰਹੇ ਹਨ। ਉਸਨੇ ਹੱਥ ਜੋੜੇ ਹੋਏ ਹਨ। ਦੋਨੋਂ ਪਾਸੇ ਲੱਗੀਆਂ ਕੁਰਸੀਆਂ 'ਤੇ ਬੈਠੇ ਲੋਕ ਉੱਠ ਉੱਠ ਕੇ ਉਸ ਦਾ ਸਵਾਗਤ ਕਰ ਰਹੇ ਹਨ। ਰਸਤੇ ਵਿਚ ਖੜ੍ਹੀਆਂ ਪਰੀਆਂ ਵਰਗੀਆਂ ਕੁੜੀਆਂ ਉਸ 'ਤੇ ਫੁੱਲ ਪੱਤੀਆਂ ਸੁੱਟ ਰਹੀਆਂ ਹਨ। ਹੈ ਨਾ ਬਹਿਸ਼ਤੀ ਨਜ਼ਾਰਾ!

'ਅਟਵਾਲ ਦੀ ਗਰੇਟ, ਲਾਹ ਦੇ ਟੈਨਸ਼ਨ...' ਇਹ ਨਜ਼ਾਰਾ ਤੱਕ ਕੇ ਅੰਦਰ ਇਕ ਹੌਸਲਾ ਜਿਹਾ ਬਣਿਆ ਹੈ। ਮਲਹੋਤਰਾ ਸਾਹਿਬ ਠੀਕ ਹੀ ਕਹਿ ਰਹੇ ਸਨ। ਸਾਰਾ ਮਾਮਲਾ ਠੰਢੇ ਬਸਤੇ ਵਿਚ ਪੈਂਦਿਆਂ ਥੋੜ੍ਹਾ ਸਮਾਂ ਤਾਂ ਲੱਗੇਗਾ ਹੀ।



ਪਰ ਅਚਾਨਕ ਕੁਝ ਯਾਦ ਆ ਗਿਆ ਹੈ। ਬਣਿਆ ਹੌਸਲਾ ਇਕ ਝਟਕੇ ਨਾਲ ਟੁੱਟ ਗਿਆ ਹੈ। ਅਸਲ ਵਿਚ ਥੋੜ੍ਹੇ ਸਮੇਂ ਲਈ ਹੋਮ ਮਨਿਸਟਰ ਸਾਹਿਬ ਵੀ ਪਧਾਰੇ ਸਨ। ਪਰ ਸਵਾਗਤੀ ਗੇਟ 'ਤੇ ਹੀ ਕੁਝ ਪਲ ਹਾਜ਼ਰੀ ਲਗਵਾ ਕੇ ਚਲੇ ਗਏ ਸਨ। ਦੱਸ ਰਹੇ ਸਨ ਕਿ ਚੀਫ ਮਨਿਸਟਰ ਸਾਹਿਬ ਨੇ ਐਮਰਜੈਂਸੀ ਮੀਟਿੰਗ ਕਾਲ ਕੀਤੀ ਹੈ। ਕਾਰ 'ਚੋਂ ਉਤਰਦਿਆਂ ਹੀ ਮੀਡੀਆ ਵਾਲਿਆਂ ਨੇ ਘੇਰ ਲਿਆ ਸੀ। ਉਹੀ ਸਵਾਲ...ਲੈਂਡ ਮਾਫੀਆ ਤੇ ਅਫਸਰਾਂ ਦੀ ਮਿਲੀਭੁਗਤ ਬਾਰੇ! ਉਹ ਕੁਝ ਆਈ. ਏ. ਐੱਸ. ਅਫ਼ਸਰਾਂ ਦੇ ਨਾਮ ਲੈ ਕੇ ਉਹਨਾਂ ਵਿਰੁੱਧ ਹੋਣ ਵਾਲੀ ਕਾਰਵਾਈ ਬਾਰੇ ਪੁੱਛ ਰਹੇ ਸਨ। ਮੇਰਾ ਦਿਲ ਬੈਠ ਗਿਆ ਸੀ। ਸਹਾਰੇ ਲਈ ਇਧਰ ਉਧਰ ਕੋਈ ਕੁਰਸੀ ਦੇਖਣ ਲੱਗ ਪਿਆ ਸੀ। ਹੋਮ ਮਨਿਸਟਰ ਸਾਹਿਬ ਬੜੇ ਸਖ਼ਤ ਤੇਵਰ ਜੁ ਦਿਖਾ ਰਹੇ ਸਨ। ਕਹਿ ਰਹੇ ਸਨ, 'ਸਰਕਾਰ ਮਾਮਲੇ ਦੀ ਤਹਿ ਤਕ ਜਾਏਗੀ...ਕਿਸੇ ਨੂੰ ਬਖ਼ਸ਼ਿਆ ਨਹੀਂ ਜਾਏਗਾ...' ਇਹ ਚੀਫ ਪਾਰਲੀਮਾਨੀ ਸਕੱਤਰ ਅਜੈਪਾਲ ਮਲਹੋਤਰਾ ਨਾਲ ਹੀ ਤਾਂ ਖੜ੍ਹਾ ਸੀ। ਉਦੋਂ ਤਾਂ ਇਸ ਦੀ ਵੀ ਬੋਲੀ ਬਦਲੀ ਹੋਈ ਸੀ। ਕਹਿ ਰਿਹਾ ਸੀ, 'ਚੀਫ ਮਨਿਸਟਰ ਸਾਹਿਬ ਇਸ ਬਾਰੇ ਜਾਂਚ ਕਮਿਸ਼ਨ ਬਿਠਾ ਰਹੇ ਹਨ।' ਸੁਣ ਕੇ ਹੈਰਾਨ ਹੋ ਰਿਹਾ ਸੀ ਕਿ ਇਹ ਉਹੀ ਸ਼ਾਮ ਵਾਲੇ ਮਲਹੋਤਰਾ ਸਾਹਿਬ ਹਨ। ਉਹ ਤਾਂ ਗਿਰਗਿਟ ਵਾਂਗ ਰੰਗ ਬਦਲੀ ਖੜ੍ਹਾ ਸੀ। ਸ਼ਾਮ ਵਾਲੀ ਮੀਟਿੰਗ ਦਾ ਸਾਰਾ ਅਸਰ ਖ਼ਤਮ ਹੋ ਗਿਆ ਸੀ। ਸਭ ਕੁਝ ਫਿੱਕਾ ਫਿੱਕਾ ਲੱਗਣ ਲੱਗ ਪਿਆ ਸੀ।

...ਤੇ ਉਪਰੋਂ ਉਹ ਉਨਾਬੀ ਪੱਗ ਵਾਲਾ ਮੁੰਡਾ!

ਇਸ ਵਕਤ ਉਸ ਨੂੰ ਹੀ ਘੂਰ ਰਿਹਾ ਹਾਂ। ਉਹ ਫੁਰਤੀ ਨਾਲ ਸਭ ਤਰਫ਼ ਭੱਜਿਆ ਫਿਰਦਾ ਹੈ। ਇਕੱਲੇ ਇਕੱਲੇ ਟੇਬਲ 'ਤੇ ਜਾ ਕੇ ਖਿਆਲ ਰੱਖ ਰਿਹਾ ਹੈ। ਲਗਦਾ ਹੈ ਸਾਰਾ ਪ੍ਰਬੰਧ ਉਸ ਦੀ ਨਿਗਰਾਨੀ ਹੇਠ ਹੈ। ਢਿੱਲੋਂ ਸਾਹਿਬ ਦਾ ਕੋਈ ਖ਼ਾਸ ਹੀ ਹੋਵੇਗਾ। ਸੋਚ ਕੇ ਦਿਲ ਖੜ੍ਹ ਗਿਆ ਹੈ ਜਿਵੇਂ! ਤੇ ਸੁਰਤ...

'ਮਿਸ ਮੇਨਕਾ...ਆ...ਆ...'

ਸਟੇਜ ਸੰਚਾਲਕ ਦੀ ਤਿੱਖੀ ਆਵਾਜ਼ ਗੂੰਜੀ ਹੈ। ਮੈਂ ਤ੍ਰਭਕ ਗਿਆ ਹਾਂ। ਸੁਰਤ ਵੀ ਮੁੜ ਆਈ ਹੈ। ਪੈੱਗ ਨੂੰ ਟੇਬਲ 'ਤੇ ਰੱਖ ਦਿੱਤਾ ਹੈ। ਹੱਥ 'ਤੇ ਲੱਗੇ ਮਸਾਲੇ ਨੂੰ ਨੈਪਕਨ ਨਾਲ ਸਾਫ਼ ਕਰ ਲਿਆ ਹੈ। ਟਾਈ ਨੂੰ ਸੈਂਟਰ ਵਿਚ ਕਰਨ ਤੋਂ ਪਹਿਲਾਂ ਟਾਈ ਦੀ ਗੰਢ ਠੀਕ ਕਰਦਿਆਂ ਗਰਦਨ ਨੂੰ ਝਟਕਿਆ ਹੈ। ਕੋਟ ਪੇਟ ਤੋਂ ਤੰਗ ਕਰ ਰਿਹਾ ਹੈ। ਬਟਨ ਖੋਲ੍ਹ ਲਏ ਹਨ। ਫਿਰ ਬੰਦ ਕਰ ਲਏ ਹਨ। ਪੈੱਗ ਚੁੱਕ ਕੇ ਉਸ 'ਚੋਂ ਇਕ ਘੁੱਟ ਸਿੱਪ ਕੀਤਾ ਹੈ। ਸਟੇਜ ਵੱਲ ਵੇਖ ਰਿਹਾ ਹਾਂ। ਮਿਸ ਮੇਨਕਾ ਇਕ ਹਿੱਟ ਗੀਤ ਦੀ ਧੁਨ 'ਤੇ ਨੱਚ ਰਹੀ ਹੈ। ਸੁਰਤ ਨੂੰ ਉਸ ਦੇ ਲਚਕੀਲੇ ਬਦਨ 'ਚੋਂ ਉੱਠ ਰਹੀਆਂ ਕਾਮੁਕ ਲਹਿਰਾਂ ਨਾਲ ਜੋੜਨ ਦੀ ਕੋਸ਼ਿਸ਼ ਕਰ ਰਿਹਾ ਹਾਂ। ਪਰ ਸਟੇਜ ਵੱਲ ਜਾਂਦੀ ਨਜ਼ਰ ਦਇਆ ਚੌਧਰੀ 'ਤੇ ਅਟਕ ਗਈ ਹੈ। ਉਹ ਪੰਜ ਪੰਜ ਸੌ ਦੇ ਨੋਟਾਂ ਦੀ ਗੁੱਟੀ ਝੋਲੀ ਵਿਚ ਰੱਖੀ ਬੈਠਾ ਹੈ। ਸਟੇਜ ਸੰਚਾਲਕ ਵਾਰ ਵਾਰ ਦਇਆ ਚੌਧਰੀ...ਦਇਆ ਚੌਧਰੀ ਕੂਕ ਰਿਹਾ ਹੈ। ਦਇਆ ਚੌਧਰੀ ਹਰ ਆਈਟਮ 'ਤੇ ਇਕ ਜਾਂ ਦੋ ਨੋਟ ਗੁੱਟੀ 'ਚੋਂ ਪੁੱਟ ਲੈਂਦਾ ਹੈ। ਉਦੋਂ ਹੀ ਉਸ ਦੇ ਸਿਰ 'ਤੇ ਖੜ੍ਹਾ ਇਕ ਬਦਮਾਸ਼ ਜਿਹੀ ਦਿੱਖ ਵਾਲਾ ਬੰਦਾ ਉਸ ਦੇ ਨੇੜੇ ਹੋ ਕੇ ਝੁਕਦਾ ਹੈ। ਫਿਰ ਉਸ ਦੇ ਹੱਥੋਂ ਨੋਟ ਪਕੜ ਕੇ ਸਟੇਜ ਕੋਲ਼ ਜਾ ਖੜ੍ਹਦਾ ਹੈ। ਸਟੇਜ ਸੰਚਾਲਕ ਮਾਈਕ ਬੰਦ ਕਰਕੇ ਉਸ ਦੀ ਗੱਲ ਸੁਣਦਾ ਹੈ ਤੇ ਫਿਰ ਦਇਆ ਚੌਧਰੀ ਵੱਲ ਦੇਖ ਕੇ ਹਲਕਾ ਜਿਹਾ ਮੁਸਕਰਾਉਂਦਾ ਹੈ। ਅਗਲੀ ਡਾਂਸਰ ਉਹ ਹੁੰਦੀ ਹੈ ਜੋ ਦਇਆ ਚੌਧਰੀ ਚਾਹੁੰਦਾ ਹੈ। ਮਨ ਵਿਚ ਇਕ ਮੋਟੀ ਜਿਹੀ ਗਾਲ੍ਹ ਨੇ ਉਬਾਲ਼ਾ ਖਾਧਾ ਹੈ। 'ਅਟਵਾਲ ਦੀ ਗਰੇਟ, ਟੈਨਸ਼ਨ ਨਾ ਲੈ...' ਆਪਣੇ ਆਪ ਨੂੰ ਦਇਆ ਚੌਧਰੀ ਬਾਰੇ ਸੋਚਣ ਤੋਂ ਵਰਜਿਆ ਹੈ। ਨਜ਼ਰ ਉਸ ਤੋਂ ਹਟਾ ਕੇ ਸਟੇਜ 'ਤੇ ਲਗਾ ਲਈ ਹੈ। ਮਿਸ ਮੇਨਕਾ ਦੀਆਂ ਅਦਾਵਾਂ ਦੀ ਮਸਤੀ ਸਿਖਰ 'ਤੇ ਹੈ। ਉਸ ਦਾ ਅੰਗ ਅੰਗ ਥਿਰਕ ਰਿਹਾ ਹੈ। ਇਕ ਨਸ਼ੀਲੀ ਜਿਹੀ ਤਰੰਗ ਜਿਸਮ ਵਿਚ ਫਿਰ ਗਈ ਹੈ। ਅੱਖਾਂ ਵਿਚ ਮਸਤੀ ਤੈਰਨ ਲੱਗ ਪਈ ਹੈ। ਹੱਥ ਮੁੱਛਾਂ 'ਤੇ ਚਲਾ ਗਿਆ ਹੈ। ਉਹਨਾਂ ਨੂੰ ਵੱਟ ਦੇਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਹਾਲਾਂਕਿ ਇਹ ਕਾਰਜ ਮੇਰੀਆਂ ਆਮ ਆਦਤਾਂ ਵਿਚ ਸ਼ਾਮਲ ਨਹੀਂ ਹੈ। ਸੋਚਦਾ ਹਾਂ, ਜੇ ਆਲੇ-ਦੁਆਲੇ ਨੂੰ ਸਭਿਅਕ ਦਿਖਾਉਣ ਦੀ ਮਜਬੂਰੀ ਨਾ ਹੁੰਦੀ ਤਾਂ ਮੈਂ ਵੀ ਮੰਡੀਰ ਵਾਂਗ ਸਟੇਜ 'ਤੇ ਚੜ੍ਹ ਕੇ ਨੱਚਦਾ। ਨੋਟ ਇਕੱਲੇ

ਦਇਆ ਚੌਧਰੀ ਕੋਲ ਹੀ ਨਹੀਂ ਹਨ। ਮੇਰੇ ਕੋਲ ਵੀ ਬਥੇਰੇ ਹਨ। ਅੱਗ ਲਾਇਆਂ ਨਹੀਂ ਮੁੱਕਦੇ। ਪਰ ਮੈਂ ਇੰਜ ਨਹੀਂ ਕਰ ਸਕਦਾ। ਆਖ਼ਰ, ਜ਼ਿਲ੍ਹੇ ਦਾ ਵੱਡਾ ਅਫ਼ਸਰ ਹਾਂ। ਸਰਦਾਰ ਬੀ. ਐੱਸ. ਅਟਵਾਲ। ਆਈ. ਏ. ਐੱਸ। ਐਡੀਸ਼ਨਲ ਡਿਪਟੀ ਕਮਿਸ਼ਨਰ। ਕੋਈ ਬੂਟਾ ਸਿੰਘ ਅਟਵਾਲ ਕਹੇ, ਮੈਨੂੰ ਚੰਗਾ ਨਹੀਂ ਲਗਦਾ। ਨਾਲੇ ਦਇਆ ਚੌਧਰੀ ਦਾ ਕੀ ਹੈ! ਉਹ ਤਾਂ ਵਿਗੜਿਆ ਹੋਇਆ ਗੁੰਡਾ ਹੈ। ਸਿਆਸੀ ਸਰਪ੍ਰਸਤੀ ਹੇਠ ਪਲਿਆ ਹੋਇਆ ਗੁੰਡਾ! ਪਰ ਮੇਰੀ ਤਾਂ ਇਕ ਹਸਤੀ ਹੈ; ਇਕ ਵੁੱਕਤ ਹੈ। ਐਵੇਂ ਤਾਂ ਨਹੀਂ ਇਹਨਾਂ ਮਹਾਂਰਥੀਆਂ ਵਿਚ ਜਚਿਆ ਬੈਠਾ।...

ਪਰ ਇਹ ਸੁਰਤ...

ਪਤਾ ਨਹੀਂ ਇੰਨਾ ਡੂੰਘਾ ਕਿੱਥੇ ਉੱਤਰ ਜਾਂਦੀ ਹੈ। ਪਾਤਾਲ ਤਕ। ਹੁਣ ਵੀ ਜਦੋਂ ਮਿਸ ਮੇਨਕਾ ਦੀਆਂ ਅਦਾਵਾਂ ਨੇ ਮਾਹੌਲ ਨੂੰ ਰੰਗੀਨ ਕੀਤਾ ਹੋਇਆ ਹੈ ਤੇ ਸਭ ਦੀ ਸੁਰਤ ਉਸ ਦੀਆਂ ਕਾਮੁਕ ਥਿਰਕਣਾਂ ਨਾਲ ਬੰਨ੍ਹੀ ਪਈ ਹੈ ਤਾਂ ਇਹ...। ਕੁਝ ਦਿਨ ਪਹਿਲਾਂ ਦੇਖੀ ਇਕ ਆਰਟ ਮੂਵੀ ਦਾ ਦ੍ਰਿਸ਼ ਅੱਖਾਂ ਅੱਗੇ ਤੈਰਨ ਲੱਗ ਪਿਆ ਹੈ। ਆਰਟ ਮੂਵੀਜ਼ ਦੇਖਣਾ ਮੇਰੀ ਹੌਬੀ ਹੈ। ਫਿਲਮ ਦਾ ਨਾਇਕ ਮੇਰਾ ਮਨਪਸੰਦ ਅਦਾਕਾਰ ਸੀ। ਉਸ ਨੇ ਇਕ ਪਤਲੇ ਜਿਹੇ ਕੱਪੜੇ ਨਾਲ ਆਪਣੇ ਤਨ ਦੇ ਸਿਰਫ਼ ਹੇਠਲੇ ਹਿੱਸੇ ਨੂੰ ਹੀ ਢਕਿਆ ਹੋਇਆ ਸੀ। ਗਲ਼ ਵਿਚ ਕੁੱਜਾ ਲਟਕ ਰਿਹਾ ਸੀ ਤੇ ਪਿੱਠ ਪਿੱਛੇ ਧਰਤੀ ਸੁੰਭਰਦੀ ਇਕ ਸੰਘਣੀ ਝਾੜੀ। ਅਜੀਬ ਪਹਿਰਾਵਾ ਸੀ! ਮੈਂ ਫ਼ਿਲਮ ਵਿਚ ਖੁਭ ਗਿਆ ਸੀ। ਫ਼ਿਲਮ ਦਾ ਥੀਮ ਸਮਝਦਿਆਂ ਦੇਰ ਨਹੀਂ ਲੱਗੀ ਸੀ। ਕਹਾਣੀ ਜਾਤ ਦੇ ਆਧਾਰ 'ਤੇ ਵੰਡੇ ਇਕ ਪਿੰਡ ਦੀ ਸੀ। ਪਿੰਡ ਤੋਂ ਹਟਵੀਂ ਇਕ ਪਛੜੀ ਬਸਤੀ ਦੇ ਸਭ ਲੋਕਾਂ ਦਾ ਇਹੋ ਰਵਾਇਤੀ ਪਹਿਰਾਵਾ ਸੀ। ਕਿਉਂਕਿ ਕੁਝ ਲੋਕ ਇਹਨਾਂ ਲੋਕਾਂ ਦੇ ਬੋਲਣ ਵਕਤ ਮੂੰਹੋਂ ਡਿਗਦੇ ਥੁੱਕ ਨੂੰ ਵੀ ਆਪਣੀ ਧਰਤੀ 'ਤੇ ਡਿੱਗਣ ਨਹੀਂ ਦੇਣਾ ਚਾਹੁੰਦੇ ਸਨ। ਇਸ ਲਈ ਗਲ਼ ਵਿਚ ਕੁੱਜਾ ਬੰਨ੍ਹ ਕੇ ਰੱਖਣ ਦਾ ਹੁਕਮ ਸੀ। ਉਹ ਇਹ ਵੀ ਨਹੀਂ ਚਾਹੁੰਦੇ ਸਨ ਕਿ ਇਹ ਲੋਕ ਜਦੋਂ ਤੁਰਨ ਤਾਂ ਉਹਨਾਂ ਦੀਆਂ ਪੈੜਾਂ ਦੇ ਨਿਸ਼ਾਨ ਉਹਨਾਂ ਦੀ ਧਰਤੀ 'ਤੇ ਪੈਣ। ਉਹ ਸੰਘਣੀ ਝਾੜੀ ਉਹਨਾਂ ਦੀਆਂ ਪੈੜਾਂ ਦੇ ਨਿਸ਼ਾਨ ਮਿਟਾਉਣ ਲਈ ਸੀ। ਅਜਿਹੀ ਅਪਮਾਨਤ ਜ਼ਿੰਦਗੀ ਦਾ ਦਰਦ ਕੀ ਹੁੰਦਾ ਹੈ, ਇਹ ਦੱਸਣ ਲਈ ਉਹ ਅਦਾਕਾਰ ਬੋਲ ਨਹੀਂ ਰਿਹਾ ਸੀ। ਇਸ ਦਰਦ ਦੇ ਹਾਵ-ਭਾਵ ਚਿਹਰੇ 'ਤੇ ਲਿਆ ਕੇ ਆਪਣੀ ਅਦਾਕਾਰੀ ਦਾ ਲੋਹਾ ਮੰਨਵਾ ਰਿਹਾ ਸੀ। ਮੇਰੀਆਂ ਅੱਖਾਂ ਵਿਚ ਤਰਲਤਾ ਸੀ। ਪਰ ਅਰਮਾਨ ਨੂੰ ਇਹ ਦ੍ਰਿਸ਼ ਬੜਾ ਹਸਾਉਣਾ ਲੱਗ ਰਿਹਾ ਸੀ। ਸ਼ਾਇਦ, ਉਹ ਉਸ ਨੂੰ ਜੋਕਰ ਲੱਗ ਰਿਹਾ ਸੀ। ਵਾਰ ਵਾਰ ਮੇਰੇ ਕੰਨੀਂ ਦੇਖ ਰਿਹਾ ਸੀ। ਅਸਲ ਵਿਚ ਉਹ ਚੈਨਲ ਬਦਲਣ ਦੀ ਆਗਿਆ ਚਾਹੁੰਦਾ ਸੀ। ਫ਼ਿਲਮ ਵਿਚ ਉਸ ਦੀ ਕੋਈ ਰੁਚੀ ਨਹੀਂ ਬਣ ਰਹੀ ਸੀ। ਅਰਮਾਨ ਉਸ ਦੇ ਅਜੀਬ ਪਹਿਰਾਵੇ ਦਾ ਮਜ਼ਾਕ ਉਡਾ ਰਿਹਾ ਸੀ। ਮੈਂ ਉਸ ਨੂੰ ਇਸ ਪਹਿਰਾਵੇ ਮਗਰ ਖੜ੍ਹੇ ਪ੍ਰਬੰਧ ਬਾਰੇ ਦੱਸਣਾ ਚਾਹੁੰਦਾ ਸੀ। ਪਰ ਜਾਣਦਾ ਸੀ ਉਸ ਦੀ ਮੰਮੀ ਨੂੰ ਚੰਗਾ ਨਹੀਂ ਲੱਗੇਗਾ। ਅਮਰਜੀਤ ਅਜਿਹੀਆਂ ਗੱਲਾਂ ਬੱਚਿਆਂ ਦੇ ਨਾਲ ਕਰਨ ਦੇ ਹੱਕ ਵਿਚ ਨਹੀਂ ਸੀ। ਮੈਂ ਚੁੱਪ ਹੀ ਰਿਹਾ।... ਫ਼ਿਲਮ ਦਾ ਉਹ ਅਦਾਕਾਰ ਕੂਕਾਂ ਮਾਰਦਾ ਆਪਣੀ ਬਸਤੀ ਵੱਲ ਭੱਜਿਆ ਜਾ ਰਿਹਾ ਸੀ। ਉਸ ਨੇ 'ਹਵੇਲੀ' ਵਿਚ ਇਕ ਅਜਿਹਾ ਦ੍ਰਿਸ਼ ਦੇਖਿਆ ਸੀ, ਜਿਹੜਾ ਬਸਤੀ ਵਿਚ ਜਾ ਕੇ ਸਭ ਨੂੰ ਦੱਸਣਾ ਚਾਹੁੰਦਾ ਸੀ। ਉਹ ਹੱਫਦਾ ਹੋਇਆ ਭੱਜ ਰਿਹਾ ਸੀ। ਚਿਹਰੇ 'ਤੇ ਡਰ ਦੇ ਭਾਵ ਸਨ। ਉਸ ਦੀਆਂ ਕੂਕਾਂ ਨੂੰ ਰੁੱਖਾਂ 'ਤੇ ਬੈਠੇ ਪੰਛੀ ਵੀ ਸਾਹ ਰੋਕ ਕੇ ਸੁਣ ਰਹੇ ਸਨ। ਉਹ ਆਪਣੀਆਂ ਅੱਖਾਂ ਨਹੀਂ ਝਪਕ ਰਹੇ ਸਨ। ਉਹਨਾਂ ਦੇ ਚਿਹਰਿਆਂ 'ਤੇ ਵੀ ਖ਼ੌਫ਼ ਝਲਕ ਰਿਹਾ ਸੀ। ਦ੍ਰਿਸ਼ ਨੂੰ ਉਭਾਰਨ ਦੇ ਲਈ ਉਸ ਦੀਆਂ ਕੂਕਾਂ ਤੋਂ ਇਲਾਵਾ ਮੁਕੰਮਲ ਚੁੱਪ ਸੀ। ਕਮਾਲ ਦਾ ਕਲਾਤਮਕ ਟੱਚ ਸੀ! ਪਰ ਅਰਮਾਨ ਉਸ ਦੀਆਂ ਕੂਕਾਂ ਸੁਣ ਕੇ ਹੱਸ ਰਿਹਾ ਸੀ। ਮੈਨੂੰ ਅਰਮਾਨ 'ਤੇ ਗੁੱਸਾ ਆਇਆ ਸੀ। ਉਹ ਮੇਰੇ ਚਿਹਰੇ 'ਤੇ ਗੁੱਸੇ ਦੇ ਭਾਵ ਦੇਖ ਕੇ ਹੈਰਾਨ ਹੋ ਰਿਹਾ ਸੀ। ਉਸ ਨੂੰ ਸਮਝ ਨਹੀਂ ਆ ਰਹੀ ਸੀ ਕਿ ਉਸ ਕੋਲੋਂ ਕੀ ਗਲਤੀ ਹੋਈ ਹੈ। ਉਹ ਮੂੰਹ ਫੁਲਾ ਕੇ ਬੈਠ ਗਿਆ ਸੀ। ਮੈਨੂੰ ਇਕ ਜ਼ਰੂਰੀ ਮੀਟਿੰਗ ਯਾਦ ਆ ਗਈ ਸੀ। ਮੈਂ ਘੜੀ ਵੱਲ ਦੇਖਿਆ ਸੀ। ਫ਼ਿਲਮ ਪੂਰੀ ਨਹੀਂ ਦੇਖੀ ਜਾ ਸਕਦੀ ਸੀ। ਇਸ ਲਈ ਚੈਨਲ ਬਦਲਣ ਲਈ ਖ਼ਾਮੋਸ਼



ਹਾਮੀ ਭਰ ਦਿੱਤੀ। ਇਕਦਮ ਦ੍ਰਿਸ਼ ਬਦਲ ਗਿਆ ਸੀ। ਅਰਮਾਨ ਦਾ ਮਨਪਸੰਦ ਸਟਾਰ ਸ਼ਰਟ ਉਤਾਰ ਕੇ 'ਇਸ਼ਕ ਦੀ ਗਲੀ ਵਿਚ ਨੋ ਐਂਟਰੀ' ਦੀ ਧੁਨ 'ਤੇ ਡਾਂਸ ਕਰ ਰਿਹਾ ਸੀ। ਮੈਂ ਦੇਖਿਆ ਅਰਮਾਨ ਹੁਣ ਖ਼ੁਸ਼ ਸੀ।

ਤੇ ਉਸ ਰਾਤ ਸੁਪਨੇ ਵਿਚ ਇਕ ਵਾਰ ਨਹੀਂ, ਕਈ ਵਾਰ ਟੋਏ ਵਿਚ ਡਿੱਗਿਆ ਸੀ। ਤੇ ਵਾਰ ਵਾਰ ਬਾਹਰ ਨਿਕਲਣ ਦੀ ਕੋਸ਼ਿਸ਼ ਕਰਦਾ ਘਸਰਦਾ ਹੋਇਆ ਥੱਲੇ ਵੱਲ ਰੁੜ੍ਹਿਆ ਸੀ। ਹਾ...ਹਾ...ਹੀ... ਹੀ... ਦੇ ਬੇਸੁਰੇ ਹਾਸੇ ਨੇ ਇਕ ਪਲ ਚੈਨ ਨਾਲ ਸੌਣ ਨਹੀਂ ਦਿੱਤਾ ਸੀ। ਇਕ ਵਾਰ ਤਾਂ ਭੱਜ ਰਿਹਾ ਸੀ; ਵਾਹੋਦਾਹੀ। ਆਰਟ ਮੂਵੀ ਦੇ ਉਸ ਅਦਾਕਾਰ ਵਾਂਗ। ਹੱਫਦਾ ਹੋਇਆ। ਕੂਕਾਂ ਮਾਰਦਾ। ਪਰ ਮੇਰੇ ਗਲ਼ ਵਿਚ ਕੁੱਜਾ ਨਹੀਂ ਸੀ। ਪਿੱਠ ਪਿੱਛੇ ਝਾੜੀ ਵੀ ਨਹੀਂ ਬੰਨ੍ਹੀ ਹੋਈ ਸੀ। ਹਾਂ, ਪੈਰੋਂ ਜ਼ਰੂਰ ਨੰਗਾ ਸੀ। ਪਜਾਮਾ ਗਿੱਟਿਆਂ ਤੋਂ ਉੱਚਾ ਸੀ। ਉੱਚਾ ਕੁੜਤਾ ਪਜਾਮੇ ਦੇ ਨੇਫੇ ਨੂੰ ਛੂਹ ਰਿਹਾ ਸੀ। ਸਿਰ 'ਤੇ ਪਰਨਾ ਨਹੀਂ ਸੀ। ਜੂੜਾ ਖੁੱਲ੍ਹ ਕੇ ਇਕ ਪਾਸੇ ਢਿਲਕਿਆ ਹੋਇਆ ਸੀ। ਹਨੇਰੀ ਰਾਤ ਸੀ। ਤੇਜ਼ ਹਵਾ ਵਗ ਰਹੀ ਸੀ। ਸ਼ਾਂ ਸ਼ਾਂ ਦੀ ਆਵਾਜ਼ ਡਰਾ ਰਹੀ ਸੀ। ਪਰ ਮੈਂ ਭੱਜਿਆ ਜਾ ਰਿਹਾ ਸੀ...ਤੇ ਫਿਰ ਅਚਾਨਕ ਪਾਸਾ ਪਰਤਦਿਆਂ ਮੇਰੀ ਅੱਖ ਖੁੱਲ੍ਹ ਗਈ ਸੀ। ਮੇਰਾ ਸੀਨਾ ਧੱਕ ਧੱਕ ਕਰ ਰਿਹਾ ਸੀ। ਮੱਥਾ ਪਸੀਨੇ ਦੀਆਂ ਬੂੰਦਾਂ ਨਾਲ ਸਿੱਲ੍ਹਾ ਹੋਇਆ ਪਿਆ ਸੀ। ਕੋਲ਼ ਪਈ ਅਮਰਜੀਤ ਬੇਖ਼ਬਰ ਸੀ।...ਅਸਲ ਵਿਚ ਸੌਣ ਤੋਂ ਪਹਿਲਾਂ ਛੋਟੇ ਹੁੰਦਿਆਂ ਦਾ ਇਕ ਵਾਕਿਆ ਯਾਦ ਆ ਗਿਆ ਸੀ। ਸ਼ਾਇਦ, ਇਸ ਸੁਪਨੇ ਦਾ ਸਬੱਬ ਉਹ ਯਾਦ ਹੀ ਸੀ। ਅਰਮਾਨ ਦੀ ਉਮਰ ਦਾ ਹੋਵਾਂਗਾ। ਨਹੀਂ, ਉਸ ਤੋਂ ਛੋਟਾ। ਉਦੋਂ ਪਿੰਡ ਆਟਾ ਪੀਹਣ ਵਾਲੀ ਕੋਈ ਚੱਕੀ ਨਹੀਂ ਹੁੰਦੀ ਸੀ। ਭੂਪਿਆਂ ਕੇ ਸ਼ਿੰਦਰ ਨਾਲ ਹਰੀਪੁਰ ਨਾਮ੍ਹੇ ਸੇਠ ਦੀ ਚੱਕੀ ਤੋਂ ਆਟਾ ਪਿਸਾਉਣ ਗਏ ਸੀ। ਪਰ ਨਾਮ੍ਹੇ ਸੇਠ ਕੋਲ਼ ਤਾਂ ਪੀਹਣ ਵਾਲੇ ਗੱਟਿਆਂ ਦਾ ਢੇਰ ਲੱਗਿਆ ਪਿਆ ਸੀ। ਵਾਰੀ ਅਗਲੇ ਦਿਨ ਹੀ ਆ ਸਕਦੀ ਸੀ। ਮੁੜਨ ਦੀ ਥਾਂ ਅਸੀਂ ਰਾਤ ਸ਼ਿੰਦਰ ਦੇ ਰਿਸ਼ਤੇਦਾਰਾਂ ਘਰ ਕੱਟਣ ਦਾ ਫੈਸਲਾ ਕਰ ਲਿਆ। ਸ਼ਿੰਦਰ ਮੇਰਾ ਜਿਗਰੀ ਯਾਰ ਸੀ। ਇਕੱਠੇ ਪੜ੍ਹਦੇ ਸੀ ਅਸੀਂ। ਪਰ ਉਹ ਉਹਨਾਂ ਦੀਆਂ ਪਿਛਲੀਆਂ ਸਬਾਤਾਂ ਕੰਨੀਂ ਮਿਲਣ ਗਿਆ ਮੁੜਿਆ ਹੀ ਨਾ। ਮੈਂ ਪਿਆ ਉਡੀਕੀ ਜਾਵਾਂ। ਹੁਣ ਆਇਆ, ਹੁਣ ਆਇਆ। ਅਗਲਿਆਂ ਮੇਰਾ ਮੰਜਾ ਬਾਰ ਮੂਹਰੇ ਬਣੇ ਵਾੜੇ ਵਿਚ ਡਾਹ ਦਿੱਤਾ। ਰੋਟੀ ਵੀ ਖਾਣ ਨੂੰ ਦੇ ਦਿੱਤੀ। ਪਰ ਮੇਰੇ ਮੂੰਹੋਂ ਗਰਾਹੀ ਨਾ ਲੰਘੇ। ਸ਼ਿੰਦਰ ਨੇ ਮੇਰੇ ਨਾਲ ਕੀ ਕੀਤੀ ਭਲਾ! ਰਹਿ ਰਹਿ ਕੇ ਸ਼ਿੰਦਰ 'ਤੇ ਗੁੱਸਾ ਆ ਰਿਹਾ ਸੀ। ਸਾਲਾ ਅੰਦਰ ਹੀ ਕਿਤੇ ਛੁਪਣ ਹੋ ਗਿਆ ਸੀ। ਜਦੋਂ ਆਇਆ ਤਾਂ ਕਹਿੰਦਾ, 'ਯਾਰ, ਮੈਂ ਕੀ ਕਰਦਾ, ਮੈਨੂੰ ਕਹਿੰਦੇ ਤੇਰੇ ਨਾਲ ਕਿਨ੍ਹਾਂ ਦਾ ਮੁੰਡਾ ਏ, ਮੈਂ ਦੱਸਤਾ...ਕਹਿੰਦੇ ਤੂੰ ਇੱਥੇ ਹੀ ਪੈਜਾ, ਉਸ ਦਾ ਮੰਜਾ ਵਾੜੇ 'ਚ ਡਾਹ ਦਿੱਤਾ ਹੈ।..ਮੈਂ ਤਾਂ ਤੈਨੂੰ ਮਿਲਣ ਆਇਆ ਹਾਂ, ਮੈਂ ਉੱਥੇ ਹੀ ਸੌਂਵਾਂਗਾ...।' ਮੇਰਾ ਦਿਲ ਕਰੇ ਮੈਂ ਚੀਕ ਮਾਰਾਂ। ਸ਼ਿੰਦਰ ਨੂੰ ਧੱਕਾ ਮਾਰ ਕੇ ਸੁੱਟ ਉੱਥੋਂ ਪਿੰਡ ਵੱਲ ਭੱਜ ਪਿਆ। ਸ਼ਿੰਦਰ ਪਿੱਛੋਂ ਹਾਕਾਂ ਮਾਰ ਰਿਹਾ ਸੀ ਪਰ ਮੈਂ ਰੁਕਿਆ ਨਹੀਂ ਸੀ। ਬਹੁਤ ਹਨੇਰੀ ਰਾਤ ਸੀ ਉਹ ਰਾਤ! ਪੰਜ ਕੋਹ ਦੂਰ ਪਿੰਡ। ਪਰ ਮੈਂ ਭੱਜਿਆ ਜਾ ਰਿਹਾ ਸੀ। ਪੱਕੀ ਥਾਂ ਵਾਲਾ ਡਰਾਉਣਾ ਪਿੱਪਲ ਪਿੱਛੇ ਰਹਿ ਗਿਆ। ਪਿੰਡ ਜਮਾਲਪੁਰ ਦੀਆਂ ਮੜ੍ਹੀਆਂ ਵੀ ਟੱਪ ਆਇਆ। ਪਰ ਮੈਂ ਭੱਜ ਰਿਹਾ ਸੀ। ਪਿੰਡ ਦੀ ਫਿਰਨੀ ਤੋਂ ਛੱਪੜ ਵੱਲ ਮੁੜਦਿਆਂ ਇਕ ਪਲ ਰੁਕਿਆ ਸੀ ਤੇ ਫਿਰ ਭੱਜ ਪਿਆ ਸੀ। ਅੱਧੀ ਰਾਤ ਨੂੰ ਆਪਣੇ ਘਰ ਦੇ ਬਾਰ ਮੂਹਰੇ ਆਣ ਖੜ੍ਹਿਆ ਸੀ। ਦਾਦੀ ਜਿਉਂਦੀ ਸੀ ਉਦੋਂ ਮੇਰੀ। ਉਸ ਦੀ ਬੁੱਕਲ ਵਿਚ ਵੜ ਕੇ ਪਹਿਲਾਂ ਉੱਚੀ ਉੱਚੀ ਤੇ ਫਿਰ ਰਾਤ ਭਰ ਹੁਬਕੀ ਹੁਬਕੀ ਰੋਇਆ ਸੀ ਮੈਂ...।

'ਜਨਾਬ! ਦਿਲੋਂ ਕੋ ਥਾਮ ਲੀਜੀਏ...ਮਦਹੋਸ਼ ਕਰ ਦੇਨੇ ਵਾਲੀ ਅਦਾਏਂ...ਮਸਤ ਹੁਸਨ ਕੀ ਮਲਿਕਾ...ਮਿਸ ਰੂਬੀ...।' ਸਟੇਜ ਸੰਚਾਲਕ ਮਿਸ ਰੂਬੀ ਨੂੰ ਆਵਾਜ਼ ਦੇ ਰਿਹਾ ਹੈ। ਉਸ ਦੇ ਬੋਲ ਮਾਹੌਲ ਵਿਚ ਕਾਮੁਕਤਾ ਘੋਲ ਰਹੇ ਹਨ। ਮੈਂ ਹੁਣੇ ਹੁਣੇ ਪਰਤੀ ਸੁਰਤ ਨੂੰ ਸਟੇਜ ਨਾਲ ਜੋੜ ਰਿਹਾ ਹਾਂ। ਮਿਸ ਰੂਬੀ ਇਕ ਫਬਵੇਂ ਲਿਬਾਸ ਵਿਚ ਕੂਲ੍ਹੇ ਮਟਕਾਉਂਦੀ ਸਟੇਜ 'ਤੇ ਆ ਖੜ੍ਹੀ ਹੈ। ਉਸ ਨੇ ਇਕ ਨਸ਼ੀਲੀ ਨਜ਼ਰ ਦਇਆ ਚੌਧਰੀ ਵੱਲ ਉਛਾਲੀ ਹੈ। ਦਇਆ ਚੌਧਰੀ ਦੀਆਂ ਵਾਛਾਂ ਖਿੜ ਗਈਆਂ ਹਨ। ਉਹ

ਲੜਖੜਾਉਂਦੇ ਹੋਏ ਕਦਮਾਂ ਨਾਲ ਸਟੇਜ ਵੱਲ ਤੁਰ ਪਿਆ ਹੈ। ਮਿਸ ਰੂਬੀ ਨੇ ਸਟੇਜ 'ਤੇ ਚੜ੍ਹ ਆਏ ਦਇਆ ਚੌਧਰੀ ਦਾ ਭਰਵਾਂ ਸਵਾਗਤ ਕੀਤਾ ਹੈ। ਇਕਦਮ ਤਿੱਖੀ ਧੁਨ ਗੂੰਜ ਉੱਠੀ ਹੈ। ਮਿਸ ਰੂਬੀ ਦੇ ਕੂਲ੍ਹਿਆਂ ਦੀ ਮਸਤ ਥਿਰਕਣ ਅਸਰ ਦਿਖਾ ਰਹੀ ਹੈ। ਦਇਆ ਚੌਧਰੀ ਮਿਸ ਰੂਬੀ 'ਤੇ ਨੋਟਾਂ ਦਾ ਮੀਂਹ ਵਰ੍ਹਾ ਰਿਹਾ ਹੈ। ਹਾਲ ਵਿਚ ਚੀਕਾਂ ਵੱਜ ਰਹੀਆਂ ਹਨ। ਮਿਸ ਰੂਬੀ ਦੀਆਂ ਆਵਾਜ਼ਾਂ ਵਾਕਿਆ ਹੀ ਮਦਹੋਸ਼ ਕਰ ਦੇਣ ਵਾਲੀਆਂ ਹਨ। ਉਸ ਦੀਆਂ ਥਿਰਕਣਾਂ ਨਾਲ ਕਾਮੁਕਤਾ ਸਿਰ ਚੜ੍ਹ ਬੋਲ ਰਹੀ ਹੈ।

'ਅਟਵਾਲ ਦੀ ਗਰੇਟ, ਦੇਖ! ਦੇਖ!! ਦੁਨੀਆਂ ਕਿੰਨੀ ਰੰਗੀਨ ਹੈ...ਤੂੰ ਐਵੇਂ...।'

ਇਹ ਸੰਬੋਧਨੀ ਧੁਨੀ ਇਕ ਵਾਰ ਫਿਰ ਮੇਰੇ ਅੰਦਰ ਗੂੰਜੀ ਹੈ। ਇਹ ਇਸ ਵਾਰ ਥੋੜ੍ਹਾ ਖਿਝੀ ਹੋਈ ਸੁਰ ਵਿਚ ਹੈ। ਆਖ਼ਰ, ਕਦੋਂ ਤੋਂ ਵਰਜ ਰਹੀ ਹੈ ਇਹ ਮੇਰੀ ਸੁਰਤ ਨੂੰ। ਪਰ ਇਹ ਸੁਰਤ...ਇਸ ਵਾਰ ਤਾਂ ਕਿੰਨਾ ਗਹਿਰਾ ਜਾ ਕੇ ਪਰਤੀ ਹੈ! ਇੰਨੀ ਰੰਗੀਨ ਮਹਿਫ਼ਲ ਵਿਚ ਵੀ ਕੋਈ ਇਸ ਕਦਰ ਅਸਹਿਜ ਹੋ ਸਕਦਾ ਹੈ? ਲੱਗ ਰਿਹਾ ਹੈ ਕਿ ਜਿਵੇਂ ਬਹੁਤ ਗਹਿਰੀ ਨੀਂਦ 'ਚੋਂ ਜਾਗਿਆ ਹੋਵਾਂ। ਇਕ ਵਾਰ ਤਾਂ ਇਹ ਵੀ ਲੱਗਿਆ ਸੀ ਕਿ ਮੇਰੀ ਇਸ ਹਰਕਤ 'ਤੇ ਸਭ ਹੱਸੇ ਹੋਣਗੇ। ਸਭ ਤਰਫ਼ ਗਹੁ ਨਾਲ ਤੱਕਿਆ ਸੀ। ਪਰ ਕਿਸੇ ਦਾ ਵੀ ਧਿਆਨ ਮੇਰੇ ਵੱਲ ਨਹੀਂ ਸੀ। ਸਰੂਰ...ਹੁਸਨ...ਸੰਗੀਤ...ਕਾਮੁਕਤਾ...ਕਿਸ ਕੋਲ ਫੁਰਸਤ ਹੈ ਕਿਸੇ ਵੱਲ ਦੇਖਣ ਦੀ! ਮੈਂ ਵੀ ਆਪਣੀ ਸੁਰਤ ਨੂੰ ਟਿਕਾਣੇ ਸਿਰ ਰੱਖਣ ਦਾ ਫੈਸਲਾ ਕਰ ਲਿਆ ਹੈ। ਇਸ ਲਈ ਮਾਹੌਲ ਦੀ ਰੰਗੀਨੀ ਵਿਚ ਰੰਗਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਵੇਟਰ ਨੂੰ ਨਵਾਂ ਪੈੱਗ ਬਣਾਉਣ ਦਾ ਇਸ਼ਾਰਾ ਕੀਤਾ ਹੈ। ਡਰਾਈ ਫਰੂਟ ਦੀ ਪਲੇਟ 'ਚੋਂ ਕੁਝ ਭੁੱਜੇ ਹੋਏ ਕਾਜੂ ਮੁੱਠ ਵਿਚ ਭਰ ਲਏ ਹਨ। ਵੇਟਰ ਨੇ ਬਹੁਤ ਸਤਿਕਾਰ ਨਾਲ ਪੈੱਗ ਬਣਾ ਕੇ ਪੇਸ਼ ਕੀਤਾ ਹੈ। ਇਕ ਘੁੱਟ ਸਿੱਪ ਕਰਕੇ ਸਾਰੇ ਹਾਲ 'ਤੇ ਭਰਵੀਂ ਨਜ਼ਰ ਘੁਮਾਈ ਹੈ। ਪਰ ਫਿਰਕੀ ਵਾਂਗ ਘੁੰਮਦੀ ਨਜ਼ਰ ਮੈਡਮ ਤਵਲੀਨ 'ਤੇ ਠਹਿਰ ਗਈ ਹੈ। ਮੈਡਲ ਤਵਲੀਨ ਨੇ ਇਕ ਸ਼ਿਕਵੇ ਭਰੀ ਪਰ ਖ਼ੂਬਸੂਰਤ ਮੁਸਕਰਾਹਟ ਨਾਲ ਮੇਰੀ ਨਜ਼ਰ ਦਾ ਸਵਾਗਤ ਕੀਤਾ ਹੈ। ਸ਼ਾਇਦ, ਕਾਫੀ ਦੇਰ ਤੋਂ ਉਸ ਦੀ ਨਜ਼ਰ ਸਾਡੇ ਟੇਬਲ ਵੱਲ ਸੀ।

'ਸਾਲੀ ਗਸ਼ਤੀ...ਚਾਹੁੰਦੀ ਹੋਣੀ ਆਂ ਮੈਂ ਇਸ ਨੂੰ ਇਹਨਾਂ ਵੀ. ਆਈ. ਪੀ. ਲੋਕਾਂ ਨਾਲ ਮਿਲਾਵਾਂ...।'

ਮੈਂ ਕੁੜ੍ਹਿਆ ਹਾਂ।

'ਅਟਵਾਲ ਦੀ ਗਰੇਟ, ਨੋ...।'

ਆਪਣੇ ਆਪ ਨੂੰ ਸਮਝਾਇਆ ਹੈ। ਕੁੜ੍ਹਨਾ ਛੱਡ ਮਹਿਫਲ ਦਾ ਲੁਤਫ ਉਠਾਉਣ ਦਾ ਫੈਸਲਾ ਯਾਦ ਕੀਤਾ ਹੈ। ਤਾਂ ਹੀ ਤਾਂ ਹੋਠਾਂ 'ਤੇ ਮੁਸਕਰਾਹਟ ਸਜਾ ਕੇ ਮੈਡਮ ਤਵਲੀਨ ਦੀ ਮੁਸਕਰਾਹਟ ਦਾ ਸਵਾਗਤ ਕਰ ਰਿਹਾ ਹਾਂ। ਮੈਡਮ ਤਵਲੀਨ ਨੇ ਨਖਰੇ ਨਾਲ ਹੋਠਾਂ ਨੂੰ ਅਜੀਬ ਜਿਹੀ ਸ਼ੇਪ ਵਿਚ ਮਰੋੜਿਆ ਹੈ। ਬੜੀ ਜ਼ਾਲਮ ਸੀ ਉਸ ਦੀ ਅਦਾ! ਜੋਗੀਆ ਰੰਗ ਦਾ ਸੂਟ ਤੇ ਗਲ਼ ਵਿਚ ਮੋਟੇ ਮੋਟੇ ਮਣਕਿਆਂ ਵਾਲੀ ਮਾਲਾ। ਕਿਆ ਬਾਤ ਹੈ! ਜੋਗਣ ਲੱਗ ਰਹੀ ਹੈ।...'ਅਟਵਾਲ ਦਾ ਗਰੇਟ, ਤੂੰ ਤਾਂ ਐਵੇਂ...', ਆਪਣੀ ਸੁਰਤ ਨੂੰ ਲਾਹਣਤ ਭੇਜੀ ਹੈ। ਮੈਡਮ ਤਵਲੀਨ ਦਾ ਇੰਝ ਬਣ ਫੱਬ ਕੇ ਰਹਿਣਾ ਹੀ ਮੇਰੇ ਅੰਦਰ ਖਿੱਚ ਪੈਦਾ ਕਰ ਦਿੰਦਾ ਹੈ। ਉਪਰੋਂ ਅਮਰਜੀਤ ਦਾ ਢਿੱਲਾ ਢਿੱਲਾ ਰਿਸਪਾਂਸ, ਵਧਿਆ ਹੋਇਆ ਪੇਟ ਤੇ ਖੁਸ਼ਕ ਸੁਭਾਅ...ਦੂਸਰੀ ਤਰਫ਼, ਮੈਡਮ ਤਵਲੀਨ ਦਾ ਗੋਰਾ ਰੰਗ, ਤਿੱਖੇ ਨੈਣ ਨਕਸ਼, ਨਸ਼ੀਲੀਆਂ ਅੱਖਾਂ, ਚੁਸਤ ਤੱਕਣੀ, ਗੱਲ ਕਰਨ ਦਾ ਚੁਲਬਲਾ ਅੰਦਾਜ਼...ਤੇ ਸਭ ਤੋਂ ਵੱਧ ਉਸ ਦੀ ਮਾਖਿਉਂ ਮਿੱਠੀ ਸੰਗੀਤਮਈ ਆਵਾਜ਼, ਮੈਨੂੰ ਮੈਡਮ ਤਵਲੀਨ ਵੱਲ ਉਲਾਰ ਕਰ ਦਿੰਦੀ ਹੈ। ਉਂਝ, ਕਈ ਵਾਰ ਇਸ ਤੋਂ ਪਿੱਛਾ ਛੁੜਾਉਣ ਬਾਰੇ ਸੋਚਿਆ ਹੈ। ਸੋਚਦਾ ਹਾਂ, ਬਹੁਤ ਹੋ ਗਿਆ। ਆਪਣੀ ਪੁਜ਼ੀਸ਼ਨ ਦਾ ਖਿਆਲ ਆ ਜਾਂਦਾ ਹੈ। ਐਵੇਂ ਉਹਲਾ ਹੀ ਹੈ, ਸਭ ਪਤਾ ਹੁੰਦਾ ਏ ਲੋਕਾਂ ਨੂੰ। ਜਦੋਂ ਇਹ ਸੋਚ ਦਿਮਾਗ 'ਤੇ ਭਾਰੂ ਹੋ ਜਾਂਦੀ ਹੈ ਤਾਂ ਇਸ ਨੂੰ ਨਜ਼ਰਅੰਦਾਜ਼ ਕਰਦਾ ਹਾਂ। ਥੋੜ੍ਹੇ ਦਿਨ ਇਹ ਵੀ ਬਨਾਵਟੀ ਜਿਹਾ ਗੁੱਸਾ ਦਿਖਾਉਂਦੀ ਹੈ ਫਿਰ। ਜਿਵੇਂ ਇਸ ਨੂੰ ਵੀ ਮੇਰੀ ਪਰਵਾਹ ਨਾ ਹੋਵੇ। ਫਿਰ ਮਿਸ ਰਿੰਗਾਂ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ। ਮੈਂ ਨੰਬਰ ਦੇਖ ਕੇ ਫੋਨ ਕੱਟ ਦਿੰਦਾ ਹਾਂ। ਵਾਰ ਵਾਰ ਤੰਗ ਕਰੇ



ਤਾਂ ਮੋਬਾਈਲ ਹੀ ਬੰਦ ਕਰ ਲੈਂਦਾ ਹਾਂ। ਕਈ ਦਿਨ ਇੰਝ ਹੀ ਚਲਦਾ ਹੈ। ਪਰ ਇਹ ਸਭ ਉਦੋਂ ਖਤਮ ਹੋ ਜਾਂਦਾ ਹੈ ਜਦੋਂ ਇਹ ਸ਼ੋਖ ਰੰਗ ਦੇ ਕੱਸਵੇਂ ਜਿਹੇ ਨਵੇਂ ਸੂਟ ਵਿਚ ਅੱਗ ਦੀ ਲਾਟ ਬਣ ਕੇ ਦਫ਼ਤਰ ਵਿਚ ਆਣ ਬੈਠਦੀ ਹੈ। ਮੋਮ ਵਾਂਗ ਪਿਘਲ ਜਾਂਦਾ ਹਾਂ ਮੈਂ ਉਦੋਂ। ਇਹ ਮੇਰੀ ਕਮਜ਼ੋਰੀ ਜਾਣਦੀ ਹੈ। ਜਾਣਦੀ ਹੈ ਕਿ ਮੈਥੋਂ ਇਸ ਦੀ ਤਾਬ ਝੱਲਣੀ ਔਖੀ ਹੈ। ਇਸ ਦਾ ਹੀ ਤਾਂ ਫਾਇਦਾ ਉਠਾਉਂਦੀ ਹੈ ਇਹ! ਮੇਰੇ ਕੋਲ਼ ਆਉਣ ਲਈ ਇਸ ਕੋਲ਼ ਬਹਾਨਿਆਂ ਦੀ ਕਮੀ ਨਹੀਂ ਹੈ। ਸ਼ਹਿਰ ਦੀ ਹਰ ਸ਼ੋਸ਼ਲ ਸੰਸਥਾ ਵਿਚ ਇਸ ਨੇ ਲੱਤ ਅੜਾਈ ਹੋਈ ਹੈ। ਕਿਸੇ ਦੀ ਸਰਪ੍ਰਸਤ, ਕਿਸੇ ਦੀ ਪ੍ਰਧਾਨ, ਤੇ ਕਿਸੇ ਦੀ ਸਕੱਤਰ। ਕਿਸੇ ਵੀ ਸਮਾਗਮ ਵਿਚ ਚਲੇ ਜਾਓ, ਇਹ ਉੱਥੇ ਹਾਜ਼ਰ ਹੁੰਦੀ ਹੈ। ਹਾਜ਼ਰ ਕੀ ਹੁੰਦੀ ਹੈ; ਪ੍ਰਧਾਨ ਬਣੀ ਬੈਠੀ ਹੁੰਦੀ ਹੈ। ਸਟੇਜ ਦਾ ਸੰਚਾਲਨ ਕਰਨ ਵਿਚ ਮਾਹਿਰ ਹੈ। ਸ਼ਬਦਾਂ ਦੀ ਜਾਦੂਗਰਨੀ। ਆਪਣੀਆਂ ਦਿਲਕਸ਼ ਅਦਾਵਾਂ ਨਾਲ ਸਮਾਗਮ ਨੂੰ ਕਾਮਯਾਬੀ ਦੇ ਸਿਖਰ ਵੱਲ ਲੈ ਜਾਂਦੀ ਹੈ। ਹਰ ਛੋਟੇ ਵੱਡੇ ਨੂੰ ਬਣਦੀ ਡੋਜ਼ ਇਸ ਅਦਾ ਨਾਲ ਦਿੰਦੀ ਹੈ ਕਿ ਸਭ ਨੂੰ ਲੱਗਦਾ ਹੈ ਕਿ ਮੈਡਮ ਤਵਲੀਨ ਨੇ ਉਸ ਦਾ ਖ਼ਾਸ ਤੌਰ 'ਤੇ ਖਿਆਲ ਰੱਖਿਆ ਹੈ। ਲੈਕਚਰਾਰ ਹੈ ਕਿਸੇ ਕਾਲਿਜ ਵਿਚ। ਪਤਾ ਨਹੀਂ ਕਾਲਿਜ ਲਈ ਵਕਤ ਕਿਵੇਂ ਕੱਢਦੀ ਹੈ। ਇਹ ਤੇ ਇਸ ਦਾ ਪਤੀ ਜੁਗਲ ਬਜਾਜ, ਇਕੋ ਕੰਮ ਹੈ ਦੋਹਾਂ ਦਾ। ਆਪਣੀ ਹੈਸੀਅਤ ਤੋਂ ਉੱਪਰ ਹੋ ਕੇ ਚੱਲਣਾ। ਵੱਡੇ ਲੋਕਾਂ ਨਾਲ ਸੰਬੰਧ ਬਣਾਉਣੇ ਤੇ ਉਹਨਾਂ ਦੀਆਂ ਪਾਰਟੀਆਂ ਵਿਚ ਸ਼ਾਮਲ ਹੋਣਾ। ਅਫਸਰਾਂ ਨਾਲ ਮੇਲ ਜੋਲ ਰੱਖਣਾ। ਸਾਨੂੰ ਵੀ ਇਹੋ ਜਿਹੇ ਬੰਦਿਆਂ ਦੀ ਲੋੜ ਹੁੰਦੀ ਹੈ। ਮੇਰਾ ਤਾਂ ਨਿੱਜੀ ਤਜਰਬਾ ਹੈ, ਕਿਸੇ ਵੀ ਜ਼ਿਲ੍ਹੇ ਵਿਚ ਗਿਆ ਹਾਂ, ਇਹੋ ਜਿਹੇ ਲੋਕਾਂ ਨੇ ਹੀ ਗੱਡੀ ਦੇ ਦਰਵਾਜ਼ੇ ਖੋਲ੍ਹੇ ਹਨ। ਮੇਰੇ ਤੋਂ ਪਹਿਲਾਂ ਇੱਥੇ ਚੀਮਾ ਸਾਹਿਬ ਸਨ। ਉਹਨਾਂ ਨੇ ਹੀ ਇਸ ਨਾਲ ਮਿਲਾਇਆ ਸੀ। ਕਹਿੰਦੇ ਆ ਚੀਮਾ ਸਾਹਿਬ ਤਾਂ ਪੂਰੇ ਲੱਟੂ ਸਨ ਇਸ 'ਤੇ। ਬਹੁਤ ਕੰਮ ਕਢਾਏ ਨੇ ਇਸ ਨੇ ਉਸ ਤੋਂ। ਮੈਂ ਆਇਆ ਤਾਂ ਮੇਰੇ ਨੇੜੇ। ਅੱਜਕੱਲ੍ਹ ਮੈਡਮ ਤਵਲੀਨ ਦਾ ਇਕੋ ਸ਼ੌਕ ਹੈ। ਕਾਰਨਰ ਵਾਲਾ ਪਲਾਟ। ਕੋਲਾਨੀਏਜ਼ਰ ਸ਼ਹਿਰ ਵਿਚ ਨਜਾਇਜ਼ ਕਾਲੋਨੀਆਂ ਕੱਟ ਰਹੇ ਹਨ। ਲੋਕਾਂ ਨੂੰ ਜੂਆ ਖਿਡਾਇਆ ਜਾ ਰਿਹਾ ਹੈ। ਦਲਾਲਾਂ ਦੀ ਸਹਾਇਤਾ ਨਾਲ ਇਕ ਹੀ ਪਲਾਟ ਸ਼ਾਮ ਤਕ ਕਈ ਪਾਰਟੀਆਂ ਦੇ ਨਾਮ ਹੋ ਜਾਂਦਾ ਹੈ। ਕਮਾਲ ਦੀ ਗੇਮ ਚੱਲ ਰਹੀ ਹੈ। ਸਭ ਕੁਝ ਮਿਲੀਭੁਗਤ ਨਾਲ ਹੋ ਰਿਹਾ ਹੈ। ਉੱਪਰ ਤਕ ਸੈਟਿੰਗ ਹੈ। ਇਹ ਬਜਾਜ ਜੋੜਾ ਲੋਕਲ ਪੱਧਰ 'ਤੇ ਸੈਟਿੰਗ ਬਿਠਾਉਣ ਵਿਚ ਮਾਹਰ ਹੈ। ਬਦਲੇ ਵਜੋਂ ਹਰ ਨਵੀਂ ਕਾਲੋਨੀ ਵਿਚ 'ਕਾਰਨਰ ਵਾਲਾ ਪਲਾਟ' ਆਪਣੇ ਲਈ ਰਾਖਵਾਂ ਰਖਵਾਉਂਦਾ ਹੈ। ਜਿਸਦਾ ਚੜ੍ਹਦੇ ਵਾਲੇ ਪਾਸੇ ਮੱਥਾ ਹੋਵੇ। ਪਿੱਠ ਪਿੱਛੇ ਸਾਰੇ ਇਸ ਨੂੰ 'ਮੈਡਮ ਕਾਰਨਰ ਪਲਾਟ' ਹੀ ਕਹਿੰਦੇ ਹਨ। ਕੁਝ ਜੁਰੱਅਤ ਵਾਲੇ ਤਾਂ ਮੂੰਹ 'ਤੇ ਵੀ ਕਹਿ ਦਿੰਦੇ ਹਨ। ਮੈਡਮ ਤਵਲੀਨ ਹੱਸ ਕੇ ਦਿਖਾ ਦਿੰਦੀ ਹੈ। ਕੋਈ ਗੁੱਸਾ ਨਹੀਂ। ਕੋਈ ਟੈਨਸ਼ਨ ਨਹੀਂ।

...ਪਰ ਮੈਂ ਤਾਂ ਇਕ ਵਾਰ ਟੈਨਸ਼ਨ ਲੈ ਗਿਆ ਸੀ। ਲੱਗਿਆ ਸੀ ਕਿ ਮੇਰੇ ਨਾਲ ਸੰਬੰਧ ਖਤਮ ਹੋ ਜਾਣਗੇ। ਸਗੋਂ ਡਰ ਗਿਆ ਸੀ ਕਿ ਮੈਡਮ ਤਵਲੀਨ ਰੌਲਾ ਪਾਏਗੀ। ਸ਼ਾਇਦ, ਗੱਲ ਬਹੁਤ ਹੀ ਵਧ ਜਾਵੇ। ਮੈਂ ਤਾਂ ਬਦਲੀ ਕਰਾਉਣ ਬਾਰੇ ਵੀ ਸੋਚਣ ਲੱਗ ਪਿਆ ਸੀ। ਪਰ ਅਜਿਹਾ ਕੁਝ ਵੀ ਨਹੀਂ ਹੋਇਆ। ਮੈਂ ਐਵੇਂ ਵਾਧੂ ਟੈਨਸ਼ਨ ਲੈ ਰਿਹਾ ਸੀ। ਅੱਜ ਸਾਲ ਤੋਂ ਉੱਪਰ ਹੋ ਗਿਆ ਏ ਇਸ ਗੱਲ ਨੂੰ। ਅਰਮਾਨ ਦਾ ਰਿਪੋਰਟ ਕਾਰਡ ਦੇਖ ਕੇ ਡਰ ਗਿਆ ਸੀ। ਉਹ ਮੈਥ 'ਚੋਂ ਵੀਕ ਚੱਲ ਰਿਹਾ ਸੀ। ਮੈਂ ਮੈਡਮ ਤਵਲੀਨ ਨੂੰ ਕਿਹਾ ਕਿ ਉਹ ਕਿਸੇ ਯੋਗ ਟਿਊਟਰ ਦਾ ਪ੍ਰਬੰਧ ਕਰੇ। ਕਹਿੰਦੀ, 'ਮੇਰੀ ਨੂੰਹ ਸੀਤਲ ਐੱਮ. ਐੱਸ. ਸੀ. ਮੈਥ ਹੈ, ਉਹ ਪੜ੍ਹਾ ਜਾਇਆ ਕਰੇਗੀ। ਤੁਸੀਂ ਫ਼ਿਕਰ ਨਾ ਕਰੋ।' ਅਗਲੇ ਦਿਨ ਤੋਂ ਹੀ ਸੀਤਲ ਨੇ ਅਰਮਾਨ ਨੂੰ ਘਰ ਆ ਕੇ ਪੜ੍ਹਾਉਣਾ ਸ਼ੁਰੂ ਕਰ ਦਿੱਤਾ ਸੀ। ਡਰਾਈਵਰ ਦੀ ਉਸ ਨੂੰ ਘਰੋਂ ਲੈ ਕੇ ਆਉਣ ਤੇ ਛੱਡ ਕੇ ਆਉਣ ਦੀ ਪੱਕੀ ਡਿਊਟੀ ਲਗਾ ਦਿੱਤੀ ਸੀ। ਦਿਨ ਵਿਚ ਦੋ ਵਾਰੀ ਬੱਤੀ ਵਾਲੀ ਗੱਡੀ ਮੈਡਮ ਤਵਲੀਨ ਦੀ ਕੋਠੀ ਮੂਹਰੇ ਖੜ੍ਹਦੀ ਸੀ। ਬਹੁਤ ਖੁਸ਼ ਸੀ ਮੈਡਮ ਤਵਲੀਨ।...ਪਰ ਮੈਥੋਂ ਗ਼ਲਤੀ ਹੋ ਗਈ। ਜਲਦਬਾਜ਼ੀ ਕਰ ਗਿਆ ਮੈਂ। ਅਮਰਜੀਤ ਘਰ ਨਹੀਂ ਸੀ। ਬੇਟੀ ਨੂੰ ਹੋਸਟਲ ਛੱਡਣ ਗਈ ਸੀ। ਉਸ ਦੀ ਐੱਮ. ਬੀ. ਬੀ. ਐੱਸ. ਲਈ ਸਿਲੈਕਸ਼ਨ ਹੋ ਗਈ ਸੀ। ਮੈਂ ਕਈ ਦਿਨਾਂ ਤੋਂ

ਸੀਤਲ ਨੂੰ ਦੇਖ ਰਿਹਾ ਸੀ। ਸਰ ਸਰ ਕਰਦੀ ਬਹੁਤ ਮੋਹ ਦਿਖਾਉਂਦੀ ਸੀ। ਬਹਾਨਿਆਂ ਨਾਲ ਮੇਰੇ ਨੇੜੇ ਨੇੜੇ ਹੋ ਕੇ ਬੈਠਦੀ ਸੀ। ਭੁਲੇਖਾ ਤਾਂ ਲੱਗਣਾ ਹੀ ਸੀ ਫਿਰ। ਲੱਗਿਆ ਕਿ ਮੈਡਮ ਤਵਲੀਨ ਨੇ ਮੇਰੀ ਕਮਜ਼ੋਰੀ ਵੱਲ ਇਸ਼ਾਰਾ ਕਰਕੇ ਸੀਤਲ ਨੂੰ ਮੁੱਠੀ ਵਿਚ ਰੱਖਣ ਲਈ ਸਮਝਾਇਆ ਹੋਵੇਗਾ। ਬਸ, ਇਸੇ ਭੁਲੇਖੇ ਵਿਚ ਹੀ...। ਸੀਤਲ ਨੇ ਮੇਰਾ ਹੱਥ ਝਟਕ ਦਿੱਤਾ ਸੀ ਤੇ ਰੋਂਦੀ ਹੋਈ ਘਰ ਚਲੀ ਗਈ ਸੀ। ਮੈਂ ਬਹੁਤ ਡਰ ਗਿਆ ਸੀ। ਲੱਗਿਆ ਕਿ ਹੁਣ ਧਮਾਕਾ ਹੋਵੇਗਾ। ਸੋਚ ਰਿਹਾ ਸੀ ਕਿ ਮੈਡਮ ਤਵਲੀਨ ਇਕ ਦਲੇਰ ਔਰਤ ਹੈ, ਉਹ ਮੇਰੀ ਇਹ ਹਰਕਤ ਬਰਦਾਸ਼ਤ ਨਹੀਂ ਕਰੇਗੀ। ਜ਼ਰੂਰ ਮੇਰੀ ਲਾਹ ਪਾਹ ਕਰੇਗੀ। ਮੇਰੀ ਬਦਨਾਮੀ ਹੋਵੇਗੀ। ਗੱਲ ਕੀ, ਬਹੁਤ ਕੁਝ ਸੋਚ ਗਿਆ ਸੀ। ਪਰ ਅਜਿਹਾ ਕੁਝ ਵੀ ਨਹੀਂ ਹੋਇਆ। ਉਲਟਾ ਸੀਤਲ ਨੂੰ ਹੀ ਸਮਝਾਇਆ ਗਿਆ। ਬਜਾਜ ਜੋੜੇ ਨੇ ਉਸ ਨੂੰ ਕਲੀਅਰ ਕਰ ਦਿੱਤਾ ਸੀ ਕਿ ਜੇ ਉਸ ਨੇ ਉਹਨਾਂ ਦੇ ਘਰ ਵਸਣਾ ਹੈ ਤਾਂ ਉਸ ਨੂੰ ਉਹਨਾਂ ਦਾ ਲਾਈਫ ਸਟਾਈਲ ਵੀ ਅਪਨਾਉਣਾ ਪਵੇਗਾ। ਸ਼ਾਇਦ, ਸੀਤਲ ਇੰਝ ਨਹੀਂ ਕਰ ਸਕੀ। ਥੋੜ੍ਹੇ ਦਿਨ ਹੋਏ ਉਸ ਦਾ ਤਲਾਕ ਹੋ ਗਿਆ ਹੈ। ਪਰ ਇਸ ਬਜਾਜ ਫੈਮਲੀ 'ਤੇ ਕੋਈ ਅਸਰ ਨਹੀਂ ਹੈ। ਮੈਨੂੰ ਯਾਦ ਹੈ ਜਦੋਂ ਸਾਲ ਪਹਿਲਾਂ ਇਹ ਗੱਲ ਹੋਈ ਸੀ ਤਾਂ ਉਹਨਾਂ ਦਿਨਾਂ ਵਿਚ ਬਾਪੂ ਜੀ ਪੂਰੇ ਹੋਏ ਸਨ। ਪਿੰਡ ਵੱਡਾ ਇਕੱਠ ਕੀਤਾ ਸੀ। ਇੰਨੀ ਦੂਰ ਜਾ ਕੇ ਸਾਰਾ ਪ੍ਰਬੰਧ ਇਸ ਬਜਾਜ ਜੋੜੇ ਨੇ ਹੀ ਕੀਤਾ ਸੀ।....

ਉਹ ਉਨਾਬੀ ਪੱਗ ਵਾਲਾ ਮੁੰਡ ਸਾਡੇ ਟੇਬਲ ਵੱਲ ਆ ਰਿਹਾ ਹੈ। ਅੰਦਰ ਕੁਝ ਉੱਬਲਿਆ ਹੈ। ਬੇਚੈਨੀ ਵਿਚ ਔਖਾ ਜਿਹਾ ਸਾਹ ਲਿਆ ਹੈ। ਗੁੱਸੇ ਨਾਲ ਬੁੱਲ੍ਹਾਂ ਨੂੰ ਘੁੱਟਿਆ ਹੈ। ਹੱਥ 'ਚ ਫੜੇ ਵਿਸਕੀ ਦੇ ਗਲਾਸ ਕੰਨੀਂ ਦੇਖਿਆ ਹੈ। ਉਹ ਤਾਂ ਉਵੇਂ ਭਰਿਆ ਪਿਆ ਹੈ। ਇਕਦਮ ਡੀਕ ਲਾ ਕੇ ਪੀ ਗਿਆ ਹਾਂ। ਮੂੰਹ ਕੌੜਾ ਹੋ ਗਿਆ ਹੈ। ਵੇਟਰ ਹੁਣੇ ਹੁਣੇ ਗਰਮ ਮੀਟ ਦਾ ਡੌਂਗਾ ਰੱਖ ਕੇ ਗਿਆ ਹੈ। ਡੌਂਗੇ 'ਚੋਂ ਧੂੰਆਂ ਨਿਕਲ ਰਿਹਾ ਹੈ। ਹੱਥ ਡੌਂਗੇ ਵੱਲ ਵਧਾਇਆ ਹੈ। ਪਰ ਅਚਾਨਕ ਹੱਥ ਰੋਕ ਲਿਆ ਹੈ। ਮੂੰਹ ਵਿਚ ਉਵੇਂ ਹੀ ਕੁੜੱਤਣ ਬਣੀ ਹੋਈ ਹੈ।...ਉਹ ਉਨਾਬੀ ਪੱਗ ਵਾਲ਼ਾ ਮੁੰਡਾ ਨਾਲ਼ ਵਾਲੇ ਟੇਬਲ 'ਤੇ ਰੁਕ ਗਿਆ ਹੈ। ਡੀ. ਟੀ. ਓ. ਸਾਹਿਬ ਨੂੰ ਮਿਲ ਰਿਹਾ ਹੈ। ਡੀ. ਟੀ. ਓ. ਸਾਹਿਬ ਨੇ ਉਸ ਨੂੰ ਉੱਠ ਕੇ ਜੱਫੀ ਵਿਚ ਲੈ ਲਿਆ ਹੈ। ਆਪਣਾ ਪੈੱਗ ਉਸ ਦੇ ਮੂੰਹ ਨੂੰ ਲਾ ਰਿਹਾ ਹੈ। ਉਸ ਨੇ ਇਕ ਘੁੱਟ ਭਰਕੇ ਡੀ. ਟੀ. ਓ. ਸਾਹਿਬ ਦਾ ਮਾਣ ਰੱਖ ਲਿਆ ਹੈ। ਹੁਣ ਉਹ 'ਵਿਜੇ ਟਰਾਂਸਪੋਰਟ' ਵਾਲੇ ਵਿਜੇ ਸਾਗਰ ਨੂੰ ਮਿਲ਼ ਰਿਹਾ ਹੈ। ਵਿਜੇ ਸਾਗਰ ਉਸ ਨਾਲ਼ ਕੋਈ ਗੱਲ ਕਰਨਾ ਚਾਹੁੰਦਾ ਹੈ। ਸ਼ਾਇਦ, ਰੌਲ਼ੇ ਕਾਰਨ ਸੁਣਾਈ ਨਾ ਦੇਣ ਕਾਰਨ ਉਹ ਉਨਾਬੀ ਪੱਗ ਵਾਲਾ ਮੁੰਡਾ ਉਸ ਨੂੰ ਕੁਝ ਸਮਝਾ ਰਿਹਾ ਹੈ। ਵਿਜੇ ਸਾਗਰ ਗੰਭੀਰ ਮੁਦਰਾ ਵਿਚ ਸਿਰ ਹਿਲਾ ਹਿਲਾ ਸਮਝ ਰਿਹਾ ਹੈ। ਜਿੱਥੇ ਉਹ ਖੜ੍ਹੇ ਹਨ, ਉਥੋਂ ਮੇਰਾ ਗੰਨਮੈਨ ਵੀ ਖੜ੍ਹਾ ਦਿਖ ਰਿਹਾ ਹੈ। ਉਹ ਢਿੱਡ ਕੱਢੀ ਖੜ੍ਹਾ ਮੁੱਛਾਂ ਨੂੰ ਵੱਟ ਦਿੰਦਾ ਸਟੇਜ 'ਤੇ ਚੱਲ ਰਹੇ ਪ੍ਰੋਗਰਾਮ ਨੂੰ ਦੇਖਣ ਵਿਚ ਮਸਤ ਹੈ। ਹੁਣੇ ਹੁਣੇ ਉਸ ਨੇ ਆਪਣੀ ਸਟੇਨਗੰਨ ਮੋਢੇ ਤੋਂ ਉਤਾਰ ਕੇ ਹੱਥ ਵਿਚ ਪਕੜੀ ਹੈ। ਇਕ ਪਲ ਮਨ ਵਿਚ ਖਿਆਲ ਆਇਆ ਹੈ ਕਿ ਉਸ ਦੇ ਹੱਥੋਂ ਸਟੇਨਗੰਨ ਫੜ ਕੇ ਉਸ ਉਨਾਬੀ ਪੱਗ ਵਾਲੇ ਮੁੰਡੇ ਵੱਲ ਸਿਧੀ ਕਰ ਦੇਵਾਂ। ਛਲਣੀ ਕਰ ਦੇਵਾਂ ਉਸ ਦਾ ਸੀਨਾ। ਅੱਖਾਂ ਮਿਚ ਰਹੀਆਂ ਹਨ...ਆਪਣੇ ਆਪ ਨੂੰ ਇੰਝ ਕਰਦਿਆਂ ਦੇਖ ਰਿਹਾ ਹਾਂ। ਮੈਂ ਅੰਧਾਧੁੰਦ ਗੋਲ਼ੀਆਂ ਚਲਾ ਰਿਹਾਂ ਹਾਂ। ਤੜ...ਤੜ... ਦੀ ਆਵਾਜ਼ ਸੁਣ ਕੇ ਸਾਰੇ ਭੱਜ ਰਹੇ ਹਨ। ਉਹ ਉਨਾਬੀ ਪੱਗ ਵਾਲਾ ਮੁੰਡਾ ਭੁੰਜੇ ਪਿਆ ਤੜਫ ਰਿਹਾ ਹੈ। ਮੈਂ...ਮੈਂ ਉੱਚੀ ਉੱਚੀ ਚੀਕ ਰਿਹਾ ਹਾਂ। ਅਚਾਨਕ ਇਕ ਝਟਕਾ ਜਿਹਾ ਲੱਗਿਆ ਹੈ। ਤੇ ਇਹ ਦ੍ਰਿਸ਼ ਅੱਖਾਂ ਅੱਗੋਂ ਹਟ ਗਿਆ ਹੈ।

ਲਗਦਾ ਹੈ ਵਿਸਕੀ ਦਾ ਸਰੂਰ ਅਸਰ ਦਿਖਾ ਰਿਹਾ ਹੈ। ਅੱਖਾਂ ਮਿਚ ਰਹੀਆਂ ਹਨ। ਉਹਨਾਂ ਨੂੰ ਖੁੱਲ੍ਹੀਆਂ ਰੱਖਣ ਦੀ ਕੋਸ਼ਿਸ਼ ਕਰਨੀ ਪੈ ਰਹੀ ਹੈ। ਕੁਰਸੀ 'ਤੇ ਢਿੱਲੇ ਪਏ ਸਰੀਰ ਨੂੰ ਇਕੱਠਾ ਕਰਕੇ ਤਣ ਕੇ ਬੈਠਣ ਲਈ ਵੀ ਹੰਭਲਾ ਮਾਰਿਆ ਹੈ। ਗੰਨਮੈਨ ਨੇ ਮੇਰੀ ਤਰਫ ਦੇਖਿਆ ਹੈ। ਉਹ ਸਾਵਧਾਨ ਪੁਜ਼ੀਸ਼ਨ ਵਿਚ ਹੋ ਗਿਆ ਹੈ। ਮੁੱਛਾਂ ਤੋਂ ਹੱਥ ਹਟਾ ਲਿਆ ਹੈ। ਚੰਗਾ ਲੱਗਿਆ ਹੈ। ਮੇਰਾ ਇਹ ਗੰਨਮੈਨ ਜਗਰਾਜ, ਥੋੜ੍ਹਾ ਫੁਕਰਾ ਹੈ। ਇਕ ਦਿਨ ਆਪਣੇ ਨਾਲ਼ਦਿਆਂ ਨਾਲ਼ ਹੋਰ ਹੀ ਗੱਲਾਂ ਮਾਰੇ। ਅਖੇ, 'ਅਸੀਂ



ਲੋਕ ਤਾਂ ਹੁਣ, ਇਹਨਾਂ ਲੋਕਾਂ ਦੀਆਂ...।' ਮੈਂ ਸੁਣ ਲਿਆ। ਪਰ ਚੁੱਪ ਰਿਹਾ। ਹਾਂ, ਦਿਲ ਵਿਚ ਜ਼ਰੂਰ ਖੁੰਦਕ ਰੱਖੀ। ਅਗਲੇ ਦਿਨ ਗੱਡੀ 'ਚੋਂ ਉਤਾਰ ਕੇ ਕੋਠੀ ਦੇ ਗੇਟ 'ਤੇ ਖੜ੍ਹਾ ਕਰ ਦਿੱਤਾ। ਸ਼ਾਮ ਤਕ ਲਹੂ ਪੈਰਾਂ ਵਿਚ ਆ ਗਿਆ ਪੁੱਤ ਦਾ। ਪਰ ਮੇਰਾ ਮਨ ਨਹੀਂ ਸੀ ਭਰਿਆ ਹਾਲੇ। ਮੈਂ ਕੁਝ ਸਖਤ ਸੋਚ ਰਿਹਾ ਸੀ। ਚਰਨਾ ਕਈ ਦਿਨਾਂ ਤੋਂ ਪਿੰਡ ਜਾਣ ਲਈ ਛੁੱਟੀ ਮੰਗ ਰਿਹਾ ਸੀ। ਪਰ ਵੱਡਾ ਰੌਲ਼ਾ ਮੱਝ ਦਾ ਸੀ। ਚਰਨਾ ਹੀ ਉਸ ਨੂੰ ਆਪਣੇ ਕੁਆਰਟਰ ਵਿਚ ਸਾਂਭਦਾ ਹੈ। ਅਮਰਜੀਤ ਮੇਰੀ ਮੱਝ ਰੱਖਣ ਦੀ ਆਦਤ ਨੂੰ ਪਸੰਦ ਨਹੀਂ ਕਰਦੀ। ਕਹਿੰਦੀ ਕੀ ਲੋੜ ਆ। ਲੋੜ ਕਿਉਂ ਨਹੀਂ! ਮੈਨੂੰ ਪਤਾ ਏ ਜਗਰਾਜ ਵਰਗਿਆਂ ਬੰਦਿਆਂ ਨਾਲ਼ ਕਿਵੇਂ ਕਰਨੀ ਆ। ਬਸ, ਉਵੇਂ ਹੀ ਕੀਤੀ। ਪਿਆਰ ਨਾਲ਼ ਬੁਲਾ ਕੇ ਚਰਨੇ ਦੀ ਮਜਬੂਰੀ ਦੱਸ ਕੇ ਮੱਝ ਨੂੰ ਸੰਭਾਲਣ ਲਈ ਕਹਿ ਦਿੱਤਾ। ਤੇ ਚਰਨੇ ਨੂੰ ਪਿੰਡ ਤੋਰ ਦਿੱਤਾ। ਭਾਵੇਂ ਕੁਝ ਦਿਨ ਹੀ ਸਹੀ, ਜਗਰਾਜ ਨੂੰ ਮੱਝ ਨੂੰ ਪੱਠੇ ਪਾਉਂਦਿਆਂ, ਧਾਰ ਕੱਢਦਿਆਂ ਤੇ ਗੋਹਾ ਹਟਾਉਂਦਿਆਂ ਦੇਖ ਕੇ ਮਨ ਨੂੰ ਇਕ ਅਜੀਬ ਜਿਹੀ ਰਾਹਤ ਮਿਲੀ ਸੀ। ਜਿਵੇਂ ਅੰਦਰ ਮੱਚਦੀ ਥਾਂ 'ਤੇ ਕਿਸੇ ਨੇ ਠੰਢਾ ਪਾਣੀ ਤਰੌਂਕ ਦਿੱਤਾ ਹੋਵੇ।

ਪਰ ਹੁਣ ਤਾਂ ਅੰਦਰ ਮੱਚ ਰਿਹਾ ਹੈ ਜਿਵੇਂ। ਅੱਗ ਦਾ ਗੋਲ਼ਾ ਤੁਰਿਆ ਫਿਰਦਾ ਹੈ ਅੰਦਰ। ਵੇਟਰ ਕੋਲ਼ੋਂ ਸਾਦਾ ਪਾਣੀ ਮੰਗਿਆ ਹੈ। ਠਰੇ ਪਾਣੀ ਦੀਆਂ ਘੁੱਟਾਂ ਵੀ ਕਾਲ਼ਜੇ ਨੂੰ ਠਾਰ ਨਹੀਂ ਰਹੀਆਂ, ਉਹ ਤਾਂ ਹੋਰ ਵੀ ਮੱਚ ਉੱਠਿਆ ਹੈ। ਨਜ਼ਰਾਂ ਉਸ ਉਨਾਬੀ ਪੱਗ ਵਾਲੇ ਮੁੰਡੇ 'ਤੇ ਹੀ ਹਨ। ਉਹ ਹਾਲੇ ਵਿਜੇ ਸਾਗਰ ਕੋਲ਼ ਹੀ ਖੜ੍ਹਾ ਹੈ। ਆਪਣੀ ਸਮਰੱਥਾ ਤੋਂ ਵੱਧ ਪੀ ਚੁੱਕਾ ਹਾਂ। ਫਿਰ ਵੀ ਵੇਟਰ ਕੋਲ਼ੋਂ ਇਕ ਪੈੱਗ ਹੋਰ ਪਕੜ ਲਿਆ ਹੈ। ਘੁੱਟ ਘੁੱਟ ਕਰਕੇ ਨਹੀਂ, ਡੀਕ ਲਾ ਕੇ ਪੀ ਗਿਆ ਹਾਂ। ਪਤਾ ਨਹੀਂ ਸਰੂਰ ਕਾਰਨ ਜਾਂ ਸੱਚੀਉਂ ਹੀ, ਸਟੇਜ 'ਤੇ ਧੂੰਏਂ ਦੇ ਬੱਦਲ ਦਿਖੇ ਹਨ। ਇਕ ਮਸ਼ੀਨ ਸਟੇਜ 'ਤੇ ਰੰਗ ਬਰੰਗਾ ਧੂੰਆਂ ਉਗਲ ਰਹੀ ਹੈ। ਸਟੇਜ 'ਤੇ ਦਿਖਦਾ ਦ੍ਰਿਸ਼ ਧੁੰਦਲਾ ਦਿਖਣ ਲੱਗ ਪਿਆ ਹੈ। ਪਰ ਮਿਸ ਰੂਬੀ ਦੀਆਂ ਥਿਰਕਣਾਂ ਵਿਚਲੀ ਕਾਮੁਕਤਾ ਹੋਰ ਵੀ ਨਿਖਰ ਗਈ ਹੈ।...

ਦੇਖ ਰਿਹਾ ਹਾਂ ਕਿ ਹੌਲੀ ਹੌਲੀ ਉਹ ਧੂੰਆਂ ਸਾਰੇ ਪੰਡਾਲ ਵਿਚ ਫੈਲ ਰਿਹਾ ਹੈ। ਧੂੰਏਂ ਦੇ ਗੋਲ਼ ਗੋਲ਼ ਬੱਦਲ ਸਿਰਾਂ 'ਤੇ ਮੰਡਰਾ ਰਹੇ ਹਨ। ਕੁਝ ਵੀ ਸਾਫ਼ ਦਿਖਾਈ ਨਹੀਂ ਦੇ ਰਿਹਾ। ਮੇਰਾ ਗੰਨਮੈਨ...ਉਹ ਉਨਾਬੀ ਪੱਗ ਵਾਲਾ ਮੁੰਡਾ...ਮੈਡਮ ਤਵਲੀਨ...ਦਇਆ ਚੌਧਰੀ...ਮਿਸ ਰੂਬੀ...ਕੁਝ ਵੀ ਨਹੀਂ! ਸਭ ਕੁਝ ਧੁੰਦਲਾ ਹੋ ਗਿਆ ਹੈ। ਸਟੇਜ ਤੇ ਚੱਲ ਰਿਹਾ ਸੰਗੀਤ ਵੀ ਕੰਨ ਪਾੜਵੇਂ ਸ਼ੋਰ ਵਿਚ ਬਦਲ ਗਿਆ ਹੈ। ਕੁਝ ਵੀ ਸੁਣਾਈ ਨਹੀਂ ਦੇ ਰਿਹਾ।

ਨਹੀਂ, ਸੁਣਾਈ ਦੇ ਰਹੇ ਹਨ ਸੈਮੀਨਾਰ ਵਿਚ ਬੋਲਣ ਵਾਲੇ ਨੌਜਵਾਨ ਮੁੰਡੇ ਦੇ ਬੋਲ! ਕੱਲ੍ਹ 'ਚਿੰਤਨਸ਼ੀਲ ਮੰਚ' ਵੱਲੋਂ ਇਕ ਸੈਮੀਨਾਰ ਦਾ ਆਯੋਜਨ ਕੀਤਾ ਗਿਆ ਸੀ। ਮੈਂ ਪ੍ਰਧਾਨਗੀ ਕੀਤੀ ਸੀ। ਬਹੁਤ ਕੁਝ ਕਹਿਣਾ ਚਾਹੁੰਦਾ ਸੀ ਮੈਂ। ਖਾਸ ਕਰਕੇ ਉਸ ਤਿੱਖਾ ਬੋਲਣ ਵਾਲੇ ਮੁੰਡੇ ਦੀਆਂ ਕਹੀਆਂ ਗੱਲਾਂ ਦੇ ਜਵਾਬ ਵਜੋਂ। ਕਿੰਨਾ ਤਿੱਖਾ ਬੋਲਿਆ ਸੀ ਉਹ! ਪਰ ਮੈਂ ਚੁੱਪ ਹੀ ਰਿਹਾ। ਹਰ ਗੱਲ ਚੱਬ ਕੇ ਕੀਤੀ ਸੀ ਉਸ ਨੇ। ਅਖੇ, 'ਸਾਡੇ ਪਿੰਡ ਧਰਮਾ ਤੇ ਕਰਮਾ ਦੋ ਸਕੇ ਭਰਾ ਹਨ। ਜ਼ਮੀਨ ਘੱਟ ਹੋਣ ਕਾਰਨ ਦੋਹਾਂ ਦਾ ਵਿਆਹ ਨਹੀਂ ਹੋਇਆਂ। ਰੁਲਦੇ ਫਿਰਦੇ ਨੇ...ਦਿਹਾੜੀ ਵੀ ਨਹੀਂ ਕਰ ਸਕਦੇ। ਪਰ ਕਾਨੂੰਨ ਅਨੁਸਾਰ ਉਹ ਰਾਖਵੇਂਕਰਨ ਦੇ ਹੱਕਦਾਰ ਨਹੀਂ। ਮੈਂ ਪੁੱਛਦਾ ਹਾਂ ਕਿਉਂ ?...ਉਹਨਾਂ ਦੇ ਸੰਕਟ ਦਾ ਕਾਰਨ ਕਮਜ਼ੋਰ ਆਰਥਿਕਤਾ ਹੈ, ਜਾਤ ਨਹੀਂ...।' ਉਸ ਦੀ ਗੱਲ ਸੁਣ ਕੇ ਸੈਮੀਨਾਰ ਹਾਲ ਵਿਚ ਇਕ ਪਾਸੇ ਬੈਠੇ ਕੁਝ ਲੋਕਾਂ ਨੇ ਤਾੜੀਆਂ ਮਾਰੀਆਂ ਸਨ। ਉਹ ਮੁੰਡਾ ਹੋਰ ਵੀ ਤਿੱਖਾ ਹੋ ਗਿਆ ਸੀ। ਕਹਿ ਰਿਹਾ ਸੀ, 'ਇਸ ਵਰਗ ਵਿਚ ਇਕ 'ਕਰੀਮੀ ਲੇਅਰ' ਪੈਦਾ ਹੋ ਚੁੱਕੀ ਹੈ। ਰਾਖਵੇਂਕਰਨ ਦਾ ਅਸਲੀ ਲਾਭ ਇਸ ਲੇਅਰ ਨੂੰ ਹੀ ਹੈ। ਉਸ ਦੀ ਸ਼ਨਾਖਤ ਕਰਕੇ ਉਸ ਨੂੰ ਰਾਖਵੇਂਕਰਨ ਦੇ ਦਾਇਰੇ 'ਚੋਂ ਬਾਹਰ ਕੱਢ ਦੇਣਾ ਚਾਹੀਦਾ ਹੈ...।' ਮੈਂ ਔਖਾ ਜਿਹਾ ਹੋ ਕੇ ਉਸ ਕੰਨੀਂ ਝਾਕਿਆ ਸੀ। ਪਰ ਵੱਜ ਰਹੀਆਂ ਤਾੜੀਆਂ ਉਸ ਦਾ ਜੋਸ਼ ਵਧਾ ਰਹੀਆਂ ਸਨ। ਜੋਸ਼ ਵਿਚ ਆਇਆ ਕਹਿ ਰਿਹਾ ਸੀ, 'ਇਹ 'ਕਰੀਮੀ ਲੇਅਰ' ਵਾਲੇ ਤਾਂ ਖ਼ੁਦ ਸਮਾਜ ਦੇ ਪਛੜੇ ਵਰਗ ਦੇ ਲੋਕਾਂ ਦਾ ਸ਼ੋਸ਼ਣ ਕਰਨ ਦੇ ਸਮਰੱਥ ਹੋ ਗਏ ਹਨ। ਇਹ ਆਪਣਿਆਂ 'ਚੋਂ

ਹੀ ਪਿੱਛੇ ਰਹਿ ਗਏ ਲੋਕਾਂ ਨੂੰ 'ਇਹ ਲੋਕ...ਇਹ ਲੋਕ...' ਕਹਿ ਕੇ ਅਪਮਾਨਤ ਕਰਦੇ ਹਨ। ਉਹਨਾਂ ਦੇ ਪੈਰੋਂ ਨੰਗੇ ਘੁੰਮ ਰਹੇ ਬੱਚਿਆਂ ਨੂੰ ਬੂਟ ਵੰਡਣ ਵਕਤ ਹੱਸ ਹੱਸ ਤਸਵੀਰਾਂ ਖਿਚਵਾ ਅਖਬਾਰਾਂ ਵਿਚ ਛਪਵਾਉਂਦੇ ਹਨ, ਪਰ ਉਹਨਾਂ ਬੱਚਿਆਂ ਦੇ ਬੂਟ ਲੈ ਕੌਣ ਗਿਆ, ਇਸ ਸਵਾਲ ਦਾ ਪਿੱਛਾ ਨਹੀਂ ਕਰਦੇ।' ਪਹਿਲਾਂ ਵਾਲੇ ਪਾਸਿਉਂ ਇਕ ਵਾਰ ਫਿਰ ਤਾੜੀਆਂ ਵੱਜੀਆਂ ਸਨ। ਉਹ ਨੌਜਵਾਨ ਮੁੰਡਾ ਤਾਂ ਸੈਮੀਨਾਰ ਵਿਚ ਬੋਲਣ ਵਾਲੇ ਵਿਸ਼ਾ ਮਾਹਿਰ ਪ੍ਰਮੁੱਖ ਵਕਤਾ ਮਿਸਟਰ ਦਾਸ ਤੋਂ ਵੀ ਵੱਧ ਧਿਆਨ ਖਿੱਚ ਰਿਹਾ ਸੀ। ਹਰ ਗੱਲ ਉਦਾਹਰਣ ਦੇਕੇ ਕਰ ਰਿਹਾ ਸੀ। ਸਟੇਜ ਸਕੱਤਰ ਕੁਰਸੀ ਤੋਂ ਉੱਠ ਕੇ ਉਸ ਕੋਲ ਆ ਕੇ ਖੜ੍ਹ ਗਿਆ ਸੀ। ਉਹ ਮਿਲੇ ਵਕਤ ਤੋਂ ਵੱਧ ਵਕਤ ਲੈ ਰਿਹਾ ਸੀ। ਪਰ ਉਹ ਬੇਖਬਰ ਸੀ। ਕਹਿ ਰਿਹਾ ਸੀ, 'ਇਕ ਕੋਟੇ ਵਾਲੇ ਵੱਡੇ ਅਫ਼ਸਰ ਨੇ ਆਪਣੀ ਬੇਟੀ ਦੇ ਪਸੰਦ ਦੇ ਜਨਰਲ ਵਰਗ ਦੇ ਮੁੰਡੇ ਨਾਲ਼ ਇਹ ਕਹਿ ਕੇ ਵਿਆਹ ਕਰਨ ਤੋਂ ਨਾਂਹ ਕਰ ਦਿੱਤੀ ਕਿ ਮੁੰਡੇ ਨੂੰ ਜ਼ਮੀਨ ਘੱਟ ਆਉਂਦੀ ਹੈ। ਇਹ ਲੋਕ ਤਾਂ ਖੁਦ ਹੀ ਬਰਾਬਰੀ ਨਹੀਂ ਚਾਹੁੰਦੇ, ਕੋਈ ਕੀ ਕਰੇ...' ਸਟੇਜ ਸਕੱਤਰ ਉਸ ਦੇ ਹੋਰ ਵੀ ਕੋਲ਼ ਹੋ ਕੇ ਖੜ੍ਹ ਗਿਆ ਸੀ। ਹੱਸ ਕੇ ਆਪਣੀ ਗੱਲ ਨੂੰ ਸਮੇਟਦਿਆਂ ਬਣਾ ਸੰਵਾਰ ਕੇ ਕਹਿੰਦਾ, 'ਆਈ ਵਾਜ਼ ਬੋਰਨ ਇੰਟੈਲੀਜੈਂਟ ਬਟ ਰਿਜ਼ਰਵੇਸ਼ਨ ਰਿਊਨਡ ਮੀ...ਇਸ ਲਈ ਮੈਂ ਤਿੜ ਕੇ ਨਹੀਂ ਕਹਿੰਦਾ ਕਿ ਅਸੀਂ ਬਰਾੜ ਹੁੰਦੇ ਹਾਂ, ਮੈਂ ਕਹਿੰਦਾ ਹਾਂ ਹਾਏ! ਅਸੀਂ ਬਰਾੜ ਹਾਂ...'

'ਸਰ!...ਸਰ...ਅ...'

ਉਹ ਉਨਾਬੀ ਪੱਗ ਵਾਲਾ ਮੁੰਡਾ ਮੇਰੇ ਸਿਰ 'ਤੇ ਖੜ੍ਹਾ ਹੈ। ਪੁੱਛ ਰਿਹਾ ਹੈ ਕਿ ਕਝ ਚਾਹੀਦਾ ਤਾਂ ਨਹੀਂ। ਮੈਂ ਉਸ ਨੂੰ ਕੌੜ ਕੇ ਝਾਕਿਆ ਹਾਂ। ਉਹ ਮੇਰੇ ਲਈ ਪੈੱਗ ਬਣਾਉਣ ਦੀ ਜ਼ਿੱਦ ਕਰ ਰਿਹਾ ਹੈ। ਮੇਰੇ ਹੱਥੋਂ ਗਲਾਸ ਖੋਹ ਰਿਹਾ ਹੈ। ਮੈਂ ਸਖ਼ਤੀ ਨਾਲ ਨਾਂਹ ਕਰ ਦਿੱਤੀ ਹੈ। ਪਹਿਲਾਂ ਵੀ ਇਸ ਨੂੰ ਐਵੇਂ ਮੂੰਹ ਲਾ ਬੈਠਾ ਸੀ। ਮੈਂ ਫਿਰ ਉਹ ਗਲਤੀ ਨਹੀਂ ਕਰਨਾ ਚਾਹੁੰਦਾ। ਅਸਲ ਵਿਚ ਉਦੋਂ ਪਿੱਛੇ ਗੇਟ ਕੋਲ਼ ਰੌਲ਼ਾ ਪੈ ਰਿਹਾ ਸੀ। ਜਿਵੇਂ ਕੁਝ ਲੋਕ ਕਿਸੇ ਨੂੰ ਬੁਰੀ ਤਰ੍ਹਾਂ ਕੁੱਟ ਰਹੇ ਹੋਣ। ਕੋਈ ਦਰਦ ਨਾਲ ਚੀਕ ਰਿਹਾ ਸੀ। ਇਹ ਉਨਾਬੀ ਪੱਗ ਵਾਲਾ ਮੁੰਡਾ ਉਧਰੋਂ ਹੀ ਤਾਂ ਆਇਆ ਸੀ। ਮੈਂ ਪੁੱਛ ਬੈਠਾ ਸੀ।

'ਕੁਝ ਨਹੀਂ ਸਰ...'

ਇਸ ਨੇ ਹੱਸ ਕੇ ਕਿਹਾ ਸੀ।

'ਫਿਰ ਵੀ...?'

ਆਖਿਰ ਕੀ ਹੋਇਆ ਸੀ, ਮੈਂ ਜਾਣਨਾ ਚਾਹੁੰਦਾ ਸੀ।

'ਸਰ, ਹੋਣਾ ਕੀ ਆ...ਪਿੰਡੋਂ ਰੂਪੇ ਮਜ਼ਬੀ ਦਾ ਮੁੰਡਾ ਬੂਟਾ ਸੀ...ਢਿੱਲੋਂ ਅੰਕਲ ਵੀ ਕਮਾਲ ਨੇ...ਕੀ ਲੋੜ ਸੀ ਇਹਨਾਂ ਲੋਕਾਂ ਨੂੰ ਬੁਲਾਉਣ ਦੀ...ਇਹ ਢੇਡ ਕਿਤੇ ਗੁੱਝੇ ਰਹਿੰਦੇ ਨੇ। ਜ਼ਨਾਨੀਆਂ ਵਾਲੇ ਪਾਸੇ ਖੜ੍ਹਾ ਖਰਮਸਤੀਆਂ ਕਰ ਰਿਹਾ ਸੀ। ਆਪਣੇ ਬੰਦਿਆਂ ਨੇ ਹੱਥ ਹੌਲ਼ੇ ਕਰ ਲਏ...ਚੁੱਕ ਕੇ ਬਾਹਰ ਸੁੱਟ ਆਏ ਨੇ...' ਉਹ ਦੱਸ ਰਿਹਾ ਸੀ। ਮੈਂ ਸੁੰਨ ਹੋ ਗਿਆ ਸੀ। ਤੇ ਮੇਰੀ ਸੁਰਤ...

'ਅਟਵਾਲ! ਓ ਅਟਵਾਲ ਦੀ ਗਰੇਟ!! ਸੁਣ...'

ਮੈਂ ਸੁਰਤ ਨੂੰ ਹੀ ਮੋੜ ਰਿਹਾ ਹਾਂ।

'ਤੂੰ ਸੰਨ੍ਹ ਲਾ ਚੁੱਕਾ ਏਂ...ਬਾਹਰ ਤਾਂ ਬੂਟਾ ਏ...ਸੰਨ੍ਹ ਲਾਉਂਦਾ ਤਾਂ ਉਹ ਫੜਿਆ ਗਿਆ ਏ...ਕੁੱਟ ਤਾਂ ਉਸ ਨੂੰ ਪਈ ਹੈ...ਇਕ ਜ਼ਰਾ ਜਿੰਨੀ ਗੱਲ ਐ...ਤੇ ਤੂੰ ਐਵੇਂ...' □□

[ਜੈਧੂ ਕਾਲੋਨੀ, ਗਲੀ ਨੰ: 4, ਮੁਕਤਸਰ]



# ਚੱਪਾ ਕੁ ਸੂਰਜ

ਬਲਬੀਰ ਸੰਘੇੜਾ

ਮੈਂ ਬੈੱਡਰੂਮ ਦੇ ਵਿੰਡੋ ਵਿਚੀਂ ਇਕ ਕਾਲ਼ੇ ਜੋੜੇ ਨੂੰ ਦੇਖ ਰਹੀ ਸੀ। ਔਰਤ ਮਧਰੀ, ਮੋਟੇ-ਮੋਟੇ ਨਕਸ਼ਾਂ ਵਾਲੀ ਸੀ। ਉਸਦੇ ਕੱਦ ਦਾ ਹਿਸਾਬ ਵੀਲ੍ਹ ਚੇਅਰ ਵਿਚ ਬੈਠਿਆਂ ਵੀ ਲਗਦਾ ਸੀ। ਤੇ ਮਰਦ ਮਾੜਕੂ ਜਿਹਾ, ਤਿੱਖੇ-ਤਿੱਖੇ ਨੈਣ ਨਕਸ਼ਾਂ ਵਾਲਾ, ਲੰਮ-ਸੁ-ਲੰਮਾ ਸੀ। ਛੀਂਟਕਾ ਜਿਹਾ। ਜਾਨ ਜਿਵੇਂ ਹਿੱਕ ਦੀਆਂ ਹੱਡੀਆਂ 'ਚ ਜਕੜੀ ਹੋਵੇ। ਔਰਤ ਦਾ ਰੰਗ ਕਾਲਾ ਸਿਆਹ ਸੀ ਤੇ ਮਰਦ ਦਾ ਸਾਂਵਲਾ। ਉਮਰ ਪੱਖੋਂ ਢਲੇ ਹੋਏ ਸੂਰਜ ਸਨ।

ਉਹ ਆਪਣੇ ਪਤਲੇ ਸੁਬਕ ਸਰੀਰ ਨਾਲ ਔਰਤ ਦੀ ਵੀਲ੍ਹ ਚੇਅਰ ਧੱਕਦਾ ਜਾ ਰਿਹਾ ਸੀ। ਹਿੱਕ ਦੀਆਂ ਨਾੜਾਂ ਦਾ ਜ਼ੋਰ ਲਾਕੇ। ਹਰ ਰੋਜ਼ ਏਸੇ ਤਰ੍ਹਾਂ ਉਹ ਦੋਨੋਂ ਸੈਰ ਲਈ ਜਾਂਦੇ।

ਮੈਂ ਸੋਚਦੀ, ਸੈਰ ਇਹਨਾਂ ਦੋਵਾਂ ਵਿਚੋਂ ਕੌਣ ਕਰਦਾ ਹੈ? ਮਰਦ ਜਾਂ ਔਰਤ? ਮਰਦ ਵੀਲ੍ਹ ਚੇਅਰ ਧੱਕਣ ਵਿਚ ਲੱਗਾ ਰਹਿੰਦਾ ਤੇ ਔਰਤ ਆਲਾ-ਦੁਆਲਾ ਦੇਖਣ ਵਿਚ। ਜਦੋਂ ਗੱਲਾਂ ਕਰਦੇ ਤਾਂ ਉਹ ਜਿਸਮ ਨੂੰ ਦੋਹਰਾ ਕਰਕੇ, ਆਪਣਾ ਕੰਨ ਔਰਤ ਦੇ ਮੂੰਹ ਕੋਲ ਲੈ ਆਉਂਦਾ।

ਉਹ ਦੋਨੋਂ ਨਿੱਕੀਆਂ-ਨਿੱਕੀਆਂ ਗੱਲਾਂ ਕਰਦੇ ਹਰ ਰੋਜ਼ ਮੇਰੇ ਘਰ ਦੇ ਪਿਛਵਾੜੇ ਬਣੀਆਂ ਦੋ ਛੋਟੀਆਂ ਝੀਲਾਂ ਦੇ ਦੁਆਲੇ ਚੱਕਰ ਜ਼ਰੂਰ ਲਾਉਂਦੇ। ਇਕ ਬੈਗ ਵਿਚ ਬਰੈੱਡ ਦੇ ਪੀਸ ਲੈ ਆਉਂਦੇ। ਪਾਣੀ ਕੋਲ ਖੜ੍ਹਕੇ ਬਤਖ਼ਾਂ ਨੂੰ ਚੋਗਾ ਪਾਉਂਦੇ। ਨਿੱਕੀਆਂ-ਨਿੱਕੀਆਂ ਬੁਰਕੀਆਂ। ਕਈ ਬਤਖ਼ਾਂ ਤਾਂ ਉਹਨਾਂ ਦੇ ਕੋਲ ਆ ਕੇ ਹੱਥਾਂ ਵਿਚੋਂ ਬੁਰਕੀ ਖਾ ਜਾਂਦੀਆਂ। ਜਿਵੇਂ ਉਹ ਉਹਨਾਂ ਨੂੰ ਜਾਨਣ ਲੱਗ ਪਈਆਂ ਹੋਣ। ਉਹ ਉਹਨਾਂ ਨਾਲ ਨਿੱਕੇ-ਨਿੱਕੇ ਚੋਹਲ-ਮੋਹਲ ਕਰਦੇ। ਇਉਂ ਵੀ ਲਗਦਾ ਜਿਵੇਂ ਉਹ ਸੰਕੇਤਾਂ ਦੀ ਭਾਸ਼ਾ ਵਿਚ ਇਕ ਦੂਜੇ ਨੂੰ ਆਪਣੇ ਪਿਆਰ ਦਾ ਇਜ਼ਹਾਰ ਕਰ ਰਹੇ ਹੋਣ।

ਕਈ ਵੇਰਾਂ ਦਿਨ ਵਿਚ ਦੋ ਵਾਰੀ ਏਸੇ ਤਰ੍ਹਾਂ ਦਾ ਨਜ਼ਾਰਾ ਦੇਖਣ ਨੂੰ ਮਿਲਦਾ। ਮੇਰੇ ਘਰ ਤੋਂ ਸੱਜੇ ਪਾਸੇ, ਸਾਮ੍ਹਣੀ ਸਟਰੀਟ ਵਿਚ, ਛੋਟੇ ਜਿਹੇ ਟਾਊਨ ਵਿਚ ਰਹਿੰਦੇ ਸਨ ਉਹ। ਦਿਨ ਨੂੰ ਵਰਾਂਡੇ ਵਿਚ ਬੈਠ ਕੇ ਗੱਲਾਂ ਕਰਦੇ। ਇਕ ਦੂਜੇ ਨੂੰ ਸਹਾਰਾ ਦਿੰਦੇ। ਮੇਰਾ ਦਿਲ ਕਰਦਾ ਮੈਂ ਕੋਲ ਬੈਠ ਕੇ ਸੁਣਾਂ ਉਹਨਾਂ ਦੀਆਂ ਗੱਲਾਂ।

ਮੇਰੀ ਗੁਆਂਢਣ ਜਮੀਕਨ ਔਰਤ 'ਸ਼ੈਲੀ' ਸ਼ਰਮੀਲੀ ਜਿਹੀ ਹੈ। ਬੇਢਬੇ ਜਿਹੇ ਸਰੀਰ ਵਾਲੀ। ਮਧਰੀ, ਚੌਰਸ ਜਿਹੀ ਦਿਖਾਈ ਦਿੰਦੀ ਹੈ। ਉਹ ਦੂਜੇ ਬੰਦੇ ਨੂੰ ਦੇਖ ਕੇ ਆਪਣੇ ਘਰ ਦੇ ਅੰਦਰ ਵੜ ਜਾਂਦੀ ਹੈ। ਉਸਨੂੰ ਦੇਖਦਿਆਂ ਹੋਇਆਂ ਮੈਨੂੰ ਆਪਣਾ ਨਵਤੇਜ ਚੇਤੇ ਆ ਜਾਂਦਾ ਹੈ। ਉਹ ਵੀ ਐਂਜ ਹੀ ਕਰਦਾ ਸੀ। ਮੈਂ ਬਾਹਰਲਾ ਕੰਮ ਕਰਦੀ ਸੀ ਤੇ ਉਹ ਘਰ ਦੇ ਅੰਦਰ ਭਾਂਡੇ ਧੁਆ ਰਿਹਾ ਹੁੰਦਾ। ਸਾਡਾ ਛੇ ਜੀਆਂ ਦਾ ਕੰਮ, ਅਸੀਂ ਦੋਨੋਂ ਰਲ ਕੇ ਕਰ ਲੈਂਦੇ। ਜਦੋਂ ਅਸੀਂ ਕੰਮ ਤੋਂ ਪਰਤਦੇ, ਬੈਗ ਰੱਖਦੇ ਤੇ ਆਪੋ-ਆਪਣੇ ਕੰਮਾਂ ਵਿਚ ਲੀਨ ਹੋ ਜਾਂਦੇ। ਮੈਂ ਕਿਚਨ ਵਿਚ ਚਲੇ ਜਾਂਦੀ ਤੇ ਨਵਤੇਜ ਕਦੀ ਬੱਚਿਆਂ ਵੱਲ ਤੇ ਕਦੀ ਟੀ. ਵੀ. ਦੇਖਣ ਵਿਚ ਰੁੱਝ ਜਾਂਦੇ। ਵਰਲਡ ਐਟ ਲਾਰਜ ਜਾਂ ਬੀ. ਬੀ. ਸੀ. ਦੇ ਚੈਨਲ ਤੇ ਈਸਟਰਨ ਵਰਲਡ ਵਿਚ ਦਿਖਾਈਆਂ ਜਾਂਦੀਆਂ ਖ਼ਬਰਾਂ ਜਿਵੇਂ ਮੇਰੇ ਲਿਵਿੰਗ ਰੂਮ ਵਿਚ ਵਾਪਰਦੀਆਂ ਹੋਣ। ਮੈਨੂੰ ਐਸ ਤਰ੍ਹਾਂ ਜਾਪਦਾ ਜਿਵੇਂ ਜੰਗਾਂ ਵੀ ਮੇਰੇ ਲਿਵਿੰਗ ਰੂਮ ਵਿਚੋਂ ਸ਼ੁਰੂ ਹੋ ਕੇ ਇੱਥੇ ਹੀ ਖ਼ਤਮ ਹੁੰਦੀਆਂ ਹੋਣ।

ਉਹਨਾਂ ਦਿਨਾਂ ਵਿਚ ਥਕਾਵਟ ਨਾਂ ਦੀ ਕੋਈ ਚੀਜ਼ ਹੀ ਨਹੀਂ ਸੀ। ਘੁੰਮ-ਘੁੰਮ ਕੰਮ ਕਰ ਲਈਦਾ ਸੀ। ਜ਼ਿੰਦਗੀ ਨੂੰ ਗੰਢਦੇ ਹੋਏ ਜਿਵੇਂ ਵਕਤ ਫੁਰਰ ਕਰਕੇ ਉਡ ਜਾਂਦਾ। ਕਦੀ ਅਸੀਂ ਦੋਨੋਂ ਤਿੜਕੇ ਭਾਂਡਿਆਂ ਵਾਂਗ ਆਪਸ ਵਿਚੀਂ ਵੱਜਦੇ ਵੀ। ਫੇਰ ਵੀ ਸਾਡੀ ਸਾਂਝ ਦਾ ਹੁਲਾਰ ਤੇ ਹੁਲਾਸ ਮੇਰੇ ਅੰਦਰ ਨੂੰ ਭਰਿਆ-ਭਕੁੰਨਿਆ ਰੱਖਦਾ।

..ਮੈਂ ਆਪਣੇ ਘਰ ਵਿਚ ਮਨ ਦੀ ਮਰਜ਼ੀ ਕਰਦੀ। ਚਹੁੰ ਕੰਧਾਂ ਅੰਦਰ ਮੇਰੀ ਸਰਦਾਰੀ ਸੀ। ਜੋ ਮੈਂ ਚਾਹੁੰਦੀ ਬਸ ਉਹੋ ਹੀ ਹੁੰਦਾ। ਉਸ ਵੇਲ਼ੇ ਮੈਨੂੰ ਬਾਪੂ ਜੀ ਦੀ ਆਖੀ ਗੱਲ ਚੇਤੇ ਆਉਂਦੀ ਕਿ ਆਪਣੇ ਘਰ ਵਿਚ ਤੀਵੀਂ ਰਾਣੀ ਹੁੰਦੀ ਐ। ਮੈਨੂੰ ਮੇਰਾ ਘਰ ਮਹਿਲ ਜਾਪਦਾ। ਮੈਂ ਸੋਚਦੀ ਕਿ ਇਸ ਤੋਂ ਵੱਧ ਨਸ਼ਾ ਹੋਰ ਹੋ ਵੀ ਕੀ ਸਕਦੈ ?

ਨਵਤੇਜ ਦੀ ਚੁੱਪ-ਚੁਪੀਤੀ ਸ਼ਖ਼ਸੀਅਤ ਤੋਂ ਅਸੀਂ ਸਾਰੇ ਝਕਦੇ ਸਾਂ। ਬੱਚਿਆਂ ਨੂੰ ਉਸਦਾ ਡਰ ਰਹਿੰਦਾ ਸੀ।...ਤੇ ਹੁਣ ? ਉਡਾਣਾਂ ਭਰਦੀ ਜ਼ਿੰਦਗੀ ਜਦੋਂ ਢਲਾਣਾਂ ਦਾ ਰੁਖ਼ ਕਰਕੇ ਤੁਰੀ ਤਾਂ ਧੜੱਮ ਡਿੱਗੀ ਰੜੇ ਮੈਦਾਨਾਂ ਵਿਚ। ਭਰੇ-ਭਕੁੰਨੇ ਘਰ ਵਿਚ ਵੀ ਰਿਹਾ ਹੀ ਕੁਝ ਨ੍ਹੀ। ਕੰਧਾਂ ਦੇ ਘੇਰੇ ਵਿਚ ਤਨਹਾਈ ਦੀ ਹਮਕ ਰਹਿ ਗਈ। ਸਿਰਫ਼ ਇਕਲਾਪੇ ਦਾ ਵਾਸ। ਗੂੰਜਦੇ ਹਾਸੇ ਅਲੋਪ ਹੋ ਗਏ। ਤੇ ਮੈਂ ਕਮਲ਼ੀ ਉਹ ਕੋਨੇ ਭਾਲ਼ਦੀ ਹਾਂ, ਜਿੱਥੇ ਰੁੱਸੀਆਂ ਹੋਈਆਂ ਹਵਾਵਾਂ ਖ਼ਿਜ਼ਾਂ ਵਿਚ ਬਦਲ ਗਈਆਂ। ਵਕਤ ਦੀ ਗਾਚਣੀ ਵੀ ਪੋਚੇ ਲਾ ਕੇ ਤੁਰ ਗਈ। ਸੋਚਦੀ ਹਾਂ, ਬੱਚਿਆਂ ਦੀਆਂ ਕਿਲਕਾਰੀਆਂ ਕਿਤੇ ਇਹਨਾਂ ਕੋਨਿਆਂ ਵਿਚ ਹੀ ਗੂੰਜ ਰਹੀਆਂ ਹੋਣਗੀਆਂ। ਮੇਰੇ ਕੰਨ ਸੁਣਨ ਦਾ ਯਤਨ ਕਰਦੇ ਹਨ। ਪਰ ਉਹ ਤਾਂ ਕਦੀ ਇਸ ਕੋਨੇ ਤੇ ਕਦੀ ਓਸ ਕੋਨੇ ਵਿਚ ਜਿਵੇਂ ਛਪਨ ਹੋ ਗਈਆਂ। ਰਲ਼ ਗਈਆਂ ਉਸ ਬਾਸੀ ਹਵਾ ਦੇ ਝੋਕੇ ਵਿਚ। ਵਕਤ ਦੇ ਉੜੇ ਫੰਭਿਆਂ ਵਿਚ। ਤੇ ਘਰ ਖੜ੍ਹਾ ਭਾਂ-ਭਾਂ ਕਰਦਾ ਹੈ। ਵਿਚਾਲ਼ੇ ਖੜੋਤੀ ਹਾਂ ਮੈਂ। ਵਿੰਡੋ ਵਿਚੀਂ ਆਪਣੇ ਰਾਹ ਜਾਂਦੀ ਦੁਨੀਆਂ ਨੂੰ ਦੇਖਦੀ ਹਾਂ, ਜਿਸ ਵਿਚ ਮੈਂ ਗੁਆਚ ਜਹੀ ਗਈ ਹਾਂ।

ਨਜ਼ਰ ਗਾਰਡਨ ਵੱਲ ਪੈਂਦਿਆਂ 'ਸ਼ੈਲੀ' ਸੋਚ ਵਿਚ ਫੇਰ ਉੱਭਰਦੀ ਹੈ। ਨਵਤੇਜ ਵਾਂਗ ਉਹ ਵੀ ਮੇਰੇ ਮੱਥੇ ਦੀਆਂ ਤ੍ਰੇੜਾਂ ਵਿਚ ਧਸੀ ਰਹਿੰਦੀ ਹੈ। ਕਦੀ-ਕਦਾਈਂ ਗਰਮੀਆਂ ਦੇ ਦਿਨਾਂ ਨੂੰ ਜਦੋਂ ਉਸਦਾ ਪਤੀ 'ਕੌਨ' ਗਾਰਡਨ ਵਿਚ ਕੰਮ ਕਰ ਰਿਹਾ ਹੋਵੇ ਤਾਂ ਉਹ ਆਪਣੇ ਪੈਟੀਓ ਦੀ ਪਉੜੀ 'ਤੇ ਬੈਠ ਰਹਿੰਦੀ ਹੈ। ਮੈਂ ਉਸਨੂੰ ਜਾਣ ਬੁੱਝ ਕੇ ਬੁਲਾਉਂਦੀ ਹਾਂ। ਉਸਨੂੰ ਬੁਲਾਉਂਦਿਆਂ ਹੋਇਆਂ, ਉਸ ਨਾਲ ਗੱਲਾਂ ਕਰਦਿਆਂ ਐਂਜ ਲਗਦੈ ਜਿਵੇਂ ਮੈਂ ਨਵਤੇਜ ਨਾਲ ਗੱਲਾਂ ਕਰ ਰਹੀ ਹੋਵਾਂ। ਲਗਦੈ ਜਿਵੇਂ ਉਹ ਵੀ ਸ਼ੈਲੀ ਦੇ ਨਾਲ਼ ਦੀ ਪਉੜੀ 'ਤੇ ਬੈਠਾ ਹੋਵੇ।

ਹੁਣ ਜਿਵੇਂ 'ਸ਼ੈਲੀ' ਦੀ ਚੁੱਪ ਵੀ ਥੋੜ੍ਹੀ ਜਿਹੀ ਮੇਰੇ ਨਾਲ ਖੁੱਲ੍ਹਣ ਲੱਗ ਗਈ ਹੈ। ਉਹ ਨਿੱਕੀਆਂ ਨਿੱਕੀਆਂ ਗੱਲਾਂ ਸਾਂਝੀਆਂ ਕਰ ਲੈਂਦੀ ਹੈ। ਗਾਰਡਨ ਦੀ ਵਾੜ ਕੋਲ਼ ਖੜੋ ਕੇ ਅਸੀਂ ਦੁੱਖਾਂ-ਸੁੱਖਾਂ ਦੀ ਚਰਖੀ ਘੁਮਾ ਲੈਂਦੀਆਂ ਹਾਂ। ਇਕ ਵਾਰੀ ਮੈਨੂੰ ਏਸ ਨੇ ਹੀ ਦੱਸਿਆ ਸੀ ਕਿ, "ਸੈਰ ਕਰਨ ਵਾਲ਼ੇ ਜੋੜੇ 'ਸੈਮ' ਤੇ 'ਐਂਜਲਾ' ਦਾ ਕਿਸੇ ਵੇਲ਼ੇ ਬਹੁਤ ਵੱਡਾ ਕੰਮ ਸੀ। ਮਕਾਨ ਚਾਰ ਹਜ਼ਾਰ ਸੁਕੇਅਰ ਫੁੱਟ ਦਾ ਸੀ। ਸਭ ਕੁਝ ਐਵੇਂ ਗਿਆ। ਔਲਾਦ ਹੋਵੇ ਤਾਂ ਚੰਗੀ। ਵਰਨਾ ਨਾ ਹੋਵੇ।" ਇਹ ਆਖਦਿਆਂ ਹੋਇਆਂ ਸ਼ੈਲੀ ਨੇ ਹਉਕਾ ਲੈ ਕੇ ਆਪਣੇ ਪੇਟ ਵੱਲ ਵੀ ਜਿਵੇਂ ਦੇਖਿਆ ਸੀ, ਤੇ ਪਿਛਾਂਹ ਮੁੜਕੇ ਆਪਣੇ ਘਰ ਦੀ ਹਨ੍ਹੇਰੀ ਖਾਮੋਸ਼ ਹਵਾ ਨੂੰ ਆਪਣੀ ਹਿੱਕ 'ਚ ਦੱਬਿਆ ਸੀ ਜਾਂ ਮੈਨੂੰ ਹੀ ਇਹ ਭੁਲੇਖਾ ਪਿਆ ਹੋਣੈ।

ਮੈਂ ਚੁੱਪ ਰਹੀ। ਸ਼ੈਲੀ ਤੋਂ ਕੋਈ ਸਵਾਲ ਨਾ ਪੁੱਛਿਆ। ਏਸ ਵਿਸ਼ੇ 'ਤੇ ਮੈਂ ਕੋਈ ਵੀ ਗੱਲ ਸ਼ੈਲੀ ਨਾਲ਼ ਨਾ ਛੇੜਦੀ। ਮੈਨੂੰ ਮਹਿਸੂਸ ਹੁੰਦਾ ਜਿਵੇਂ ਮੈਂ ਉਸਦੀ ਕਿਸੇ ਦੁਖਦੀ ਰਗ਼ 'ਤੇ ਉਂਗਲ ਧਰ ਰਹੀ ਹੋਵਾਂ। ਸ਼ੈਲੀ ਤਾਂ ਕੌਨ ਨੂੰ ਕੰਮ ਕਰਦਿਆਂ ਦੇਖ ਕੇ ਖ਼ੁਸ਼ ਹੋ ਜਾਂਦੀ ਸੀ। ਉਸੇ ਨੂੰ ਵਾਚਦੀ ਰਹਿੰਦੀ। ਕਿਸੇ ਅੰਦਰਲੀ ਤਾਂਘ ਨੂੰ ਜ਼ਾਹਰ ਹੀ ਨਾ ਕਰਦੀ। ਸ਼ਾਇਦ ਏਸੇ ਵਾਸਤੇ ਚੁੱਪ ਨੇ ਉਸਦੇ ਅੰਦਰ-ਬਾਹਰ ਵਾਸ ਕਰ ਲਿਆ ਸੀ। ਤੇ ਮੈਂ ਵੀ ਉਸਦੇ ਅਹਿਸਾਸ ਦੀ ਲਛਮਣ-ਰੇਖਾ ਦੇ ਅੰਦਰ ਪੈਰ ਨਾ ਪਾਉਂਦੀ। ਆਪਣੇ ਬੱਚਿਆਂ ਦੀ ਵੀ ਕੋਈ ਗੱਲ ਉਸ ਨਾਲ ਸਾਂਝੀ ਨਾ ਕਰਦੀ।

ਇਕ ਵਾਰੀ ਕੌਨ ਨੇ ਮੈਨੂੰ ਆਖਿਆ ਸੀ, "ਕਿਰਨ ! ਬੇ-ਔਲਾਦ ਇਨਸਾਨ ਦੀ ਤਾਂਘ ਔਲਾਦ ਲਈ ਹੁੰਦੀ ਐ ਤੇ ਜੇ ਕਰ ਔਲਾਦ ਹੋਵੇ ਤਾਂ ਵੈਸੇ ਚੈਨ ਨਹੀਂ। ਸੈਮ ਤੇ ਐਂਜਲਾ ਹੀ ਦੇਖ ਲੈ ਕਿਵੇਂ ਬੁਢਾਪਾ ਢੋਅ ਰਹੇ ਹਨ। ਤੈਨੂੰ ਪਤਾ ਹੀ ਹੋਣੈ, ਦੋ ਬੱਚੇ ਸਨ ਉਹਨਾਂ ਦੇ। ਗਲਤ ਰਸਤਿਆਂ 'ਤੇ ਦੋਨੋਂ ਤੁਰ ਪਏ। ਮਾਂ-ਪਿਉ ਪੈਸੇ ਦੀ ਦੌੜ ਵਿਚ ਲੱਗੇ ਰਹੇ। ਘਰ-ਘਾਟ ਬਣਾਉਂਦੇ ਰਹੇ। ਸੋਚਦੇ ਹੋਣਗੇ,



ਜਮੈਕਾ ਤੋਂ ਇੱਥੇ ਆਏ ਹਾਂ ਤਾਂ ਬੱਚਿਆਂ ਦਾ ਭਵਿੱਖ ਉੱਜਲ ਬਣਾ ਦੇਈਏ। ਜੋ ਕੁਝ ਅਸੀਂ ਨਹੀਂ ਦੇਖਿਆ, ਮਾਣਿਆ, ਉਹ ਸਭ ਇਹਨਾਂ ਦੀ ਝੋਲ਼ੀ ਪਾ ਦੇਈਏ। ਪਰ ਹੋਇਆ ਇਸਦੇ ਉਲਟ। ਬਣਿਆ ਬਣਾਇਆ ਸਭ ਪਲਾਂ ਵਿਚ ਖਤਮ ਹੋ ਗਿਆ ਜਦੋਂ ਇਹਨਾਂ ਦੇ ਮੁੰਡੇ ਪੀਟਰ ਨੇ ਪਤਾ ਨਹੀਂ ਕਿੱਥੋਂ ਗੰਨ ਲੈ ਲਈ। ਅੱਜ ਬਾਰਡਰ ਦੇ ਦੂਜੇ ਬੰਨਿਉਂ ਏਸ ਤਰ੍ਹਾਂ ਦਾ ਅਸਲਾ ਕੈਨੇਡਾ ਦੇ ਬਸੀਮਿਆਂ ਦੇ ਅੰਦਰ ਵੀ ਧਸ ਗਿਆ ਹੈ ਨਾ।" ਉਸਨੇ ਜਿਵੇਂ ਮੇਰੇ 'ਤੇ ਹੀ ਸਵਾਲੀਆ ਨਜ਼ਰ ਸਿੱਟਦਿਆਂ ਆਖਿਆ।

ਫੇਰ ਮੇਰਾ ਉੱਤਰ ਉਡੀਕੇ ਬਗ਼ੈਰ ਹੀ ਬੋਲਿਆ ਸੀ, "ਭੈੜੇ ਨੇ ਹੋਰ ਮੁੰਡਿਆਂ ਨਾਲ ਰਲ਼ ਕੇ, ਫੰਨ ਕਰਦਿਆਂ ਹੋਇਆਂ ਦੋ-ਚਾਰ ਫ਼ਾਇਰ ਕਰ ਦਿੱਤੇ। ਸੜਕ 'ਤੇ ਤੁਰੇ ਜਾਂਦੇ ਨਿਰਦੋਸ਼ਾਂ ਨੂੰ ਨਿਸ਼ਾਨਾ ਬਣਾ ਲਿਆ। ਇਕ ਬੱਚੀ ਥਾਂ ਹੀ ਮਰ ਗਈ ਤੇ ਨਾਲ਼ ਹੀ ਮਰ ਗਈ ਉਸਦੀ ਮਾਂ। ਮੁੰਡਾ ਇਹ ਕਾਰਾ ਕਰਕੇ ਘਰ ਪਰਤ ਆਇਆ। ਜਦੋਂ ਘਰ ਆਏ ਨੂੰ ਮਾਂ ਨੇ ਡਾਂਟਿਆ, ਦੋ ਧਰੀਆਂ ਵੀ, ਅਤੇ ਪੁਲੀਸ ਨੂੰ ਫੋਨ ਕਰਨ ਲਈ ਐਂਜਲਾ ਵਧੀ ਤਾਂ ਉਸਨੇ ਇਕ ਗੋਲੀ ਮਾਂ ਦੇ ਵੀ ਕੱਢ ਮਾਰੀ। ਵਿਚਾਰੀ ਦੀ ਜਾਨ ਭਾਵੇਂ ਬਚ ਗਈ ਪਰ ਉਮਰ ਭਰ ਲਈ ਅਪਾਹਜ ਹੋ ਗਈ। ਸੈਮ ਨੂੰ ਵੀ ਕੰਮ ਛੱਡਣਾ ਪਿਆ। ਕੌਣ ਸਾਂਭਦਾ ਘਰ ਵਾਲ਼ੀ ਨੂੰ। ਹੋਮ ਕੇਅਰ ਵਾਲ਼ੇ ਤਾਂ ਘੰਟਾ ਦੋ ਘੰਟੇ ਲਈ ਆਉਂਦੇ ਹਨ। ਮਾੜਾ-ਮੋਟਾ ਇਸਨੂੰ ਧੋ-ਸੁਆਰ ਜਾਂਦੇ ਹਨ। ਇਸਦਾ ਕਮਰਾ ਸਾਫ਼ ਕਰ ਜਾਂਦੇ ਹਨ। ਬਾਕੀ ਸਮਾਂ ਕੌਣ ਕਟਾਵੇ ? ਸਾਰੀ ਉਮਰ ਲਈ ਪੁੱਤ ਵੀ ਜੇਲ੍ਹ ਵਿਚ ਜਾ ਬੈਠਾ। ਵਿਗੜੀ ਹੋਈ ਧੀ ਆਪਣੇ ਰਾਹ ਤੁਰ ਗਈ। ਘਰ ਦੀ ਮੌਰਟਗੇਜ ਦੀ ਡਿਸਬਿਲਟੀ ਇੰਸ਼ੂਰੈਂਸ ਨਾ ਹੋਣ ਕਰਕੇ ਸੈਮ ਤੋਂ ਮੌਰਟਗੇਜ ਦੇ ਨਾ ਹੋਈ। ਘਰ ਬੈਂਕ ਲੈ ਗਈ। ਬੰਦੇ ਦੀ ਜ਼ਿੰਦਗੀ ਤਬਾਹ ਹੋ ਗਈ। ਜਦੋਂ ਬੁਰਾ ਵੇਲ਼ਾ ਆਉਂਦਾ ਹੈ ਤਾਂ ਬੰਦਾ ਬੇਵਸ ਹੋ ਜਾਂਦੈ।"

ਕੌਨ ਦੱਸਦਾ ਰਿਹਾ। ਉਸਦੇ ਚਿਹਰੇ ਦੀਆਂ ਝੁਰੜੀਆਂ ਵਿਚ ਜਿਵੇਂ ਹੋਰ ਵੀ ਤ੍ਰੇੜਾਂ ਆ ਗਈਆਂ। ਉਸਦੀਆਂ ਅੱਖਾਂ ਅੰਦਰ ਵੱਲ ਨੂੰ ਧਸ ਗਈਆਂ ਜਾਪੀਆਂ। ਉਸਦੇ ਮੋਟੇ-ਠੁੱਲੇ ਬੁਲ੍ਹ ਜਿਵੇਂ ਸੁੱਤ ਹੋ ਗਏ।

ਪਰ ਮੇਰੇ ਕੋਲ਼ੋਂ ਹੋਰ ਕੋਈ ਸਵਾਲ ਨਾ ਪੁੱਛਿਆ ਗਿਆ। ਤੇ ਨਾ ਹੀ ਉਸਦੇ ਤੇ ਸ਼ੈਲੀ ਦੇ ਬਾਰੇ ਕੁਝ ਪੁੱਛ ਹੋਇਆ। ਸੋਚਿਆ ਪਤਾ ਨਹੀਂ ਕਿਹੜਾ ਸਵਾਲ ਇਸਦੇ ਪੱਛ ਲਾ ਦਏ। ਹਰ ਕੋਈ ਆਪਣੇ ਦੁੱਖਾਂ ਦੀ ਪਟਾਰੀ ਨੂੰ ਰੇਸ਼ਮੀ ਪੱਟ ਵਿਚ ਵਲ੍ਹੇਟੀ ਫਿਰਦੈ।...ਤੇ ਚੁੱਪ-ਚਪੀਤੀ ਮੈਂ ਆਪਣੇ ਅੰਦਰ ਆ ਵੜੀ ਸੀ।

ਸੋਚ ਮੇਰੇ ਆਪਣੇ ਵੱਲ ਘੁੰਮਦੀ ਹੈ। ਮੈਨੂੰ ਉਹ ਦਿਨ ਚੇਤੇ ਆਉਂਦੇ ਹਨ ਜਿਹਨਾਂ ਦਿਨਾਂ ਦੀ ਸੁਨਹਿਰੀ ਝਲਕ ਜ਼ਿੰਦਗੀ ਨੂੰ ਰੁਸ਼ਨਾ ਦਿੰਦੀ ਸੀ। ਸਮੇਂ ਦੀ ਘੁਟਣ ਛੂ-ਮੰਤਰ ਹੋ ਜਾਂਦੀ ਸੀ। ਉਸ ਪਲ ਤੋਂ ਬਿਨਾਂ ਕੁਝ ਚੇਤੇ ਦੀ ਸਲੇਟ 'ਤੇ ਉਕਰਦਾ ਹੀ ਨਹੀਂ ਸੀ। ਚੇਤੇ ਆਉਂਦਾ ਹੈ, ਜਦੋਂ ਅਸੀਂ ਬੱਚੇ ਪਾਲ਼ਦੇ, ਘਰ ਸਾਂਭਦੇ, ਦਿਵਾਨੇ ਹੋਏ ਤੁਰੇ ਫਿਰਦੇ ਸਾਂ। ਨਵਤੇਜ ਕੰਮ ਤੋਂ ਪਰਤਦੇ, ਬੀਅਰ ਦੀ ਬੋਤਲ ਲੈ ਕੇ ਬੱਚਿਆਂ ਨਾਲ ਮੈਚ ਦੇਖਣ ਬੈਠ ਜਾਂਦੇ। ਜਦੋਂ ਮੈਂ ਖਿੱਝਦੀ-ਖਪਦੀ ਤਾਂ ਆਵਾਜ਼ ਗੂੰਜਦੀ, "ਯਾਰ! ਐਵੇਂ ਨਾ ਸਾਡਾ ਕਚੂਮਰ ਜਿਹਾ ਕੱਢੀ ਜਾਇਆ ਕਰ। ਧੀਰਜ ਧਰਿਆ ਕਰ।"

ਇਹ ਸੋਚਦਿਆਂ ਹੋਇਆਂ ਮੇਰਾ ਆਪ-ਮੁਹਾਰੇ ਹਾਸਾ ਨਿਕਲ਼ ਗਿਆ। ਆਲਾ-ਦੁਆਲਾ ਦੇਖਦੀ ਹਾਂ, ਹਵਾ ਵਿਚ ਜਿਵੇਂ ਬੀਤੇ ਦੀ ਚੀਕ ਉੱਭਰੀ ਹੋਵੇ। ਸਾਂ-ਸਾਂ ਦੀ ਆਵਾਜ਼ ਕੰਨਾਂ ਨੂੰ ਕੁਰੇਦ ਰਹੀ ਹੋਵੇ।

ਉਸ ਬੀਤੇ ਵਿਚ ਉਹ ਪਲ ਮੇਰਾ ਖਹਿੜਾ ਨਹੀਂ ਛੱਡਦੇ। ਬਿਸਤਰ ਵਿਚ ਪਿਆਂ ਇਕ ਲਾਸ਼ ਜਿਵੇਂ ਨਾਲ ਸੁੱਤੀ ਪਈ ਰਹਿੰਦੀ ਹੋਵੇ। ਹਨੇਰੇ ਦੀਆਂ ਅੱਖਾਂ ਵਿਚ ਲੋਅ ਚਮਕਦੀ ਹੈ। ਉਹ ਲੋਅ ਆਸਮਾਨਾਂ ਦੇ ਬੱਦਲਾਂ ਵਿਚ ਕਿਧਰੇ ਛਪਨ ਹੋ ਗਈ ਹੋਣੀ ਐ। ਚੰਨ ਦੀ ਚਾਨਣੀ ਵਿਚ ਇਕ-ਮਿਕ ਹੋ ਕੇ ਮੇਰੇ ਘਰ ਦੇ ਗਾਰਡਨ ਵਿਚ ਬਿਖਰ ਗਈ ਹੋਵੇਗੀ। ਜਾਂ ਨਿਗਲ ਲਈ ਹੋਣੀ ਐ ਕਿਸੇ ਸੂਰਜ ਨੇ।

...ਤੇ ਮੈਂ ਰਹਿ ਗਈ ਚਾਰ ਧੀਆਂ-ਪੁੱਤਾਂ ਦੀਆਂ ਫ਼ਰਮਾਇਸ਼ਾਂ ਪੂਰੀਆਂ ਕਰਦੀ। ਗਲ਼ ਦੀ ਪੰਜਾਲੀ ਮੈਂ ਹੋਰ ਨੂੜ ਲਈ। ਤੇ ਮੈਂ ਜਿਵੇਂ ਬੌਰੀ ਹੋ ਗਈ। ਨਾ ਮੈਥੋਂ ਕੁੜੀਆਂ ਸਾਂਭੀਆਂ ਜਾਣ ਤੇ ਨਾ ਮੁੰਡੇ। ਨਵਤੇਜ ਨੇ ਮੁੰਡਿਆਂ-ਕੁੜੀਆਂ ਨੂੰ ਕਦੀ ਕੋਈ ਕੌੜਾ-ਮਿੱਠਾ ਬੋਲਿਆ ਹੀ ਨਹੀਂ ਸੀ। ਉਹ ਬੋਲ

ਸਕਦਾ ਹੀ ਨਹੀਂ ਸੀ। ਤੇ ਹੁਣ ਜਿਹੜਾ ਰੱਤੀ-ਮਾਸਾ ਡਰ ਉਹਨਾਂ ਦੇ ਮਨਾਂ ਵਿਚ ਹੈ ਵੀ ਸੀ ਉਹ ਵੀ ਨਹੀਂ ਸੀ ਰਿਹਾ।

ਕੁੜੀਆਂ ਵੱਡੀਆਂ ਹੋਈਆਂ ਤਾਂ ਕਿਤਾਬਾਂ ਜੋਗੀਆਂ ਰਹਿ ਗਈਆਂ। ਮਿੱਤਰਾਂ-ਦੋਸਤਾਂ ਨੂੰ ਮਿਲਣ-ਗਿਲਣ ਜੋਗੀਆਂ ਰਹਿ ਗਈਆਂ। ਕੰਮ ਤੋਂ ਆਉਂਦੀਆਂ ਤਾਂ "ਟੂ ਟਾਇਰਡ" ਆਖ ਕੇ ਟੀ. ਵੀ. ਦੇਖਣ ਬੈਠ ਜਾਂਦੀਆਂ ਤੇ ਜਾਂ ਆਪਣੇ ਫਰੈਂਡਾਂ ਨਾਲ਼ ਬਾਹਰ ਨਿਕਲ ਜਾਂਦੀਆਂ। ਮੁੰਡੇ ਤਾਂ ਕਦੀ ਕੰਮ ਲਾਏ ਹੀ ਨਹੀਂ ਸਨ। ਉਹਨਾਂ ਨੂੰ ਜ਼ਿੰਮੇਵਾਰੀ ਦਾ ਕੋਈ ਪਤਾ ਹੀ ਨਹੀਂ ਸੀ। ਅਸੀਂ ਸੋਚਦੇ ਸੀ ਕਿ ਸਾਰੀ ਉਮਰ ਇਹਨਾਂ ਨੇ ਵੀ ਕੰਮ ਹੀ ਕਰਨੈ। ਇਹੋ ਦਿਨ ਹਨ, ਹੱਸ ਖੇਡ ਲੈਣ।

ਮੇਰੇ ਨਾਲ਼ ਕੰਮ ਕਰਦੀ ਮੇਰੀ ਸਹੇਲੀ ਮਾਰਗਰੇਟ ਨੇ ਆਪਣੀ ਜ਼ਿੰਦਗੀ ਨੂੰ ਆਪਣੇ ਰੰਗ ਨਾਲ਼ ਢਾਲ਼ਿਆ ਹੋਇਆ ਸੀ ਜਿਸਨੂੰ ਮੈਂ ਗੋਰੀ ਕਲਚਰ ਆਖ ਕੇ ਅੱਖੋਂ ਪਰੋਖੇ ਕਰ ਦਿੰਦੀ ਸਾਂ। ਸੋਚਦੀ ਸਾਂ, ਇਹ ਲੋਕ ਨਿੱਜ ਤੋਂ ਅੱਗੇ ਤਾਂ ਤੱਕਦੇ ਹੀ ਨਹੀਂ। ਇੰਜੁਆਏ ਕਰੋ, ਕਮਾਓ, ਖਾਓ-ਪੀਓ-ਉੜਾਓ ਤੇ ਮਰ ਜਾਓ।

ਮਾਰਗਰੇਟ ਨੇ ਬੱਚੇ ਪਾਲ਼ੇ, ਪੜ੍ਹਾਏ ਤੇ ਕੰਮਾਂ 'ਤੇ ਲੱਗਣ ਤੋਂ ਬਾਅਦ ਉਹਨਾਂ ਨੂੰ ਪਿੰਜਰੇ ਵਿਚੋਂ ਬਾਹਰ ਕੱਢ ਦਿੱਤਾ। ਕਹਿਣ ਲੱਗੀ, "ਆਪਣੀ-ਆਪਣੀ ਜ਼ਿੰਮੇਵਾਰੀ ਚੁੱਕੋ। ਆਪਣੇ ਬਿੱਲ-ਬੱਤੀਆਂ ਦਿਓ। ਕਦੀ ਆਓ ਮੈਨੂੰ ਮਿਲ਼ ਜਾਓ। ਮੈਂ ਆਪਣੀ ਜੌਬ ਪੂਰੀ ਕਰ ਦਿੱਤੀ ਹੈ।"

ਜਦੋਂ ਮਾਰਗਰੇਟ ਨੇ ਮੈਨੂੰ ਦੱਸਿਆ ਸੀ ਤਾਂ ਮੈਨੂੰ ਬੜਾ ਅਜੀਬ ਲੱਗਾ ਸੀ। ਮੈਂ ਸੋਚਿਆ ਸੀ, "ਕਿਹੋ ਜਿਹੀ ਮਾਂ ਹੈ? ਕਿਵੇਂ ਧੀਆਂ-ਪੁੱਤਾਂ ਨੂੰ ਧੱਕੇ ਮਾਰ ਕੇ ਬਾਹਰ ਕੱਢ ਰਹੀ ਹੈ? ਕਿੱਥੇ ਗਈ ਇਸਦੀ ਮਮਤਾ?"

ਮਾਰਗਰੇਟ ਤੇ ਜਿੰਮ ਦੋਨੋਂ ਕੰਮ ਕਰਦੇ। ਆਪਣਾ ਘਰ ਸਾਂਭਦੇ। ਐਸ਼ ਕਰਦੇ। ਜੋ ਕਮਾਉਂਦੇ, ਉਸ ਨਾਲ ਕਦੀ ਹੌਲੀਡੇਅ ਚਲੇ ਜਾਂਦੇ ਤੇ ਕਦੀ ਡਿਨਰ-ਡਾਂਸ 'ਤੇ ਚਲੇ ਜਾਂਦੇ। ਤੇ ਬੱਚੇ, ਜਦੋਂ ਉਹ ਆਵਾਜ਼ ਮਾਰਦੇ ਤਾਂ ਉਹਨਾਂ ਨੂੰ ਦੇਖਣ ਭੱਜੇ ਆਉਂਦੇ। ਉਹਨਾਂ ਦਾ ਵਿਗੜਿਆ ਹੋਇਆ ਪੁੱਤ ਵੀ ਘਰੋਂ ਬਾਹਰ ਜਾ ਕੇ ਜ਼ਿੰਮੇਵਾਰ ਬਣ ਗਿਆ ਸੀ। ਜਦੋਂ ਬੱਚਿਆਂ ਨੂੰ ਮਾਂ-ਪਿਉ ਦੀ ਲੋੜ ਪੈਂਦੀ ਤਾਂ ਮਾਰਗਰੇਟ ਤੇ ਜਿੰਮ ਦੌੜੇ ਜਾਂਦੇ।

ਪਰ ਮੈਂ ਏਸ ਸਭਿਅਤਾ ਨੂੰ ਸਮਝ ਹੀ ਨਾ ਸਕਦੀ। ਮੈਂ ਸੋਚਦੀ, ਜਿੰਨਾ ਪੈਸਾ ਹੌਲੀਡੇਅ 'ਤੇ ਗੁਆਉਣਾ ਹੈ, ਉਸਨੂੰ ਬਚਾਕੇ ਰੱਖਾਂਗੇ ਤਾਂ ਕਿਸੇ ਧੀ-ਪੁੱਤ ਦੇ ਅਰਥ ਆਊ। ਧੀਆਂ ਪੁੱਤਾਂ ਲਈ ਕੁਝ ਛੱਡ ਕੇ ਵੀ ਜਾਣਾ ਚਾਹੀਦਾ ਹੈ। ਪਰਦੇਸਾਂ ਵਿਚ ਡੇਰੇ ਕਾਹਦੇ ਲਈ ਲਾਏ ਹਨ? ਕੁਝ ਇਥੇ ਬਣਾਈਏ। ਪਿੱਛੇ ਕੁਝ ਬਣਿਆ ਹੋਵੇਗਾ, ਬੱਚਿਆਂ ਨੂੰ ਤਾਂ ਹੀ ਪਿੱਛੇ ਦਾ ਮੋਹ ਪਵੇਗਾ, ਆਪਣੀ ਬੋਲੀ, ਆਪਣੀ ਸਭਿਅਤਾ ਨਾਲ ਜੁੜਨਗੇ।

ਜਦੋਂ ਇਹੋ ਗੱਲ ਮੈਂ ਮਾਰਗਰੇਟ ਨੂੰ ਆਖਦੀ ਤਾਂ ਉਹ ਕਹਿੰਦੀ, "ਕਿਰਨ! ਜਿੰਨਾ ਮਰਜ਼ੀ ਜੋੜ ਕੇ ਛੱਡ ਜਾ। ਪਰ ਇਹਨਾਂ ਨੂੰ ਉਸ ਪੈਸੇ ਦੀ ਕੋਈ ਕਦਰ ਨ੍ਹੀ ਹੋਣੀ। ਦੇ ਵਿੱਲ ਨੌਟ ਅਪਰੀਸ਼ੀਏਟ ਇਟ। ਇਹਨਾਂ ਨੂੰ ਆਪ ਮਿਹਨਤ ਕੀਤੇ ਪੈਸੇ ਦੀ ਹੀ ਕਦਰ ਹੋਣੀ ਹੈ। ਤੇਰੇ ਹਾਰਡ ਅਰਨ ਮਨੀ ਨੂੰ ਇਹਨਾਂ ਨੇ 'ਪੀ-ਨੱਟ' ਵਾਂਗ ਚੱਬ ਜਾਣੈ। ਸੋ ਭਲੀ ਕਰ, ਆਪਣੀ ਜ਼ਿੰਦਗੀ ਜੀਣੀ ਸ਼ੁਰੂ ਕਰ। ਤੈਨੂੰ ਆਪਣੀ ਜ਼ਿੰਦਗੀ ਮਾਨਣ ਲਈ, ਆਪ ਹਿੰਮਤ ਕਰਨੀ ਪੈਣੀ ਐ। ਬੱਚਿਆਂ ਨੇ ਤਾਂ ਜਦੋਂ ਉਡਾਰੀ ਮਾਰੀ, ਕਿਧਰੇ ਨਜ਼ਰ ਨ੍ਹੀ ਆਉਣੇ। ਤੇ ਨਾ ਹੀ ਨਜ਼ਰ ਆਉਣੀ ਐ ਇਹਨਾਂ ਦੀ ਕਮਾਈ। ਮੇਰੇ ਪੀਟਰ ਵੱਲ ਹੀ ਦੇਖ ਲੈ, ਹੁਣ ਆਪ ਕੰਮ ਕਰਨਾ ਪੈਂਦੈ ਤਾਂ 'ਸੈਂਟ' ਵੱਧ ਨ੍ਹੀ ਖਰਚਦਾ।"

"ਨਹੀਂ ਨੀ, ਸਾਡਾ ਕਲਚਰ ਹੋਰ ਤਰ੍ਹਾਂ ਦਾ ਹੈ। ਅਸੀਂ ਇਕ ਦੂਜੇ ਦੇ ਨਾਲ਼ ਜਿਉਂਦੇ ਹਾਂ। ਇਕ ਦੂਜੇ ਲਈ ਜਿਉਂਦੇ ਹਾਂ। ਸਾਡੀ ਜ਼ਿੰਦਗੀ ਤਾਂ ਹੈ ਹੀ ਬੱਚਿਆਂ ਲਈ। ਫੇਰ ਮੈਂ ਵੀ ਤਾਂ ਜੀਅ ਰਹੀ ਹਾਂ। ਇਹ ਵੀ ਕੀ ਹੋਇਆ ਕਿ ਖਾ ਲਓ, ਪੀ ਲਓ ਤੇ ਡੰਡੇ ਵਜਾਓ। ਅਸੀਂ ਬੱਚਿਆਂ ਲਈ ਕੁਝ ਨਾ ਕਰਾਂਗੇ ਤਾਂ ਕੱਲ੍ਹ ਨੂੰ ਇਹ ਸਾਡੇ ਲਈ ਕਿਉਂ ਕਰਨਗੇ ਭਲਾ?"

ਮਾਰਗਰੇਟ ਨੇ ਮੇਰੇ ਨਾਲ਼ ਅਸਹਿਮਤੀ ਪ੍ਰਗਟ ਕੀਤੀ। "ਜੇ ਕਰ ਤੁਸੀਂ ਆਪਣੇ-ਆਪ ਦੀ ਅਤੇ ਆਪਣੇ ਵਕਤ ਦੀ ਕਦਰ ਕਰਨੀ ਸ਼ੁਰੂ ਕਰੋਗੇ ਤਾਂ ਹੀ ਬੱਚੇ ਤੁਹਾਡੀ ਰਿਸਪੈਕਟ ਕਰਨਗੇ। ਯੂ



ਮਾਰਕ ਮਾਈ ਵਰਡ, ਯੂ ਵਿਲ ਰਿਗਰੈੱਟ ਇਟ ਵਨ ਡੇ। ਪਛਤਾਏਂਗੀ ਇਕ ਦਿਨ।"

ਪਰ ਮੈਂ ਆਪਣੀ ਬੀਨ ਹੀ ਵਜਾਈ ਜਾਂਦੀ। ਉਸਦੀ ਕੋਈ ਨਸੀਅਤ ਮੇਰੇ 'ਤੇ ਅਸਰ ਨਾ ਕਰਦੀ।

...ਵਕਤ ਦੇ ਨਾਲ ਜਿਸਮ ਦਾ ਬੁਢਾਪਾ ਵੀ ਵਧ ਰਿਹਾ ਸੀ। ਹੱਡ-ਗੋਡੇ ਘਿਸਦੇ ਜਾ ਰਹੇ ਸਨ। ਪੇਟ ਦੀ ਤਕਲੀਫ਼ ਕਾਰਨ ਜਦੋਂ ਮੇਰਾ ਅਪਰੇਸ਼ਨ ਹੋਇਆ, ਉਸਤੋਂ ਬਾਅਦ ਕਈ ਕੰਪਲੀਕੇਸ਼ਨ ਹੋਈਆਂ ਤਾਂ ਮੈਨੂੰ ਘਰ ਬੈਠਣਾ ਪੈ ਗਿਆ। ਸੋਚਿਆ ਦੋ ਸਾਲਾਂ ਨੂੰ ਵੀ ਰਿਟਾਇਰਮੈਂਟ ਲੈਣੀ ਹੀ ਐ ਤੇ ਹੁਣ ਹੀ ਕਿਉਂ ਨਾ। ਫੇਰ ਮੇਰੀ ਕੱਲੀ ਜਾਨ। ਮੇਰੀਆਂ ਦੋ ਰੋਟੀਆਂ ਲਈ, ਕੀ ਲੋੜ ਐ ਟੁੱਟ-ਟੁੱਟ ਕੇ ਮਰਨ ਦੀ। ਏਨਾ ਕੁ ਮੇਰੇ ਕੋਲ਼ ਜਮ੍ਹਾ ਵੀ ਐ ਤੇ ਫੇਰ ਪੂਰੀ ਉਮਰ ਬੱਚਿਆਂ 'ਤੇ ਲਾਈ ਐ ਮੈਂ। ਤਪੱਸਿਆ ਕੀਤੀ ਐ। ਲੋੜ ਵੇਲੇ ਇਹਨਾਂ ਨੇ ਸਭ ਕੁਝ ਕਰ ਲੈਣੈ। ਮੈਨੂੰ ਰੁਲਣ ਨਹੀਂ ਦੇਣਗੇ।

ਪਰ ਨਹੀਂ, ਵਿਹਲੇ ਬੈਠਿਆਂ ਮੈਨੂੰ ਜ਼ਿੰਦਗੀ ਦੀ ਅਸਲੀ ਹਕੀਕਤ ਦੀਆਂ ਧੱਜੀਆਂ ਉੜਦੀਆਂ ਦੇਖਣ ਦਾ ਮੌਕਾ ਮਿਲਿਆ। ਇੰਝ ਮਹਿਸੂਸ ਹੋਇਆ ਜਿਵੇਂ ਹਰ ਅਹਿਸਾਸ ਦੀ ਪਤੰਗ ਅਸਮਾਨੀਂ ਉੜਦੀ ਹੋਈ ਕੱਟ ਹੋ ਕੇ ਜ਼ਮੀਨ 'ਤੇ ਠਾਹ ਕਰਕੇ ਵੱਜਦੀ ਹੋਵੇ। ਵਾਰ-ਵਾਰ ਮੇਰੀਆਂ ਆਸਾਂ ਦੇ ਪਰ ਕੁਤਰ ਹੁੰਦੇ ਹੋਣ।

ਮੈਂ ਦੋਹਾਂ ਮੁੰਡਿਆਂ ਨੂੰ ਪੜ੍ਹਾ ਲਿਖਾ ਦਿੱਤਾ ਸੀ। ਵੱਡੇ ਜੌਹਨੀ ਨੂੰ ਫਾਇਨੈਂਸ ਕੰਪਨੀ ਵਿਚ ਮੈਨੇਜਰ ਦੀ ਜੌਬ ਮਿਲ਼ ਗਈ ਤੇ ਛੋਟਾ ਰਾਜਾ ਬਹੁਤਾ ਨਹੀਂ ਪੜ੍ਹਿਆ ਫੇਰ ਵੀ ਉਹ ਸਾਊਂਡ ਟੈਕਨੌਲੋਜੀ ਦਾ ਕੋਰਸ ਕਰਕੇ ਕੰਮ ਦੀ ਤਲਾਸ਼ ਵਿਚ ਸੀ। ਇਕ-ਦੋ ਦਿਨ ਪਾਰਟ ਟਾਈਮ ਕੰਮ ਕਰੀ ਵੀ ਜਾਂਦਾ ਸੀ। ਥੋੜ੍ਹਾ ਸੁਸਤ ਸੀ ਪਰ ਮੈਨੂੰ ਆਸ ਸੀ ਕਿ ਉਹ ਆਪਣੀ ਜ਼ਿੰਦਗੀ ਸੁਆਰ ਲਵੇਗਾ। ਮੇਰੀਆਂ ਕੁੜੀਆਂ ਪੜ੍ਹਨ ਨੂੰ ਬਹੁਤ ਚੰਗੀਆਂ ਸਨ। ਦੋਨੋਂ ਯੂਨੀਵਰਸਿਟੀ ਜਾਂਦੀਆਂ ਸਨ। ਵੱਡੀ ਮਾਸਟਰਜ਼ ਕਰ ਰਹੀ ਸੀ। ਅਖੀਰਲਾ ਵਰ੍ਹਾ ਸੀ। ਤੇ ਛੋਟੀ ਸਾਇਕੌਲੋਜੀ ਦੇ ਫਾਈਨਲ ਵਰ੍ਹੇ ਵਿਚ ਸੀ। ਦੋਨੋਂ ਪਾਰਟ ਟਾਈਮ ਕੰਮ ਵੀ ਕਰਦੀਆਂ ਸਨ। ਰਹਿੰਦੀਆਂ ਘਰ ਹੀ ਸਨ। ਘਰ ਵੀ ਕਾਹਦਾ, ਸਵੇਰੇ ਘਰੋਂ ਨਿਕਲ਼ ਜਾਂਦੀਆਂ, ਚੋਖੀ ਰਾਤ ਗਈ ਤਕ ਘਰ ਵੜਦੀਆਂ। ਕਹਿੰਦੀਆਂ ਲਾਇਬਰੇਰੀ ਵਿਚ ਕੰਮ ਸੌਖਾ ਹੋ ਜਾਂਦਾ ਹੈ। ਕੰਮ, ਪੜ੍ਹਨ, ਮਿੱਤਰਾਂ-ਦੋਸਤਾਂ ਨੂੰ ਮਿਲਣ-ਗਿਲਣ ਵਿਚ ਉਹਨਾਂ ਕੋਲ਼ ਘਰ ਲਈ ਵਕਤ ਨਿਕਲਦਾ ਹੀ ਨਾ। ਵਿਆਹ-ਸ਼ਿਆਹ ਲਈ ਵੀ ਮੰਨਦੀਆਂ ਨਹੀਂ ਸਨ। ਜੇ ਕਰ ਮੈਂ ਸੋਚਦੀ ਕਿ ਪੜ੍ਹਾਈ ਹੁਣ ਖਤਮ ਹੀ ਐ ਤੇ ਇਹਨਾਂ ਨੂੰ ਆਪਣੇ ਘਰ ਤੋਰ ਦਿਆਂ ਤਾਂ ਗੱਲ ਨਹੀਂ ਸਨ ਕਰਨ ਦਿੰਦੀਆਂ। ਕਦੀ-ਕਦੀ ਕਿਤੇ ਦੱਸ-ਪੁੱਛ ਪਈ ਤੇ ਕਿਸੇ ਮੁੰਡੇ ਨੂੰ ਮੈਂ ਮਿਲ਼ਾਉਂਦੀ ਤਾਂ ਬੜੀਆਂ ਬੀਬੀਆਂ ਹੋ ਕੇ ਦੇਖ-ਮਿਲ਼ ਲੈਂਦੀਆਂ ਪਰ ਅਗਲੇ ਦੇ ਜਾਣ ਮਗਰੋਂ ਟੀਟਣਾ ਦਿਖਾ ਦਿੰਦੀਆਂ। ਸੌ-ਸੌ ਨੁਕਸ ਕੱਢਦੀਆਂ। ਕਹਿੰਦੀਆਂ, 'ਇਸਨੂੰ ਬੈਠਣਾ ਨ੍ਹੀ ਆਉਂਦਾ, ਇਸਨੂੰ ਝਾਕਣਾ ਨ੍ਹੀ ਆਉਂਦਾ, ਇਸਦੀ ਮਾਂ ਕਿੱਦਾਂ ਦੀ ਐ, ਇਸਦੀ ਪੜ੍ਹਾਈ ਕੀ ਐ? ਇਸਨੂੰ ਕੱਪੜੇ ਨ੍ਹੀ ਪਾਉਣੇ ਆਉਂਦੇ, ਹੀ ਇੱਜ਼ ਸੋ ਇੰਡੀਅਨ। ਯਕ!' ਗੱਲ ਕੀ ਉਹ ਮੈਨੂੰ ਬੁੱਧੂ ਬਣਾਈ ਰੱਖਦੀਆਂ।

ਮੈਂ ਕਮਲ਼ੀ ਇਹੋ ਮੰਨਦੀ ਰਹੀ। ਸੋਚਦੀ ਰਹੀ, ਕੁੜੀਆਂ ਮਿਹਨਤ ਕਰ ਰਹੀਆਂ ਹਨ। ਚਲੋ ਕੁਝ ਬਣ ਜਾਣਗੀਆਂ। ਜਦੋਂ ਤਕ ਮੇਰੇ ਵਿਚ ਸਾਹ-ਸਤ ਹੈ, ਮੈਂ ਘਰ ਸਾਂਭੀ ਜਾਂਦੀ ਹਾਂ। ਉਸਤੋਂ ਬਾਅਦ ਬੱਚਿਆਂ ਨੇ ਆਪ ਹੀ ਸਾਂਭ ਲੈਣਾ ਹੈ। ਮੈਨੂੰ ਤਸੱਲੀ ਸੀ ਕਿ ਮੇਰੇ ਬੱਚੇ ਜ਼ਿੰਦਗੀ ਦੀਆਂ ਪੁਲਾਂਘਾਂ ਸਹੀ ਪੁੱਟ ਰਹੇ ਹਨ। ਕਦੇ ਕੋਈ ਸ਼ਿਕਾਇਤ ਬਾਹਰੋਂ ਨਹੀਂ ਸੀ ਆਈ।

ਪਰ ਕਿੱਥੇ, ਜਦੋਂ ਮੇਰੇ ਸਿਰ ਪਹਾੜ ਟੁੱਟਣ ਲੱਗੇ ਤਾਂ ਮੈਨੂੰ ਮਾਰਗਰੇਟ ਦੀ ਆਖੀ ਗੱਲ ਚੇਤੇ ਆਈ ਕਿ 'ਤੈਨੂੰ ਬੱਚਿਆਂ ਦੇ ਨਾਲ ਇਕ ਬਾਉਂਡਰੀ ਰੱਖਣੀ ਪਵੇਗੀ, ਆਦਰ ਦੀ, ਵਿਸ਼ਵਾਸ ਦੀ, ਡਿਸਿਪਲਿਨ ਦੀ। ਮਾਂ-ਬਾਪ ਨੂੰ ਆਪਣੀ ਹੋਂਦ ਬਰਕਰਾਰ ਰੱਖਣੀ ਚਾਹੀਦੀ ਹੈ, ਵਰਨਾ ਬੱਚੇ ਤੁਹਾਡੇ ਉੱਪਰ ਦੀ ਮਿਲਟਰੀ ਦੇ ਬੂਟਾਂ ਨਾਲ਼ ਤੁਹਾਨੂੰ ਲਤਾੜਦੇ ਚਲੇ ਜਾਣਗੇ।'

ਇਹੋ ਗੱਲ ਹੋਈ, ਬੱਚੇ ਪੜ੍ਹ ਜ਼ਰੂਰ ਚੰਗਾ ਗਏ ਸਨ। ਕਿਸੇ ਐਬ-ਵੈਲ ਵਿਚ ਵੀ ਨਹੀਂ ਸਨ ਪਏ। ਪਰ ਜ਼ਿੰਦਗੀ ਲਈ ਨਜ਼ਰੀਆ ਉਹਨਾਂ ਦਾ ਹੋਰ ਹੀ ਸੀ, ਜੋ ਮੇਰੀ ਸੋਚ ਦੇ ਡੱਬੇ ਵਿਚ ਨਹੀਂ ਸੀ

ਫਿੱਟ ਹੁੰਦਾ। ਮੇਰੇ ਵੱਡੇ ਮੁੰਡੇ ਜੌਹਨੀ ਨੂੰ ਨਾਲ਼ ਕੰਮ ਕਰਦੀ ਕੁੜੀ 'ਸਰਿਤਾ' ਮਿਲ਼ੀ ਤੇ ਉਸਨੇ ਵਿਆਹ ਕਰਾਉਣ ਦਾ ਫੈਸਲਾ ਕਰ ਲਿਆ। ਸਰਿਤਾ ਗੁਜਰਾਤੀ ਸੀ। ਮੈਂ ਬਥੇਰਾ ਸਮਝਾਇਆ ਕਿ "ਆਪਾਂ ਪੰਜਾਬੀ ਹਾਂ ਤੇ ਇਹ ਗੁਜਰਾਤੀ। ਸਾਡਾ ਸੋਚਣ ਦਾ, ਮਿਲਣ-ਗਿਲਣ ਦਾ ਢੰਗ ਵੱਖਰਾ ਹੈ, ਬੋਲੀ ਵੱਖਰੀ ਹੈ। ਆਪਾਂ ਨੂੰ ਖਾਨਦਾਨੀਆਂ ਵੀ ਦੇਖਣੀਆਂ ਪੈਂਦੀਆਂ ਹਨ। ਧੀ-ਪੁੱਤ ਬਰਾਬਰੀ ਦਾ ਹੋਵੇ, ਘਰ ਵਿਚ ਬਰਾਬਰਤਾ ਨਾਲ਼ ਵਿਚਰ ਸਕਦਾ ਹੋਵੇ, ਘਰ-ਬਾਰ ਸਾਂਭ-ਸੰਭਾਲ ਸਕਦਾ ਹੋਵੇ, ਤਾਂ ਹੀ ਠੀਕ ਐ।"

ਪਰ ਨਹੀਂ, ਉਹ ਆਖਣ ਲੱਗਾ, "ਬਰਾਬਰੀ ਤਾਂ ਦੋ ਪਾਰਟਨਰਜ਼ ਦੀ ਹੁੰਦੀ ਹੈ। ਨੌਟ ਲਾਈਕ ਯੂ ਐਂਡ ਪਾਪਾ। ਆਈ ਡੌਂਟ ਵਾਂਟ ਟੂ ਡਰੈਗ ਮਾਈ ਲਾਈਫ਼। ਫੇਰ, ਆਪਾਂ ਕਿੰਨਾ ਕੁ ਮਿਲਣਾ ਐ। ਕਿਸੇ ਸੋਸ਼ਲ ਫੰਕਸ਼ਨ 'ਤੇ ਹੀ ਤਾਂ ਮਿਲਣਾ-ਗਿਲਣਾ ਐ। ਰਹਿਣਾ ਤਾਂ ਮੈਂ ਓਸ ਨਾਲ਼। ਇਸਦੀ ਤੁਹਾਨੂੰ ਫ਼ਿਕਰ ਨ੍ਹੀ ਹੋਣੀ ਚਾਹੀਦੀ। ਇੱਟਸ ਮਾਈ ਲਾਈਫ਼। ਮੈਂ ਚਾਹੁੰਦਾ ਹਾਂ ਕਿ ਤੁਸੀਂ ਮੇਰੀ ਖੁਸ਼ੀ ਵਿਚ ਸ਼ਾਮਿਲ ਹੋਵੋ ਪਰ ਜੇ ਨਹੀਂ..." ਉਸਨੇ ਗੱਲ ਅਧੂਰੀ ਛੱਡ ਦਿੱਤੀ।

ਜੌਹਨੀ ਦੀਆਂ ਗੱਲਾਂ ਮੇਰਾ ਅੰਦਰ ਤੀਰਾਂ ਵਾਂਗ ਵਿੰਨ੍ਹ ਗਈਆਂ। ਉਸਦੀ ਅਧੂਰੀ ਗੱਲ ਸਮਝਣ ਲਈ ਮੇਰੀ ਬੁੱਧ ਆਰੀ ਹੋ ਗਈ। ਕੰਨਾਂ ਵਿਚੋਂ ਸੇਕ ਨਿਕਲਣ ਲੱਗ ਪਿਆ। ਮੈਂ ਬੜਾਂਦੀ ਹੋਈ ਬੋਲੀ, "ਜੇ ਨਹੀਂ ਦਾ ਕੀ ਮਤਲਬ ? ਤੇਰੀ ਲਾਈਫ਼ 'ਤੇ ਮੇਰਾ ਕੋਈ ਹੱਕ ਨ੍ਹੀ ?...ਤੇ ਤੇਰਾ ਖਿਆਲ ਐ ਕਿ ਅਸੀਂ ਲਾਈਫ਼ ਡਰੈਗ ਕੀਤੀ ਐ ?" ਮੈਂ ਵੀ ਰੋਹ 'ਚ ਆ ਕੇ ਕਿਹਾ ਸੀ।

"ਮਾਮ ਯੂਅਰ ਟਾਈਮਜ਼ ਵਰ ਡਿਫ਼ਰੈਂਟ। ਆਈ ਵਾਂਟ ਏ ਕੰਪੈਨੀਅਨ ਨਾਟ ਖਾਨਦਾਨੀ। ਆਈ ਐਮ ਨਾਟ ਮੈਰਿੰਗ ਏ ਖਾਨਦਾਨੀ। ਦਿਸ ਇਜ਼ ਆਲ ਬੁੱਲ। ਤੁਹਾਨੂੰ ਆਪਣੀ ਸੋਚ ਬਦਲਣੀ ਪਵੇਗੀ। ਇਹ ਇੰਡੀਆ ਨ੍ਹੀ ਹੈ। ਹੁਣ ਇਕੀਵੀਂ ਸਦੀ ਹੈ। ਤੁਸੀਂ ਇੰਡੀਅਨਜ਼ ਅਠਾਰਵੀਂ ਸਦੀ ਵਿਚ ਜਿਉਂਦੇ ਹੋ।"

ਜੌਹਨੀ ਦੀਆਂ ਗੱਲਾਂ ਸੁਣ ਕੇ ਮੈਂ ਥਾਂ ਹੀ ਖੜੋਤੀ ਰਹਿ ਗਈ। "ਅਸੀਂ ਇੰਡੀਅਨਜ਼" ਸ਼ਬਦ ਮੇਰੇ ਕੰਨਾਂ ਵਿਚ ਗੂੰਜਣ ਲੱਗ ਪਿਆ। ਨਵਤੇਜ ਕਹਿੰਦੇ ਹੁੰਦੇ ਸਨ ਕਿ 'ਤੇਰੇ ਬੱਚੇ ਕਦੀ ਤੇਰੇ ਉਲਟ ਨਹੀਂ ਹੋਣਗੇ। ਤੂੰ ਆਪਣੀ ਪੂਰੀ ਜ਼ਿੰਦਗੀ ਇਹਨਾਂ ਦੇ ਲੇਖੇ ਲਾਈ ਹੈ। ਰਾਤਾਂ ਜਾਗੀਆਂ ਹਨ। ਮੈਨੂੰ ਭਾਵੇਂ ਇਹ ਨਾ ਕਦੀ ਪੁੱਛਣ ਪਰ ਤੇਰੇ ਲਈ, ਇਹ ਤੈਥੋਂ ਕਦੀ ਵੱਖ ਨ੍ਹੀ ਹੋ ਸਕਦੇ।' ਤੇ ਫੇਰ ਮਾਰਗਰੇਟ ਦੇ ਸ਼ਬਦ ਵੀ ਮੇਰੇ ਕੰਨਾਂ ਵਿਚ ਗੂੰਜਣ ਲੱਗੇ। 'ਬੱਚਿਆਂ ਨੂੰ ਤੁਹਾਡੀ ਤਾਂ ਹੀ ਰਿਸਪੈਕਟ ਹੋਣੀ ਐ ਜੇ ਕਰ ਤੁਸੀਂ ਆਪਣੀ ਰਿਸਪੈਕਟ ਆਪ ਕਰੋਗੇ।'

ਮੈਨੂੰ ਸਮਝ ਨਹੀਂ ਸੀ ਆਈ ਕਿ ਮੈਂ ਕਿਹੜੀ ਭੁੱਲ ਕਰ ਬੈਠੀ ਸਾਂ। ਵਿਸ਼ਾਲ ਅੰਬਰ ਵਿਚ ਫੈਲੀ ਮੇਰੀ ਦੁਨੀਆਂ ਸੁੰਗੜ ਕੇ ਕਿਵੇਂ ਚੱਪਾ ਕੁ ਰਹਿ ਗਈ ਸੀ। ਇਸ ਝਟਕੇ ਨੇ ਮੈਨੂੰ ਦੂਜੇ ਬੱਚਿਆਂ ਵੱਲ ਵੀ ਗੰਭੀਰਤਾ ਨਾਲ਼ ਸੋਚਣ ਸਮਝਣ ਲਈ ਮਜਬੂਰ ਕੀਤਾ। ਜਿਉਂ ਜਿਉਂ ਮੈਂ ਉਹਨਾਂ ਨੂੰ ਜਾਨਣ-ਸਮਝਣ ਦਾ ਯਤਨ ਕਰਨ ਲੱਗੀ ਤਾਂ ਵਾਰੀ-ਵਾਰੀ ਮੇਰੇ ਵਿਸ਼ਵਾਸ ਦੀਆਂ ਧੱਜੀਆਂ ਉਡੀਆਂ। ਮੇਰੀ ਦੁਨੀਆਂ ਲੀਰੋ-ਲੀਰ ਹੋ ਗਈ।

ਮੇਰੀਆਂ ਕੁੜੀਆਂ ਪੜ੍ਹਦੀਆਂ ਜ਼ਰੂਰ ਸਨ। ਪਰ ਉਹ ਬਾਹਰ ਕੀ ਕਰਦੀਆਂ ਸਨ, ਉਹ ਮੈਨੂੰ ਬਹੁਤ ਦੇਰ ਬਾਅਦ ਪਤਾ ਲੱਗਿਆ। ਛੋਟੀ ਧੀ ਗੁਰਿੰਦਰ ਸਿਗਰਟਾਂ ਪੀਣ ਦੀ ਆਦੀ ਹੋ ਚੁੱਕੀ ਸੀ। ਵੱਡੀ ਐਨੀ ਖੁੱਲ੍ਹੀ ਹੋ ਚੁੱਕੀ ਸੀ ਕਿ ਦਾਰੂ ਦੇ ਨਸ਼ੇ ਵਿਚ ਜੋ ਕਾਲ਼ਾ-ਗੋਰਾ ਮਿਲ਼ ਪੈਂਦਾ ਉਸੇ ਨਾਲ਼ ਤੁਰ ਪੈਂਦੀ ਸੀ। ਇਹ ਉਸ ਉੱਤੇ ਕਿਉਂ ਤੇ ਕਿਵੇਂ ਅਸਰ ਪਿਆ, ਇਹ ਵੀ ਮੈਨੂੰ ਦੇਰ ਨਾਲ਼ ਪਤਾ ਲੱਗਾ। ਜਿਸ ਮੁੰਡੇ ਨੂੰ ਉਹ ਪਾਗਲਾਂ ਵਾਂਗ ਚਾਹੁੰਦੀ ਸੀ, ਉਹ ਮੁੰਡਾ ਉਸ ਨੂੰ ਮੈਲੀ ਚਾਦਰ ਵਾਂਗ ਵਰਤ ਕੇ ਸੁੱਟ ਗਿਆ। ਆਖਣ ਲੱਗਾ, "ਤੇਰੇ ਵਰਗੀਆਂ ਕੁੜੀਆਂ ਤਾਂ ਸਿਰਫ਼ ਵਕਤ ਟਪਾਉਣ ਲਈ ਹੁੰਦੀਆਂ। ਵਿਆਹ ਤਾਂ ਸੋਚ ਸਮਝ ਕੇ ਹੀ ਕਰਾਉਣਾ ਪੈਂਦਾ।"

ਇਸ ਹਾਦਸੇ ਦਾ ਅਸਰ ਮੇਰੀ ਧੀ 'ਤੇ ਐਨਾ ਪਿਆ ਕਿ ਪਤਾ ਨਹੀਂ ਉਹ ਆਪਣੇ ਬੁਆਏ ਫਰੈਂਡ ਨੂੰ ਹਰਟ ਕਰ ਰਹੀ ਸੀ ਜਾਂ ਆਪਣੇ ਆਪ ਨੂੰ ਜਾਂ ਉਹਨਾਂ ਬੰਦਿਆਂ ਨੂੰ ਜਿਹੜੇ ਉਸਦੇ ਰਾਤਾਂ ਦੇ



ਸਾਥੀ ਸਨ, ਪਰ ਉਹ ਕਿਸੇ ਖਾਈ ਵੱਲ ਨੂੰ ਜ਼ਰੂਰ ਜਾ ਰਹੀ ਸੀ। ਇਹ ਵੀ ਹੋ ਸਕਦੈ ਕਿ ਦਰਦ ਦਾ ਜਿਹੜਾ ਟੋਆ ਉਸਦੇ ਅੰਦਰ ਪੁੱਟਿਆ ਗਿਆ ਸੀ, ਉਸਨੂੰ ਪੂਰਨ ਦੀ ਕੋਸ਼ਿਸ਼ ਕਰ ਰਹੀ ਹੋਵੇ।

ਦੋਨੋਂ ਕੁੜੀਆਂ ਟਿਕੀ ਰਾਤ ਘਰ ਆਉਂਦੀਆਂ ਸਨ। ਸਵੇਰੇ ਨਿਕਲ਼ ਜਾਂਦੀਆਂ। ਵੀਕ ਐਂਡ 'ਤੇ ਵੀ ਪੜ੍ਹਨ ਦੇ ਬਹਾਨੇ ਬਾਹਰ ਨੂੰ ਚਲੇ ਜਾਂਦੀਆਂ। ਮੈਂ ਸੋਚਦੀ ਕਿਸੇ ਸਹੇਲੀ ਦੇ ਘਰ ਗਈਆਂ ਜਾਂ ਲਾਇਬਰੇਰੀ ਗਈਆਂ ਹੋਣਗੀਆਂ। ਮੈਨੂੰ ਕੀ ਪਤਾ ਬਾਹਰ ਕੀ ਕਰਦੀਆਂ ਸਨ। ਪਤਾ ਤਾਂ ਉਦੋਂ ਲੱਗਾ ਜਦੋਂ ਕੁੜੀਆਂ ਦੀ ਗੈਂਗ ਨੇ, "ਐਮਾ" ਨਾਂ ਦੀ ਕੁੜੀ ਨੂੰ ਕੁੱਟ ਕੇ ਹਸਪਤਾਲ ਪਹੁੰਚਾ ਦਿੱਤਾ ਸੀ। ਮੇਰੀ ਧੀ ਗੁਰਿੰਦਰ, ਜਿਸਨੂੰ ਸਾਰੇ ਗਵਿਨ ਬੁਲਾਉਂਦੇ ਸਨ, ਵੀ ਉਸ ਵਿਚ ਸ਼ਾਮਿਲ ਸੀ। ਜਿਸ ਮੁੰਡੇ ਨੂੰ ਗਵਿਨ ਪਸੰਦ ਕਰਦੀ ਸੀ, ਐਮਾ ਵੀ ਉਸ ਮੁੰਡੇ ਨੂੰ ਪਸੰਦ ਕਰਦੀ ਸੀ। ਪਹਿਲਾਂ ਕੁੜੀਆਂ ਨੇ ਉਸਨੂੰ ਡਰਾਇਆ ਧਮਕਾਇਆ। ਪਰ ਐਮਾ ਵੀ ਜ਼ਿੱਦੀ ਸੀ। ਨਾ ਮੰਨੀ। ਨਤੀਜੇ ਵਜੋਂ ਸਾਰੀਆਂ ਕੁੜੀਆਂ ਕੱਠੀਆਂ ਹੋ ਕੇ, ਜਾ ਧਮਕੀਆਂ ਉਸਦੇ ਦਰ 'ਤੇ। ਚੰਗੀ ਖੜਕਾਈ ਐਮਾ ਹਾਕੀਆਂ ਨਾਲ਼। ਐਮਾ ਦੀ ਮਾਂ ਜਦੋਂ ਕੰਮ ਤੋਂ ਪਰਤੀ ਤਾਂ ਧੀ ਦਾ ਹਾਲ ਦੇਖ ਕੇ ਹਾਲੋਂ ਬੇਹਾਲ ਹੋ ਗਈ। ਉਸਨੇ ਧੀ ਨੂੰ ਹਸਪਤਾਲ ਪਹੁੰਚਾਇਆ ਤੇ ਪੁਲੀਸ ਨੂੰ ਮੇਰੇ ਦਰ ਭੇਜ ਦਿੱਤਾ। ਇਕ ਮੁੰਡੇ ਕਾਰਨ ਹੋਈ ਲੜਾਈ ਨੇ ਸਾਨੂੰ ਕੋਰਟ ਦੇ ਕਟਹਿਰੇ ਵਿਚ ਖੜ੍ਹਾ ਕਰ ਦਿੱਤਾ ਸੀ। ਉਸ ਵੇਲ਼ੇ ਮੈਨੂੰ ਸਮਝ ਆਈ ਸੀ ਕਿ ਮਾਰਗਰੇਟ ਕੀ ਕਹਿੰਦੀ ਸੀ ਕਿ ਬੱਚਿਆਂ ਨੂੰ ਡਸਿਪਲਨ ਦੀ ਲੋੜ ਹੁੰਦੀ ਐ। ਘਰ ਵਿਚ ਰੂਲਜ਼-ਰੈਗੂਲੇਸ਼ਨ ਦੀ ਲੋੜ ਹੁੰਦੀ ਹੈ। ਬੱਚਿਆਂ ਨੂੰ ਪਿਆਰ ਕਰੀ ਜਾਵੋ, ਉਹਨਾਂ ਦੀਆਂ ਮੰਗਾਂ ਮੰਨੀ ਜਾਵੋ, ਇਹ ਵੀ ਕੋਈ ਵਧੀਆ ਪੇਰੈਂਟਿੰਗ ਨਹੀਂ ਹੈ।

ਗੁਰਿੰਦਰ ਨੂੰ ਜੁਰਮਾਨੇ ਦੇ ਨਾਲ਼ ਵਾਰਨਿੰਗ ਦੇ ਕੇ ਛੱਡ ਦਿੱਤਾ ਗਿਆ। ਇਸ ਵੇਲ਼ੇ ਹੀ ਮੈਨੂੰ ਉਸਦੀ ਸਿਗਰਟ ਨੋਸ਼ੀ ਦਾ ਪਤਾ ਚੱਲਿਆ। ਮੈਂ ਰੋਈ-ਪਿੱਟੀ-ਕੁਰਲਾਈ। ਬਥੇਰਾ ਆਪਣਾ-ਆਪ ਭੰਨਿਆ। ਸੌ-ਸੌ ਮਿੰਨਤਾਂ ਕੁੜੀ ਨੇ ਮੇਰੀਆਂ ਕੀਤੀਆਂ। ਮਾਫ਼ੀਆਂ ਮੰਗੀਆਂ। ਸਿਗਰਟਾਂ ਵੀ ਉਸਨੇ ਛੱਡ ਦਿੱਤੀਆਂ। ਦੋ ਹਫ਼ਤੇ ਉਹ ਸਿਗਰਟ ਪੀਣ ਲਈ ਤੜਫਦੀ ਰਹੀ। ਉਸਦੀਆਂ ਆਂਦਰਾਂ ਵਿਲਕਦੀਆਂ ਵੇਖ ਕੇ ਮੇਰੀ ਮਮਤਾ ਪਿੰਘਲ-ਪਿੰਘਲ ਜਾਵੇ। ਮੇਰਾ ਜੀਅ ਕਰੇ ਮੈਂ ਆਪ ਜਾ ਕੇ ਸਿਗਰਟ ਲਿਆ ਦੇਵਾਂ। ਫੇਰ ਮਨ ਨੂੰ ਹਾਠਾ ਕਰ ਲਿਆ ਕਿ ਮੈਨੂੰ ਕਮਜ਼ੋਰ ਨ੍ਹੀ ਪੈਣਾ ਚਾਹੀਦਾ।

ਕਿਉਂ ਸੋਚਾਂ ਅੱਜ ਖਹਿੜਾ ਨ੍ਹੀ ਛੱਡਦੀਆਂ। ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਜਿਵੇਂ ਬੀਤੇ ਦਾ ਮਾਤਮ ਮਨਾਉਣ ਵਿੰਡੋ ਵਿਚੀਂ ਅੰਦਰ ਆ ਵੜੀਆਂ ਹੋਣ। ਸੈਮ ਬਤਖ਼ਾਂ ਨੂੰ ਚੋਗਾ ਪਾ ਰਿਹਾ ਹੈ ਤੇ ਮੈਂ ਫੇਰ ਉਹਨਾਂ ਸੋਚਾਂ ਵਿਚ ਗਲਤਾਨ ਹੋਈ ਜਾ ਰਹੀ ਹਾਂ।

ਸੋਚਦੀ ਹਾਂ, ਕੁਝ ਵਕਤ ਤਾਂ ਚੰਗਾ ਨਿਕਲ਼ ਗਿਆ ਸੀ। ਵੱਡੀ ਵੀ ਜ਼ਰਾ ਸੰਭਲ਼ ਗਈ ਸੀ। ਮੈਂ ਸੋਚਿਆ ਸੀ ਹੁਣ ਸਭ ਕੁਝ ਠੀਕ ਹੋ ਜਾਵੇਗਾ। ਕੁੜੀ ਸੁਧਰ ਜਾਵੇਗੀ। ਪਰ ਕਿੱਥੇ ? ਗਵਿਨ ਵੀ ਉਸੇ ਮੁੰਡੇ ਦੇ ਮਗਰ ਫਿਰਦੀ ਰਹੀ। ਵੈਸੇ ਉਸਦੇ ਰੰਗ-ਢੰਗ ਵਿਚ ਬਹੁਤ ਫ਼ਰਕ ਆ ਚੁੱਕਾ ਸੀ। ਉਸਦੀ ਮੈਨੂੰ ਸਮਝ ਨ੍ਹੀ ਸੀ ਆ ਰਹੀ ਕਿ ਇਹ ਗਵਿਨ ਦਾ ਕੋਈ ਹੋਰ ਢੌਂਗ ਸੀ ਜਾਂ ਉਹ ਸੱਚੀਂ ਬਦਲ ਰਹੀ ਸੀ। ਮੈਂ ਸੋਚਦੀ ਸਾਂ ਸ਼ਾਇਦ ਕੋਰਟਾਂ ਦੇ ਚੱਕਰ ਤੋਂ ਡਰ ਗਈ ਹੋਵੇ। ਲੋਕਾਚਾਰੀ ਦੇ ਡਰੋਂ ਮੈਂ ਵੀ ਗੱਲ ਬਾਹਰ ਨਾ ਕੱਢ ਸਕੀ। ਗੋਰਿਆਂ ਵਾਂਗ ਧੀ ਨੂੰ ਵੀ ਨਾ ਕਹਿ ਸਕੀ ਕਿ ਆਪਣਾ ਕੋਈ ਥਾਂ-ਥਿੱਤਾ ਦੇਖੇ। ਸੋਚਿਆ ਆਖ਼ਰ ਧੀ ਐ। ਇਸਨੂੰ ਵਿਆਉਣਾ ਵੀ ਐ। ਲੋਕਾਂ ਕੋਲ਼ ਭਿਣਕ ਪੈ ਗਈ ਤਾਂ ਕਿੱਥੇ ਰਿਸ਼ਤਾ ਕਰੂੰਗੀ। ਮੈਂ ਸੋਚਦੀ ਕਿ, ਇੰਡੀਆ ਜਾਊਂਗੀ, ਉੱਥੇ ਇਹਨੂੰ ਵਿਆਹ ਲਿਆਊਂਗੀ। ਕੈਨੇਡੇ ਦੇ ਲਾਲਚ ਨੂੰ ਚੰਗਾ ਰਿਸ਼ਤਾ ਮਿਲ ਜਾਣੈ। ਫੇਰ ਮੇਰੀ ਧੀ ਪੜ੍ਹੀ-ਲਿਖੀ ਵੀ ਐ ਤੇ ਸੋਹਣੀ ਵੀ। ਗੋਰੇ ਮੁੰਡੇ ਤੋਂ ਵੀ ਖਹਿੜਾ ਛੁੱਟੂ।

ਪਰ ਨਹੀਂ ਉਸਨੇ ਤਾਂ ਇਕ ਹੀ ਰੱਟ ਲਾਈ ਹੋਈ ਸੀ ਕਿ ਮੈਂ ਉਸੇ ਮੁੰਡੇ ਨਾਲ਼ ਵਿਆਹ ਕਰਾਉਣੈ। ਮੈਂ ਬਥੇਰਾ ਸਮਝਾਇਆ, ਝਿੜਕਿਆ-ਝੰਬਿਆ ਵੀ ਕਿ "ਅਸੀਂ ਗੋਰਿਆਂ ਦੀ ਕਲਚਰ ਵਿਚ ਨਹੀਂ ਮਿਕਸ ਹੋ ਸਕਦੇ। ਫੇਰ ਲੋਕਾਂ ਨੂੰ ਮੈਂ ਕੀ ਦੱਸੂੰਗੀ ?"

ਕਹਿੰਦੀ, "ਉਹ ਤੁਹਾਡੀ ਇੱਜ਼ਤ ਕਰਦੈ। ਮੈਨੂੰ ਪਿਆਰ ਕਰਦੈ। ਮੈਨੂੰ ਓਸਨੇ ਮੇਰੀਆਂ ਭੁੱਲਾਂ

ਲਈ ਮਾਫ਼ ਵੀ ਕਰ ਦਿੱਤੈ। ਮੈਂ ਉਸੇ ਦੀ ਖ਼ਾਤਰ ਆਪਣੇ ਆਪ ਨੂੰ ਸੰਵਾਰਿਆ ਹੈ। ਫੇਰ ਤੁਹਾਨੂੰ ਕਾਹਦੀ ਮੁਸੀਬਤ ਹੈ?"

ਕੁੜੀ ਦੇ ਵਾਰ-ਵਾਰ ਕਹਿਣ 'ਤੇ, ਮੈਂ ਮੁੰਡੇ ਨੂੰ ਮਿਲਣ ਲਈ ਮੰਨ ਗਈ। ਸੋਚਿਆ, ਮੁੰਡੇ ਨਾਲ਼ ਗੱਲ ਕਰਾਂਗੀ। ਸ਼ਾਇਦ ਉਸਦੇ ਮਨ-ਸੁਮੱਤਿਆ ਪੈ ਜਾਵੇ। ਤੇ ਉਹ ਇਹਦਾ ਖਹਿੜਾ ਛੱਡ ਦੇਵੇ। ਮੇਰੀ ਬਣੀ-ਬਣੀ ਵੀ ਰਹਿ ਜਾਊ।

ਜਦੋਂ ਮੈਂ ਰਿਚਰਡ ਨੂੰ ਮਿਲੀ ਤਾਂ ਉਹ ਮੈਨੂੰ ਮੇਰੇ ਧੀਆਂ-ਪੁੱਤਾਂ ਨਾਲੋਂ ਚੰਗਾ ਲੱਗਾ। ਵਧੀਆ ਸਲੀਕਾ। ਆਖਣ ਲੱਗਾ, "ਇਹ ਕਲਚਰ ਦਾ ਡਰ ਮੇਰੇ ਮਾਂ-ਪਿਉ ਵਿਚ ਵੀ ਐ। ਪਰ ਉਹ ਸਾਨੂੰ ਇਕ ਮੌਕਾ ਦੇਣ ਨੂੰ ਤਿਆਰ ਹਨ। ਕੀ ਤੁਸੀਂ ਵੀ ਸਾਨੂੰ ਉਹ ਚਾਂਸ ਨੀ ਦੇ ਸਕਦੇ? ਮੈਂ ਤੁਹਾਡੀ ਧੀ ਨੂੰ ਸੱਚ ਹੀ ਬਹੁਤ ਪਿਆਰ ਕਰਦਾ ਹਾਂ। ਮੈਂ ਉਸ ਨਾਲ਼ ਪੂਰੀ ਜ਼ਿੰਦਗੀ ਕੱਟਣਾ ਚਾਹੁੰਦਾ ਹਾਂ। ਤੁਹਾਡੀ ਧੀ ਬਹੁਤ ਚੰਗੀ ਹੈ। ਦਿਲ ਦੀ ਮਾੜੀ ਨਹੀਂ। ਵੈਸੇ ਬੜੀ ਸੰਸਕਾਰੀ ਹੈ।"

ਮੈਨੂੰ ਜਿਵੇਂ ਉਹਦੀਆਂ ਗੱਲਾਂ ਨੇ ਮੋਹ ਲਿਆ। ਕਹਿਣ ਲੱਗਾ, "ਜਿੱਦਾਂ ਤੁਸੀਂ ਆਖੋਗੇ, ਮੈਂ ਵਿਆਹ ਉਸੇ ਤਰ੍ਹਾਂ ਕਰਵਾਵਾਂਗਾ। ਵਰਨਾ ਤੁਹਾਡੇ ਬਿਨਾਂ ਮੇਰਾ ਇਹ ਦਿਨ ਅਧੂਰਾ ਰਹਿ ਜਾਵੇਗਾ। ਮੈਂ ਨਹੀਂ ਚਾਹੁੰਦਾ ਕਿ ਮੈਂ ਆਪਣੀ ਜ਼ਿੰਦਗੀ ਦੀ ਸ਼ੁਰੂਆਤ ਤੁਹਾਡੇ ਅਸ਼ੀਰਵਾਦ ਤੋਂ ਬਿਨਾਂ ਕਰਾਂ।"

ਰਿਚਰਡ ਦੀਆਂ ਗੱਲਾਂ ਸੁਣਦਿਆਂ ਹੋਇਆਂ ਮੈਂ ਆਪਣੇ ਪੁੱਤਾਂ ਅਤੇ ਧੀਆਂ ਨੂੰ ਉਸਦੇ ਬਰਾਬਰ ਰੱਖਕੇ ਤੋਲਣ ਲੱਗੀ ਤਾਂ ਮੈਨੂੰ ਕੱਲੇ ਰਿਚਰਡ ਦਾ ਪਲੜਾ ਭਾਰੀ ਲੱਗਾ। ਮੇਰੀ ਧੀ ਵੀ ਮੈਨੂੰ ਸਿਆਣੀ ਹੋ ਗਈ ਜਾਪੀ। ਉਸ ਵੇਲੇ ਮੈਂ ਲਾਹ ਦਿੱਤੀ ਲੋਈ। ਖੜ੍ਹ ਗਈ ਡਟ ਕੇ। ਰਿਸ਼ਤੇਦਾਰਾਂ ਨੇ ਸੌ-ਸੌ ਕਹੀਆਂ-ਸੁਣੀਆਂ। ਪਰ ਮੈਂ ਇਕ ਨਾ ਮੰਨੀ। ਕਰ ਦਿੱਤਾ ਵਿਆਹ ਗੱਜ-ਵੱਜ ਕੇ। ਸੋਚਿਆ ਚੋਰ ਹਾਂ ਕਿ ਚੋਰਾਂ ਦੀ ਭੈਣ। ਦੁਨੀਆਂ ਦੇ ਸਾਮ੍ਹਣੇ ਤੋਰਾਂਗੀ ਧੀ ਨੂੰ।

ਸੋਚ ਮੇਰੇ ਪੁੱਤ ਵੱਲ ਜਾਂਦੀ ਹੈ, ਮੈਂ ਸੋਚਦੀ ਹਾਂ ਕਿ ਕਾਸ਼ ਮੇਰਾ ਪੁੱਤ ਵੀ ਏਸੇ ਤਰ੍ਹਾਂ ਦੀ ਬੋਲੀ ਬੋਲਦਾ। ਜਾਂ ਗੁਜਰਾਤੀ ਕੁੜੀ ਹੀ ਮੈਨੂੰ ਮੋਹ ਲੈਂਦੀ। ਮੇਰਾ ਡਰ ਦੂਰ ਕਰ ਦਿੰਦੀ। ਪਰ ਉਹ ਤਾਂ ਬਿਨਾਂ ਕਹੇ-ਸੁਣੇ ਆਪਣੀ ਦੁਨੀਆਂ ਵਸਾਉਣ ਤੁਰ ਪਏ। ਮੈਨੂੰ ਚਾਂਸ ਵੀ ਨਾ ਦਿੱਤਾ ਕਿ ਮੈਂ ਉਹਨਾਂ ਦੀ ਜ਼ਿੰਦਗੀ ਵਿਚ ਸ਼ਰੀਕ ਹੋ ਸਕਾਂ। ਮੁੰਡਾ ਜਾਂਦਾ ਹੋਇਆ ਟੇਬਲ 'ਤੇ ਫੋਨ ਨੰਬਰ ਲਿਖ ਕੇ ਰੱਖ ਗਿਆ। ਕਹਿਣ ਲੱਗਾ, "ਜੇ ਲੋੜ ਪਵੇ ਤਾਂ ਕਾਲ ਕਰ ਲੈਣਾ, ਮੈਂ ਆ ਜਾਵਾਂਗਾ।"

ਮੈਂ ਵੀ ਉਹਨਾਂ ਦੇ ਪਿੱਛੇ ਨਾ ਗਈ। ਸੋਚਿਆ, ਜਿਹੜੇ ਰਿਸ਼ਤੇ ਕੱਚੀਆਂ ਤੰਦਾਂ ਨਾਲ਼ ਗੰਢੇ ਹੁੰਦੇ ਨੇ, ਉਹਨਾਂ ਨੂੰ ਗੱਠਾਂ ਦੇਈ ਜਾਣ ਦਾ ਕੀ ਅਰਥ। ਜੇ ਚੰਦਰਾ ਆਪ ਹੀ ਨਾਲ਼ ਲਿਜਾ ਕੇ ਮੈਨੂੰ ਦਿਖਾ ਲਿਆਉਂਦਾ ਆਪਣਾ ਥਾਂ-ਥਿੱਥਾ ਤਾਂ ਮੈਂ ਵੀ ਮਾਣ ਨਾਲ਼ ਉਸਨੂੰ ਵਿਆਹ 'ਤੇ ਸੱਦਦੀ, ਫੋਨ ਕਾਲ ਕਰਦੀ। ਹੁਣ ਜਾਵੇ ਜਿੱਥੇ ਜਾਣਾਂ। ਗਵਿਨ ਨੇ ਹੀ ਉਸਨੂੰ ਆਪਣੇ ਵਿਆਹ ਦਾ ਕਾਰਡ ਭੇਜ ਦਿੱਤਾ। ਪਰ ਭੈੜਾ, ਉਹ ਨਹੀਂ ਆਇਆ।

ਵਿੰਡੋ ਵਿਚੀਂ ਮੈਂ ਕੈਨ ਦੇ ਗਾਰਡਨ ਵਿਚ ਦੇਖਦੀ ਹਾਂ। ਉਸਦੀ ਮਿਹਨਤ ਦਾ ਰੰਗ ਕਿਆਰੀਆਂ ਵਿਚ ਨਜ਼ਰ ਆ ਰਿਹਾ ਹੈ। ਸੂਹਾ ਗੁਲਾਬ ਦੇਖ ਕੇ, ਚੇਤਾ ਆਉਂਦਾ ਹੈ ਕਿ ਰਿਚਰਡ ਜਿਸ ਦਿਨ ਵਿਆਹੁਣ ਆਇਆ ਸੀ, ਉਸਨੇ ਸੂਹੀ ਪੱਗ ਬੰਨ੍ਹੀ ਸੀ। ਹੱਥ ਤਿੰਨ ਫੁੱਟ ਦੀ ਕਿਰਪਾਨ ਫੜੀ। ਸ਼ੇਰਵਾਨੀ ਵਿਚ ਸ਼ਹਿਜ਼ਾਦਾ ਲੱਗ ਰਿਹਾ ਸੀ ਉਹ। ਗੁਰਦੁਆਰੇ ਦੀ ਪਾਰਕ ਵਿਚ ਉਹ ਘੋੜੀ ਨੂੰ ਫੜੀ ਆਇਆ। ਮੈਨੂੰ ਖ਼ੁਸ਼ ਕਰਨ ਲਈ ਉਸਨੇ ਘੋੜੀ ਦਾ ਪ੍ਰਬੰਧ ਵੀ ਕੀਤਾ ਹੋਇਆ ਸੀ। ਇਹ ਸਭ ਦੇਖ ਕੇ ਹੋ ਗਈ ਮੈਂ ਗਦ-ਗਦ। ਗੁਰਬਾਣੀ ਦਾ ਸ਼ਬਦ ਮੇਰੇ ਕੰਨਾਂ ਵਿਚ ਗੂੰਜ ਰਿਹਾ ਸੀ, 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।' ਉਸ ਦਿਨ ਮੈਂ ਆਪਣੀ 'ਗਵਿਨ' ਨੂੰ ਸੌ ਸ਼ਗਨਾਂ ਨਾਲ ਵਿਦਾ ਕਰ ਦਿੱਤਾ। ਮੈਂ ਸੋਚਦੀ ਕਿ ਹੋ ਗਈ ਮੈਂ ਸਕਾਰਥ। ਕੁਝ ਨਸ਼ਟ ਨੀ ਹੋਇਆ। ਜੋ ਬਚਿਆ ਹੈ ਬਸ ਉਸਨੂੰ ਸਾਂਭਣ ਦੀ ਲੋੜ ਹੈ।

ਸੋਚ ਵੱਡੀ ਧੀ ਰੂਪੀ ਵੱਲ ਮੁੜਦੀ ਹੈ। ਇਕ ਸੂਈ ਚੁਭਣ ਵਾਂਗ ਅੰਦਰ ਟੀਸ ਉਠਦੀ ਹੈ। ਮੈਂ ਪੇਟ ਨੂੰ ਫੜਦੀ ਹੋਈ ਦੋਹਰੀ ਹੋ ਜਾਂਦੀ ਹਾਂ। ਰੂਪੀ ਜਿਸ ਰਾਹ 'ਤੇ ਤੁਰੀ ਬੱਸ ਤਿਲਕਦੀ ਹੀ ਗਈ। ਉਸਦੇ



ਅੰਦਰ ਦੀ ਤਲਬ ਨੇ ਉਸਨੂੰ ਭਟਕਾਈ ਰੱਖਿਆ। ਉਸਨੇ ਮੇਰੇ ਸਿਰ ਉਸ ਦਿਨ ਸੌ ਘੜਾ ਪਾਣੀ ਦਾ ਪਾ ਧਰਿਆ ਜਦੋਂ ਉਹ ਪਰੈਗਨੈਂਟ ਹੋ ਕੇ ਘਰ ਆ ਬੈਠੀ। ਮਾਮੂਲੀ ਜਿਹੀ ਗੱਲ ਵਾਂਗ ਕਹਿਣ ਲੱਗੀ, "ਇਟ ਵਾਜ਼ ਐਨ ਐਕਸੀਡੈਂਟ। ਸੌਰੀ।"

ਮੈਨੂੰ ਸਮਝ ਨਾ ਆਵੇ ਕਿ ਇਸ ਸਮੱਸਿਆ ਨਾਲ਼ ਹੁਣ ਮੈਂ ਕਿਵੇਂ ਜੂਝਾਂ। ਬਥੇਰਾ ਆਪਣਾ ਆਪ ਭੰਨਿਆ। ਉਸਨੂੰ ਕੋਸਿਆ। ਨਵਤੇਜ ਨੂੰ ਗਾਲ੍ਹਾਂ ਕੱਢੀਆਂ ਕਿ ਮੈਨੂੰ ਛੱਡ ਕੇ ਤੁਰ ਗਿਆ ਕੱਲੀ ਨੂੰ। ਰੂਪੀ ਨੂੰ ਸਮਝਾਇਆ ਵੀ ਕਿ ਸਾਡੇ ਕਲਚਰ ਵਿਚ ਇਸ ਤਰ੍ਹਾਂ ਨੀ ਹੁੰਦਾ। ਉਹ ਬੋਲੀ, "ਓਹ ਮਾਮ, ਮੈਂ ਕਿਹੜੀ ਨਿਆਣੀ ਹਾਂ। ਮੈਂ ਐਜੂਕੇਟਿਡ ਵੋਮਨ ਹਾਂ। ਆਈ ਵਿਲ ਲੁਕਆਫਟਰ ਮਾਈ ਚਾਈਲਡ। ਵ੍ਹਟ ਇਜ਼ ਦਿਸ ਨੌਨਸੈਂਸ ਕਲਚਰ? ਮੈਂ ਕੇਅਰ ਨੀ ਕਰਦੀ ਕਿ ਲੋਕ ਕੀ ਸੋਚਦੇ ਹਨ। ਮਿਲੀਅਨ ਔਰਤਾਂ ਪਰੈਗਨੈਂਟ ਹੋ ਜਾਂਦੀਆਂ। ਐਕਸੀਡੈਂਟ ਇਜ਼ ਐਕਸੀਡੈਂਟ। ਮੈਂ ਅਗਾਂਹ ਤੋਂ ਵੱਧ ਧਿਆਨ ਰੱਖੂੰਗੀ। ਦੈਟਸ ਆਲ।"

ਜ਼ਮੀਨ ਮੈਨੂੰ ਵਿਹਲ ਨਾ ਦੇਵੇ। ਮੈਂ ਕੀ ਸੁਣ ਰਹੀ ਸਾਂ? ਇਹ ਸਾਡੀ ਸੋਚ ਵਿਚ ਪਾੜਾ ਕਦੋਂ ਤੇ ਕਿਸ ਤਰ੍ਹਾਂ ਪੈ ਗਿਆ ਸੀ? ਮੈਨੂੰ ਨਹੀਂ ਸੀ ਪਤਾ। ਅਸੀਂ ਤਾਂ ਸੋਚਦੇ ਸਾਂ ਕਿ ਮਿਹਨਤ-ਮੁਸ਼ੱਕਤ ਕਰਕੇ ਅਸੀਂ ਬੱਚਿਆਂ ਦੀ ਜ਼ਿੰਦਗੀ ਸੰਵਾਰ ਰਹੇ ਹਾਂ। ਪਰ ਨਹੀਂ, ਇਹ ਸੋਚਾਂ ਦੇ ਪਾੜੇ ਤਾਂ ਸਦੀਆਂ ਜੇਡੇ ਵੱਡੇ ਸਨ। ਜਿਹਨਾਂ ਨੂੰ ਚਾਹ ਕੇ ਵੀ ਟੱਪ ਸਕਣਾ ਮੇਰੇ ਵੱਸ ਵਿਚ ਨਹੀਂ ਸੀ।

ਕਈ ਦਿਨ ਮੈਂ ਉਸਨੂੰ ਝਿੜਕਦੀ ਝੰਬਦੀ ਰਹੀ। ਛੋਟਾ ਮੁੰਡਾ ਵੀ ਕੁੜੀ ਦਾ ਪੱਖ ਪੂਰ ਰਿਹਾ ਸੀ। ਕਹਿੰਦਾ, "ਮਾਮ! ਡੌਂਟ ਬੀ ਸਿੱਲੀ। ਸ਼ੀ ਮੇਡ ਏ ਮਿਸਟੇਕ। ਉਸਨੇ ਸੌਰੀ ਕਹਿ ਤਾਂ ਦਿੱਤੈ। ਹੁਣ ਜਾਣ ਵੀ ਦਿਓ।"

ਮੈਂ ਸੋਚਦੀ ਜੇ ਕਰ ਇੰਡੀਆ ਵਿਚ ਹੁੰਦੇ ਤਾਂ ਇਹੋ ਮੁੰਡਾ ਇੱਜ਼ਤ ਦੇ ਨਾਂ 'ਤੇ ਇਸਨੂੰ ਮਾਰ ਮੁਕਾਉਂਦਾ। ਮੈਨੂੰ ਐਸ ਤਰ੍ਹਾਂ ਜਾਪਿਆ ਜਿਵੇਂ ਸਿਉਂਕ ਨੇ ਮੇਰੀ ਰੂਹ ਛਲਣੀ ਕਰ ਦਿੱਤੀ ਹੋਵੇ। ਪਰ ਰੂਪੀ ਖ਼ੁਸ਼ ਸੀ, ਬਹੁਤ ਖ਼ੁਸ਼। ਉਸਨੂੰ ਜਿਵੇਂ ਅੰਦਰਲਾ ਖਲਾਅ ਭਰਨ ਲਈ ਕੁਝ ਮਿਲ਼ ਗਿਆ ਹੋਵੇ। ਜਿਸ ਨਾਲ਼ ਉਸ ਵਿਚ ਠਹਿਰਾ ਵੀ ਆ ਗਿਆ ਜਾਪਦਾ ਸੀ। ਉਹ ਜੋ ਵੀ ਕਰਦੀ, ਤਾਂ ਆਪਣੇ ਬੇਬੀ ਨੂੰ ਧਿਆਨ ਵਿਚ ਰੱਖ ਕੇ ਕਰਦੀ। ਉਸਨੂੰ ਜਿਵੇਂ ਆਪਣਾ ਜੀਵਨ ਚਲਾਉਣ ਵਾਸਤੇ ਸੇਧ ਮਿਲ਼ ਗਈ ਹੋਵੇ। ਬੱਚੇ ਦੇ ਬਾਪ ਦਾ ਹੋਣਾ ਉਸ ਲਈ ਜ਼ਰੂਰੀ ਨਹੀਂ ਸੀ।

ਮੈਥੋਂ ਰਿਹਾ ਨਾ ਜਾਵੇ, ਮੈਂ ਰੂਪੀ ਨੂੰ ਆਨੇ-ਬਹਾਨੇ ਝਿੜਕਦੀ ਰਹੀ, ਕਹਿੰਦੀ ਰਹੀ ਕਿ ਅਬਾਰਸ਼ਨ ਕਰਾ ਦੇਵੇ ਤਾਂਕਿ ਬਾਹਰ ਇਹ ਗੱਲ ਨਾ ਨਿਕਲੇ ਜਾਂ ਉਸ ਮੁੰਡੇ ਦਾ ਪਤਾ ਕਰੇ, ਉਸ ਨਾਲ਼ ਵਿਆਹ ਕਰਾ ਲਵੇ। ਕਾਲ਼ਾ-ਗੋਰਾ ਜੋ ਵੀ ਹੈ।

ਰੂਪੀ ਕਹਿਣ ਲੱਗੀ, "ਆਈ ਡੌਂਟ ਨੋ ਹੂ ਇਟ ਵਾਜ਼। ਮੈਨੂੰ ਕੀ ਪਤੈ, ਕੌਣ ਸੀ ਉਹ। ਉਸ ਦਿਨ ਵੱਧ ਪੀਤੀ ਗਈ, ਏਸ ਲਈ ਮੈਂ ਕੇਅਰਲੈੱਸ ਹੋ ਗਈ ਸਾਂ।"

"ਦੁਰ ਫਿੱਟੇ ਮੂੰਹ ਤੇਰੇ। ਪੜ੍ਹ ਲਿਖ ਕੇ ਖੂਹ ਪਾ ਛੱਡੀਆਂ। ਚੱਲ ਕਲ੍ਹ ਨੂੰ ਡਾਕਟਰ ਦੇ। ਮੈਂ ਕਿਸੇ ਨੂੰ ਮੂੰਹ ਦਿਖਾਉਣ ਜੋਗੀ ਰਹਿ ਜਾਵਾਂ।" ਮੈਂ ਲੋਹੀ-ਲਾਖੀ ਹੋਈ ਪਈ ਸੀ।

"ਨੋ ਮਾਮ, ਦਿਸ ਇਜ਼ ਮਾਈ ਚਾਈਲਡ। ਮਾਈ ਪਰਾਬਲਮ। ਮੈਨੂੰ ਕੋਈ ਫ਼ਰਕ ਨੀ ਪੈਂਦਾ ਕਿ ਬਾਪ ਕੌਣ ਹੈ। ਬੱਚਾ ਸਿਰਫ਼ ਮੇਰਾ ਐ। ਆਈ ਵਿੱਲ ਰੇਜ਼ ਮਾਈ ਚਾਇਲਡ। ਹਾਓ ਕੈਨ ਯੂ ਈਵਨ ਸੁਜੈਸਟ ਐਨ ਅਬਾਰਸ਼ਨ?" ਆਖ ਕੇ ਉਹ ਦਰ ਠਾਹ ਕਰਕੇ ਮਾਰਦੀ ਹੋਈ ਬਾਹਰ ਨਿਕਲ਼ ਗਈ।

ਦੂਜੀ ਸਵੇਰ, ਉਹ ਆਪਣਾ ਸਾਮਾਨ ਕੱਠਾ ਕਰਕੇ ਤੁਰ ਗਈ। ਜਾਂਦੀ ਹੋਈ ਕਹਿਣ ਲੱਗੀ, "ਮਾਮ! ਏਸ ਤਰ੍ਹਾਂ ਦਾ ਟਿਰੜ-ਫਿਰੜ ਕਰਨਾ ਮੈਨੂੰ ਚੰਗੀ ਨੀ ਲਗਦਾ। ਮੇਰੇ ਬੇਬੀ ਲਈ ਵੀ ਠੀਕ ਨੀ। ਮੈਂ ਨੀ ਰਹਿ ਸਕਦੀ ਏਸ ਤਰ੍ਹਾਂ ਦੇ ਵਾਤਾਵਰਨ ਵਿਚ ਜਿੱਥੇ ਮੇਰੇ ਬੇਬੀ ਲਈ ਇਹ ਵਾਤਾਵਰਨ ਹੈਲਦੀ ਨਹੀਂ। ਪੜ੍ਹਾਈ ਦਾ ਮੇਰਾ ਇਹ ਅਖੀਰੀ ਸਾਲ ਹੈ। ਜੌਬ ਆਫ਼ਰ ਮੈਨੂੰ ਪਹਿਲਾਂ ਹੀ ਮਿਲ਼ ਚੁੱਕੀ ਹੈ। ਮੈਂ ਕਰ ਸਕਦੀ ਹਾਂ ਆਪਣੀ ਅਤੇ ਆਪਣੇ ਬੱਚੇ ਦੀ ਲੁੱਕਆਫ਼ਟਰ। ਰੂਮ ਮੇਟ ਕੁੜੀ ਮਿਲ਼ ਗਈ ਹੈ। ਉਸ ਨਾਲ਼

ਫਲੈਟ ਸ਼ੇਅਰ ਕਰ ਲਵਾਂਗੀ। ਜਦੋਂ ਕੰਮ ਮਿਲ ਗਿਆ ਤਾਂ ਆਪਣਾ ਕੋਈ ਫਲੈਟ ਕਿਰਾਏ 'ਤੇ ਲਵਾਂਗੀ। ਮੇਰੀ ਮਿਸਟੇਕ ਹੈ। ਮੈਂ ਡੀਲ ਕਰਾਂਗੀ। ਆਪੇ। ਇਹ ਹੋਰ ਕਿਸੇ ਦੀ ਬਿਜ਼ਨੈੱਸ ਨਹੀਂ। ਤੇ ਸਿੰਗਲ ਮਦਰ ਹੋਣਾ ਕੋਈ ਪਾਪ ਨਹੀਂ ਹੈ।"

ਬਾਲਗ ਧੀ ਨੂੰ ਮੇਰਾ ਐਨਾ ਹੱਕ ਵੀ ਨਹੀਂ ਸੀ ਕਿ ਰੋਕ ਸਕਾਂ। ਜਦੋਂ ਉਸਨੇ ਸਭ ਹੱਦਾਂ-ਬ ਤੋੜ ਦਿੱਤੇ ਤਾਂ ਕੀ ਕਰਦੀ? ਚੀਕ-ਚਿਹਾੜਾ ਪਾਉਂਦੀ? ਮੈਂ ਖੜ੍ਹੀ ਦੇਖਦੀ ਰਹਿ ਗਈ। ਤੇ ਉਹ ਗਈ ਔਹ ਗਈ। ਉਸ ਤੋਂ ਬਾਅਦ, ਕਦੀ-ਕਦਾਈਂ ਫੋਨ ਕਰਕੇ ਹਾਲ ਪੁੱਛ ਲੈਂਦੀ ਹੈ।

ਰਹਿ ਗਿਆ ਛੋਟਾ। ਉਹ ਮੇਰੇ ਆਖਣ ਅਨੁਸਾਰ ਵਿਆਹ ਕਰਾਉਣ ਨੂੰ ਮੰਨ ਗਿਆ। ਮੈਂ ਸੁੱਖ ਦਾ ਸਾਹ ਲਿਆ। ਕਈ ਵਰ੍ਹੇ ਪਹਿਲਾਂ ਇੰਡੀਆ ਤੋਂ ਇਕ ਪਰਿਵਾਰ ਕੈਨੇਡਾ ਆਇਆ ਸੀ। ਅ ਸੋਚਿਆ ਕਿ ਕੁੜੀ ਨੂੰ ਦੋਹਾਂ ਹੀ ਕਲਚਰਾਂ ਦੀ ਜਾਣਕਾਰੀ ਹੈ। ਘਰ-ਬਾਰ ਸਾਂਭ-ਸੰਭਾਲ ਲਵੇਗੀ। ਦੇਖ-ਭਾਲ ਵੀ ਕਰ ਲਵੇਗੀ। ਸਾਡੀਆਂ ਕੁੜੀਆਂ ਨੂੰ ਸਿਆਣਿਆਂ ਦੇ ਆਦਰ-ਸਤਿਕਾਰ ਦਾ ਅਹ ਪਤਾ ਹੁੰਦੈ। ਪਰ ਕਿੱਥੇ? ਛਿੰਦਪਾਲ ਐਸੀ ਆਈ ਜਿਸਨੇ ਸਾਡਾ ਦੋਹਾਂ ਮਾਂ-ਪੁੱਤਾਂ ਦਾ ਜੀਣਾ ਦੁੱਭਰ ਕ ਦਿੱਤਾ। ਪੂਰਾ ਸਾਲ ਭਰ ਲੜਾਈ-ਝਗੜੇ ਨਾਲ ਮੈਂ ਦਿਮਾਗ਼ੀ ਪਾਗਲ ਹੋ ਗਈ। ਉਸਨੂੰ ਹਮੇ ਸ਼ਿਕਾਇਤ ਰਹਿੰਦੀ, "ਤੇਰੀ ਮਾਂ ਮੇਰੇ ਵੱਲ ਦੇਖਦੀ ਕਿੱਦਾਂ ਸੀ, ਮੈਨੂੰ ਕੋਈ ਲਫ਼ਜ਼ ਕਿਹਾ ਕਿੱਦਾਂ ਸੀ, ਮੇ ਫੈਮਿਲੀ ਨਾਲ ਬੋਲੀ ਨ੍ਹੀ। ਇਹਨੂੰ ਕੰਮ ਕਰਦੀ ਨੂੰ ਕੁਝ ਹੁੰਦੈ। ਚੰਗੀ-ਭਲੀ ਦਿਸਦੀ ਐ। ਮੈਂ ਕਿਹ ਉਸ ਦੀ ਨੌਕਰਾਣੀ ਲੱਗੀ ਹਾਂ। ਉਹ ਤਾਂ ਚਾਹੁੰਦੀ ਐ ਕਿ ਮੈਂ ਕੰਮ ਵੀ ਕਰਕੇ ਆਵਾਂ ਤਾਂ ਘਰ ਆ ਜੂੜ ਵੀ ਮਾਰਾਂ। ਰੋਟੀਆਂ ਪਕਾ-ਪਕਾ ਕੇ ਉਹਦੇ ਮੋਹਰੇ ਧਰਾਂ। ਮੇਰੀ ਕੋਈ ਸਹੇਲੀ ਨੀ ਘਰ ਆ ਸਕਦ ਇਹ ਜਿਵੇਂ ਟੀਰੀ ਜਹੀ ਝਾਕਦੀ ਰਹਿੰਦੀ ਐ।"

ਥੱਕ ਗਈ ਮੈਂ ਉਸਦਾ ਇਹ ਬਕਵਾਸ ਸੁਣ-ਸੁਣ ਕੇ। ਤੇ ਫੇਰ ਇਕ ਦਿਨ ਮੈਂ ਉਸਨੂੰ ਵੀ ਅ ਕਰ ਦਿੱਤਾ। ਆਪ ਹੀ ਆਖ ਦਿੱਤਾ, "ਜਾਵੋ, ਖਾਵੋ-ਕਮਾਵੋ। ਪਤਾ ਲੱਗੂ ਉਸ ਵਕਤ ਜਦੋਂ ਆ ਕਰਕੇ ਖਾਣਾ ਪਿਆ।"

ਮੈਨੂੰ ਲੱਗਿਆ ਜਿਵੇਂ ਮਾਰਗਰੇਟ ਮੇਰੇ ਬੋਲਾਂ 'ਤੇ ਖ਼ੁਸ਼ ਹੋ ਰਹੀ ਹੋਵੇ।

...ਤੇ ਮੈਂ ਰਹਿ ਗਈ ਕੱਲੀ। ਮੇਰਾ ਗੰਢਿਆ ਹੋਇਆ ਪਰਿਵਾਰ ਤੀਲਾ-ਤੀਲਾ ਬਣ ਖਿੰਡਰ ਗਿਆ। ਮਾਰਗਰੇਟ ਅੱਜ ਵੀ ਮੇਰੀਆਂ ਅੱਖਾਂ ਸਾਮ੍ਹਣੇ ਖਲੋ ਜਾਂਦੀ ਹੈ। ਕਹਿੰਦੀ ਹੋਈ, 'ਆਪਣ ਲਾਈਫ਼ ਦੀ ਕਦਰ ਕਰਨੀ ਆਪ ਸਿੱਖੋ ਤਾਂ ਹੀ ਬੱਚੇ ਕਦਰ ਕਰਨਗੇ। ਵਰਨਾ ਉਹ ਤੁਹਾਨੂੰ ਲਿਤਾੜ ਤੁਰਦੇ ਬਣਨਗੇ।'

ਸੋਚ ਫੇਰ ਮੇਰੇ ਬੈੱਡਰੂਮ ਵਿਚ ਪਰਤਦੀ ਹੈ। ਵਿੰਡੋ ਵਿਚੀਂ ਵੇਖ ਰਹੀ ਹਾਂ, ਸੈਮ ਤੇ ਐਂਜਲਾ ਸੈ ਕਰਕੇ ਵਾਪਸ ਆ ਰਹੇ ਹਨ। ਨਿੱਕੀਆਂ-ਨਿੱਕੀਆਂ ਗੱਲਾਂ ਕਰਦੇ। ਢਲਦੇ ਸੂਰਜ ਦੀ ਚਮਕ ਨੂੰ ਮ ਵਿਚ ਸਮੋਂਦੇ। ਗੁਆਂਢਣ ਸ਼ੈਲੀ ਵੀ ਗਾਰਡਨ ਵਿਚ ਖੜ੍ਹੀ ਮੱਥੇ 'ਤੇ ਹੱਥ ਧਰ ਕੇ ਅੰਬਰ ਵੱਲ ਝਾਕ ਰ ਹੈ। ਕੀ ਭਾਲ਼ ਰਹੀ ਹੈ? ਪਤਾ ਨਹੀਂ ਲੱਗ ਰਿਹਾ।

ਸਾਮ੍ਹਣੀ ਸੜਕ 'ਤੇ ਨਜ਼ਰ ਜਾਂਦੀ ਹੈ। ਉਸ ਸੜਕ ਵੱਲ ਅਕਸਰ ਮੇਰੀ ਨਜ਼ਰ ਸ਼ਾਮ ਦੇ ਵਕ ਟਿਕ ਜਾਂਦੀ ਹੈ। ਇਹੋ ਵਕਤ ਹੈ ਜਦੋਂ ਰਿਚਰਡ ਕੰਮ ਛੱਡ ਕੇ ਆ ਰਿਹਾ ਹੁੰਦਾ ਹੈ। ਰਿਚਰਡ ਦੀ ਲਾ ਕਾਰ ਦਿਖਾਈ ਦੇ ਰਹੀ ਹੈ। ਕੰਮ ਤੋਂ ਪਰਤਦਿਆਂ ਉਹ ਮੈਨੂੰ ਦੋ ਮਿੰਟ ਦੇਖਣ ਜ਼ਰੂਰ ਆਉਂਦਾ ਹੈ। ਸੋਚਦੀ ਹ ਮੇਰੇ ਚਹੁੰ ਬੱਚਿਆਂ ਤੋਂ ਕੱਲਾ ਰਿਚਰਡ ਮੇਰੀ ਕੁੱਖ ਦਾ ਦੀਵਾ ਕਿਉਂ ਨ੍ਹੀ ਬਣਿਆ? ਮੈਂ ਪਉੜੀ ਤੇਜ਼ੀ ਨਾ ਉਤਰਦੀ ਹਾਂ ਕਿ ਛੇਤੀ ਦਰ ਖੋਲ੍ਹ ਸਕਾਂ। ਦਰ ਖੁੱਲ੍ਹਦੇ ਹੀ, ਖੜੋਤੇ ਰਿਚਰਡ ਦੀ ਮੁਸਕਾਨ ਚਮਕਦੀ ਹੈ। ਚੱਪਾ ਕੁ ਸੂਰਜ ਹਾਲੀਂ ਖੜੋਤਾ ਸੀ। ਜਿਸਦੀ ਲਾਲੀ ਅੰਬਰ 'ਤੇ ਫੈਲੀ ਹੋਈ ਸੀ। □□

[1266, Roper Drive, Milton, Ont. Canada L9T 6E6



# ਸ਼ਾਵਰ

## ਰਣਜੀਤ ਸਿੰਘ ਭਿੰਡਰ

"ਹੈਲੋ, ਸੀਮਾ ਹੀਅਰ।" ਕਿੰਨੀ ਦੇਰ ਤਕ ਟੈਲੀਫ਼ੂਨ ਦੀ ਘੰਟੀ ਵੱਜਣ ਪਿੱਛੋਂ ਸੀਮਾ ਨੇ ਫ਼ੂਨ ਉਠਾਇਆ ਤੇ ਮਰੀ ਹੋਈ ਆਵਾਜ਼ ਵਿਚ ਹੁੰਗਾਰਾ ਦਿੱਤਾ।

"ਸੀਮਾ, ਮੈਂ ਨਵੀ ਬੋਲ ਰਹੀ ਹਾਂ, ਬਾਲਟੀਮੋਰ ਤੋਂ।" ਨਵੀਨ ਦੀ ਆਵਾਜ਼ ਵਿਚ ਖਾਸਾ ਹੀ ਚੁਲਬੁਲਾਪਨ ਸੀ।

"ਹਾਂ, ਦੱਸ ਨਵੀ, ਤੂੰ ਤੇ ਠੀਕ ਠਾਕ ਏਂ ਨਾ।" ਸੀਮਾ ਨੇ ਪਹੇਲੀ ਜਿਹੀ ਪਾਉਂਦਿਆਂ ਪੁੱਛਿਆ।

"ਮੈਂ ਬਿਲਕੁਲ ਮਜ਼ੇ 'ਚ ਹਾਂ। ਅੱਜ ਮੇਰੇ ਘਰ ਬੜੀ ਵੱਡੀ ਟੀ ਪਾਰਟੀ ਸੀ। ਹੁਣੇ ਹੁਣੇ ਮਹਿਮਾਨਾਂ ਨੂੰ ਤੋਰ ਕੇ ਵਿਹਲੀ ਹੋਈ ਹਾਂ। ਸਭ ਤੋਂ ਪਹਿਲਾਂ ਤੁਹਾਨੂੰ ਫ਼ੂਨ ਕੀਤਾ, ਇਹ ਦੱਸਣ ਲਈ। ਬੜੀ ਅਜੀਬ ਪਾਰਟੀ ਸੀ, ਸੀਮਾ।" ਉਹ ਦੱਸਣ ਲਈ ਉਤਾਵਲੀ ਜਾਪਦੀ ਸੀ।

"ਅੱਛਾ ਦੱਸ, ਕਾਹਦੀ ਪਾਰਟੀ ਦਿੱਤੀ ਸੀ ਤੂੰ? ਵੈਸੇ ਨਾ ਤੇਰਾ ਅੱਜ ਜਨਮ ਦਿਨ ਸੀ, ਨਾ ਹਾਲੇ ਤੇਰੇ ਇਮਤਿਹਾਨ ਹੋਏ, ਨਾ ਤੇਰੀ ਕੋਈ ਨੌਕਰੀ ਲੱਗੀ।"

"ਸੀਮਾ, ਤੂੰ ਸੁਣੇਂਗੀ ਤਾਂ ਹੱਸ ਹੱਸ ਕੇ ਲੋਟ-ਪੋਟ ਹੋ ਜਾਵੇਂਗੀ। ਏਥੋਂ ਦਾ, ਅਮਰੀਕਣਾਂ ਦਾ, ਵੀ ਅਜੀਬ ਸਭਿਆਚਾਰ ਹੈ। ਬਿਲਕੁਲ ਬੇਬਾਕ, ਖੁੱਲ੍ਹਾ-ਡੁੱਲ੍ਹਾ।"

"ਦੱਸੇਂਗੀ ਵੀ ਕਿ ਕ੍ਰਿਸ਼ਨ ਗੋਪੀਆਂ ਦੀ ਲੀਲ੍ਹਾ ਵਾਂਗ ਲਮਕਾਈ ਜਾਏਂਗੀ।" ਸੀਮਾ ਖਿਝ ਕੇ ਬੋਲੀ।

"ਤੈਨੂੰ ਪਤਾ ਮੈਨੂੰ ਯੂਨੀਵਰਸਿਟੀ ਦੇ ਅੰਦਰ ਹੀ ਬਾਇਓਕੈਮਿਸਟਰੀ ਦੀ ਲੈਬ ਵਿਚ ਪਾਰਟ ਟਾਈਮ ਨੌਕਰੀ ਮਿਲ ਗਈ ਸੀ। ਉਹਦੇ ਨਾਲ ਮੇਰਾ ਰਸੋਈ ਦਾ ਖਰਚਾ ਤੇ ਹੋਰ ਜੇਬ ਖਰਚ ਚਲ ਜਾਂਦਾ ਹੈ। ਫੀਸਾਂ ਲਈ ਪੈਸੇ ਤਾਂ ਅੱਬੂ ਭੇਜ ਹੀ ਰਹੇ ਹਨ। ਮੈਂ ਉਹਨਾਂ 'ਤੇ ਵਾਧੂ ਬੋਝ ਨਹੀਂ ਪਾਉਣਾ ਚਾਹੁੰਦੀ।"

"ਹਾਂ, ਪਤੈ। ਅੱਗੇ ਦੱਸ।" ਸੀਮਾ ਦੇ ਬੋਲਾਂ ਵਿਚ ਹਾਲੇ ਵੀ ਤਲਖੀ ਸੀ। ਪਰ ਨਵੀਨ ਏਨੀ ਉਤੇਜਤ ਸੀ ਕਿ ਉਹ ਇਸ ਤਲਖੀ ਨੂੰ ਮਹਿਸੂਸ ਹੀ ਨਹੀਂ ਕਰ ਰਹੀ ਸੀ।

"ਇਹ ਨੌਕਰੀ ਮੈਨੂੰ ਲੈਬ ਇਨਚਾਰਜ ਕੈਟੀ ਦੀ ਸਿਫਾਰਸ਼ ਕਰਕੇ ਮਿਲੀ ਸੀ। ਕੈਟੀ ਬਹੁਤ ਹੀ ਰਹਿਮ ਦਿਲ ਅਤੇ ਮਦਦਗਾਰ ਕਿਸਮ ਦੀ ਔਰਤ ਹੈ। ਉਹ ਸੰਵੇਦਨਸ਼ੀਲ ਵੀ ਹੱਦ ਦਰਜੇ ਦੀ ਹੈ। ਕੈਟੀ ਪਹਿਲਾਂ ਇਕ ਬਾਲ ਮਨੋ-ਚਿਕਿਤਸਕ ਦੀ ਸਹਾਇਕ ਵਜੋਂ ਕਈ ਸਾਲ ਨੌਕਰੀ ਕਰਦੀ ਰਹੀ। ਇਸ ਦੌਰਾਨ ਉਹ ਡਿਪਰੈਸ਼ਨ ਵਿਚ ਚਲੀ ਗਈ ਸੀ। ਉਹ..."

"ਉਹ ਕਿਉਂ?" ਸੀਮਾ ਨੇ ਵਿਚੋਂ ਹੀ ਟੋਕ ਕੇ ਸਵਾਲ ਕੀਤਾ।

"ਕੈਟੀ ਦਸਦੀ ਸੀ, ਬਾਲ ਮਨੋਚਿਕਿਤਸਕ ਕੋਲ ਉਹਨਾਂ ਬੱਚਿਆਂ ਦੇ ਕੇਸ ਆਉਂਦੇ ਹਨ ਜੋ ਸੌਤੇਲੇ ਬਾਪ ਜਾਂ ਸੌਤੇਲੀ ਮਾਂ ਦੇ ਦੁਰਵਿਹਾਰ ਕਾਰਨ ਜਾਂ ਜਿਨਸੀ ਦੁਰਵਿਹਾਰ ਕਾਰਨ ਅਸੁਭਾਵਕ ਰੁਚੀ ਅਖਤਿਆਰ ਕਰ ਲੈਂਦੇ ਹਨ। ਮਨੋਚਿਕਿਤਸਕ ਨੂੰ ਮਿਲਣ ਤੋਂ ਪਹਿਲਾਂ ਉਹਨਾਂ ਬੱਚਿਆਂ ਦੀ ਸਾਰੀ ਦਾਸਤਾਨ ਕੈਟੀ ਨੂੰ ਲਿਖਣੀ ਪੈਂਦੀ ਸੀ। ਕੇਸ ਹਿਸਟਰੀ ਵਜੋਂ। ਉਹਨਾਂ ਬੱਚਿਆਂ ਦੀਆਂ ਕਰੁਣਾਮਈ ਹੱਡਬੀਤੀਆਂ ਦਾ ਅਸਰ ਕੈਟੀ ਦੇ ਦਿਲ-ਓ-ਦਿਮਾਗ ਉੱਪਰ ਐਸਾ ਪਿਆ ਕਿ ਉਹ ਖੁਦ ਡਿਪਰੈਸ਼ਨ 'ਚ ਚਲੀ ਗਈ। ਪਿੱਛੋਂ ਮਨੋ ਚਿਕਿਤਸਕ ਦੀ ਸਲਾਹ 'ਤੇ ਉਹਨੇ ਇਹ ਨੌਕਰੀ ਛੱਡ ਦਿੱਤੀ ਤੇ ਯੂਨੀਵਰਸਿਟੀ 'ਚ ਲੈਬ ਇਨਚਾਰਜ ਆ ਲੱਗੀ।"

"ਤੂੰ ਕਿਹੜੀ ਰਾਮ ਕਹਾਣੀ ਲੈ ਕੇ ਬਹਿ ਗਈ ਏਂ। ਸਿੱਧੀ ਗੱਲ ਕਰ, ਪਈ ਤੂੰ ਕਿਸ ਖੁਸ਼ੀ ਵਿਚ ਪਾਰਟੀ ਦਿੱਤੀ।" ਸੀਮਾ ਨੂੰ ਹਾਲੇ ਵੀ ਕੋਈ ਦਿਲਚਸਪੀ ਨਹੀਂ ਜਾਗੀ ਸੀ।

"ਦੱਸ ਤੇ ਰਹੀ ਹਾਂ। ਇਹ ਪਾਰਟੀ ਮੈਂ ਕੈਟੀ ਦੇ ਸਤਿਕਾਰ ਵਿਚ ਦਿੱਤੀ ਸੀ। ਤੂੰ ਤੇ ਜਿਵੇਂ ਅੱਜ ਕੋਈ ਗੱਲ ਸੁਣਨ ਦੇ ਮੂਡ 'ਚ ਹੀ ਨਹੀਂ। ਅੱਜ ਫਿਰ ਅੰਮੀ ਨਾਲ ਝਗੜਾ ਕੀਤਾ ਈ?"

"ਨਹੀਂ ਐਸੀ ਕੋਈ ਗੱਲ ਨਹੀਂ। ਚੱਲ, ਤੂੰ ਸਾਰੀ ਰਾਮ ਕਹਾਣੀ ਦੱਸ ਲੈ ਪਹਿਲਾਂ।"

"ਕੈਟੀ ਦਾ ਦਿਲ ਐਸਾ ਖੱਟਾ ਹੋਇਆ ਕਿ ਉਹਨੇ ਵਿਆਹ ਨਾ ਕਰਾਉਣ ਦਾ ਫੈਸਲਾ ਕਰ ਲਿਆ।"

"ਪਰ ਵਿਆਹ ਨਾਲ ਇਹਦਾ ਕੀ ਤਅਲੁੱਕ ਹੈ?" ਸੀਮਾ ਦਾ ਸਬਰ ਟੁੱਟ ਰਿਹਾ ਸੀ।

"ਤਅਲੁੱਕ ਹੈ ਨਾ ਸੀਮਾ। ਇਥੇ ਤਕਰੀਬਨ ਪੰਜਾਹ ਫੀ ਸਦੀ ਬੱਚੇ ਐਸੇ ਹਨ, ਜਿਹਨਾਂ ਦੀ ਜਾਂ ਮਾਂ, ਜਾਂ ਪਿਉ ਸੌਤੇਲੇ ਹਨ। ਤਲਾਕ ਦੇਣਾ, ਤੇ ਦੂਸਰੀ, ਤੀਸਰੀ ਵਾਰ ਵਿਆਹ ਰਚਾਉਣਾ ਇੱਥੇ ਆਮ ਗੱਲ ਹੈ। ਪਰ ਇਸ ਵਿਵਸਥਾ ਦਾ ਮਾੜਾ ਅਸਰ ਬੱਚਿਆਂ ਦੀ ਮਾਨਸਿਕਤਾ ਉੱਪਰ ਪੈਂਦਾ ਹੈ। ਤੇ..."

"ਤੇ ਹੁਣ ਉਹਨੇ ਵਿਆਹ ਕਰਾ ਲਿਆ, ਜਾਂ ਵਿਆਹ ਕਰਾਉਣ ਲਈ ਰਾਜ਼ੀ ਹੋ ਗਈ। ਤੇ ਤੂੰ ਖੁਸ਼ੀ 'ਚ ਆ ਕੇ ਪਾਰਟੀ ਦੇ ਮਾਰੀ।" ਸੀਮਾ ਨੇ ਟਕੋਰ ਕੀਤੀ।

"ਤੈਨੂੰ ਅੱਜ ਕੀ ਹੋ ਗਿਆ ਏ? ਸੁਣ ਤੇ ਸਹੀ। ਕੈਟੀ ਦੀ ਦਿਲੀ ਖੁਆਹਸ਼ ਸੀ ਕਿ ਉਹ ਇਕ ਬੱਚੇ ਨੂੰ ਗੋਦ ਲਵੇ ਅਤੇ ਉਸਨੂੰ ਪਾਲ ਪੋਸ ਕੇ ਇਕ ਵਧੀਆ ਨਾਗਰਿਕ ਵਜੋਂ ਤਿਆਰ ਕਰੇ। ਉਹਨੇ..."

"ਇਕ ਬੱਚਾ ਗੋਦ ਲੈ ਲਿਆ, ਇਹੀ ਨਾ?" ਸੀਮਾ ਜਿਵੇਂ ਅੱਗੇ ਕੁਝ ਸੁਣਨਾ ਹੀ ਨਹੀਂ ਲੋਚਦੀ ਸੀ।

"ਨਹੀਂ ਸੀਮਾ, ਇਹ ਏਨੀ ਸਿੱਧੀ ਸਾਦੀ ਕਹਾਣੀ ਨਹੀਂ ਹੈ। ਸਾਡੀ ਯੂਨੀਵਰਸਿਟੀ ਵਿਚ ਪਹਿਲੇ ਸਾਲ ਆਈ ਇਕ ਬਾਇਉਕੈਮਿਸਟਰੀ ਦੀ ਵਿਦਿਆਰਥਣ ਨੂੰ ਹਮਲ ਠਹਿਰ ਗਿਆ। ਉਹ ਹਾਲੇ ਅਠਾਰਾਂ ਸਾਲ ਦੀ ਵੀ ਨਹੀਂ ਹੋਈ। ਚੂੰਕਿ ਕੈਟੀ ਦਾ ਬਹੁਤ ਹੀ ਹਮਦਰਦਾਨਾ ਸੁਭਾਅ ਹੈ, ਅਤੇ ਉਹ ਹਰ ਵਿਦਿਆਰਥੀ ਨਾਲ ਬੜੇ ਨਿੱਘ ਨਾਲ ਪੇਸ਼ ਆਉਂਦੀ ਹੈ, ਉਸ ਵਿਦਿਆਰਥਣ ਨੇ ਕੈਟੀ ਕੋਲ ਸਾਰਾ ਰਾਜ਼ ਖੋਲ੍ਹ ਕੇ ਸਲਾਹ ਮੰਗੀ, ਤੇ ਦੱਸਿਆ ਕਿ ਉਹ ਹਾਲੇ ਮਾਂ ਨਹੀਂ ਬਣਨਾ ਚਾਹੁੰਦੀ, ਸਗੋਂ ਆਪਣੀ ਪੜ੍ਹਾਈ ਜਾਰੀ ਰਖਣਾ ਚਾਹੁੰਦੀ ਹੈ। ਕੈਟੀ ਨੇ ਉਹਨੂੰ ਰਾਇ ਦਿੱਤੀ ਪਈ ਉਹ ਗਰਭਪਾਤ ਨਾ ਕਰਾਵੇ, ਸਗੋਂ ਉਹ ਇਹ ਬੱਚਾ ਕੈਟੀ ਲਈ ਪੈਦਾ ਕਰੇ। ਕੈਟੀ ਨੇ ਵਿਸ਼ਵਾਸ ਦੁਆਇਆ ਕਿ ਉਹ ਬੱਚੇ ਦੇ ਜਨਮ ਸਮੇਂ ਤੋਂ ਸਾਰੀਆਂ ਜ਼ਿੰਮੇਵਾਰੀਆਂ ਸੰਭਾਲ ਲਵੇਗੀ। ਇੱਥੇ ਬੱਚੇ ਨੂੰ ਗੋਦ ਲੈਣ ਲਈ ਬੜੀ ਲੰਮੀ ਚੌੜੀ ਕਾਨੂੰਨੀ ਕਾਰਵਾਈ ਕਰਨੀ ਪੈਂਦੀ ਹੈ। ਸਰਕਾਰ ਨੇ ਬੜੇ ਸਖਤ ਕਾਨੂੰਨ ਬਣਾਏ ਹੋਏ ਹਨ ਤਾਂ ਜੋ ਕੋਈ ਵੀ ਗੋਦ ਲਏ ਬੱਚੇ ਦਾ ਕਿਸੀ ਤਰ੍ਹਾਂ ਨਾਲ ਸ਼ੋਸ਼ਣ ਨਾ ਕਰੇ। ਢੇਰ ਸਾਰੀ ਰਕਮ ਵੀ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾ ਕਰਾਉਣੀ ਪੈਂਦੀ ਹੈ। ਖੈਰ ਉਹ ਸਾਰੀ ਲਿਖਤ-ਪੜ੍ਹਤ ਪੂਰੀ ਕਰ ਲਈ ਗਈ। ਕੈਟੀ ਨੂੰ ਦਸ ਹਜ਼ਾਰ ਡਾਲਰ ਜਮ੍ਹਾਂ ਕਰਵਾਉਣੇ ਪਏ। ਕੈਟੀ ਨੂੰ ਬੱਚੇ ਦੇ ਜੰਮਣ ਤੋਂ ਪਹਿਲਾਂ ਹੀ ਮਾਂ ਦਾ ਹੱਕ ਮਿਲ ਗਿਆ। ਪੱਛਮ ਵਿਚ ਬੱਚੇ ਦੀ ਖੁਸ਼ੀ ਦਾ ਉਤਸਵ ਉਸ ਦੇ ਜਨਮ ਤੋਂ ਇਕ ਡੇਢ ਮਹੀਨਾ ਪਹਿਲਾਂ ਹੀ ਮਨਾ ਲਿਆ ਜਾਂਦਾ ਹੈ। ਇਸ ਉਤਸਵ ਨੂੰ 'ਬੇਬੀ ਸ਼ਾਵਰ' ਆਖਦੇ ਹਨ। ਇਹ ਅੱਜ ਦੀ ਪਾਰਟੀ ਬੇਬੀ ਸ਼ਾਵਰ ਦਾ ਉਤਸਵ ਸੀ।"

"ਪਰ ਤੂੰ ਤਾਂ ਬੱਚਾ ਗੋਦ ਨਹੀਂ ਲਿਆ ਨਾ। ਫਿਰ ਤੂੰ ਕਿਸ ਖੁਸ਼ੀ ਵਿਚ ਪਾਰਟੀ ਦਿੱਤੀ।"

"ਇਹ ਬੇਬੀ ਸ਼ਾਵਰ ਦੀ ਪਾਰਟੀ ਗਰਭਵਤੀ ਮਾਂ ਦੀ ਸਭ ਤੋਂ ਪਿਆਰੀ ਸਹੇਲੀ ਦੇਂਦੀ ਹੈ। ਕੈਟੀ ਨੇ ਜਦੋਂ ਬੇਬੀ ਸ਼ਾਵਰ ਬਾਰੇ ਮੇਰੇ ਨਾਲ ਗੱਲ ਕੀਤੀ ਸੀ ਤਾਂ ਮੈਂ ਉਸੇ ਵੇਲੇ ਉਹਨੂੰ ਬੇਨਤੀ ਕੀਤੀ



ਸੀ, ਪਈ ਇਹ ਮਾਣ ਉਹ ਮੈਨੂੰ ਦੇਵੇ। ਕੈਟੀ ਬਹੁਤ ਖੁਸ਼ ਹੋਈ। ਉਹਨੇ ਮੈਨੂੰ ਗਲਵੱਕੜੀ 'ਚ ਲੈ ਲਿਆ। ਕਹਿਣ ਲੱਗੀ, "ਮੈਨੂੰ ਦੱਖਣੀ ਏਸ਼ੀਆ ਦੀਆਂ, ਖਾਸ ਕਰ ਹਿੰਦੁਸਤਾਨ, ਪਾਕਿਸਤਾਨ ਦੀਆਂ ਕੁੜੀਆਂ ਬਾਰੇ ਬੜੀ ਗ਼ਲਤ-ਫ਼ਹਿਮੀ ਸੀ, ਕਿ ਉਹ ਸਭਿਆਚਾਰਕ ਮਾਮਲਿਆਂ ਵਿਚ ਬਹੁਤ ਪਿਛਾਂਹ ਖਿੱਚੂ..."

"ਦੁਰ ਫਿੱਟੇ ਮੂੰਹ ਤੇਰੀ ਕੈਟੀ ਦਾ ਤੇ ਤੇਰੀ ਬੇਬੀ ਸ਼ਾਵਰ ਵਾਲੀ ਪਾਰਟੀ ਦਾ। ਕਿਤੇ ਤਿੜੀ ਤਿੜੀ ਅੱਬੂ ਨੂੰ ਨਾ ਦੱਸ ਬੈਠੀਂ। ਤੂੰ ਜ਼ਿਆਦਾ ਮੌਡਰਨ ਹੋ ਗਈ ਲਗਦੀ ਹੈਂ। ਕਿਸੇ ਨੇ ਹਰਾਮ ਦਾ ਬੱਚਾ ਜੰਮਣਾ ਏਂ, ਤੇ ਤੂੰ ਉਸ ਲਈ ਪਾਰਟੀ ਦੇ ਰਹੀ ਏਂ। ਲੱਖ ਲਾਅਨਤ ਤੇਰੇ 'ਤੇ।"

"ਕਿਉਂ ਮੈਂ ਤਾਂ ਦੱਸਾਂਗੀ। ਅੱਛਾ ਅੱਗੇ ਸੁਣ, ਇੱਥੇ ਪਾਰਟੀ ਦਾ ਬੜੀ ਵਧੀਆ ਸਿਸਟਮ ਹੈ। ਕੈਟੀ ਦੇ ਸਾਰੇ ਰਿਸ਼ਤੇਦਾਰ, ਦੋਸਤ ਬੁਲਾਉਣੇ ਸਨ। ਉਹ ਵਿਦਿਆਰਥਣ ਤੇ ਉਸ ਦੇ ਖਾਸ ਰਿਸ਼ਤੇਦਾਰ ਵੀ ਬੁਲਾਉਣੇ ਸਨ। ਮੈਂ ਆਪਣੀਆਂ ਤਿੰਨ ਚਾਰ ਸਹੇਲੀਆਂ ਵੀ ਸੱਦ ਲਈਆਂ। ਜੋ ਸੱਦਾ ਪੱਤਰ ਦੇ ਕਾਰਡ ਛਪਵਾਏ ਸਨ, ਉਹਨਾਂ ਉੱਪਰ ਇਕ ਬੱਚਿਆਂ ਦੇ ਸਟੋਰ ਦਾ ਨਾਂ, ਪਤਾ ਲਿਖ ਦਿੱਤਾ ਸੀ ਤਾਂ ਜੁ ਮਹਿਮਾਨ ਬੱਚੇ ਲਈ ਤੋਹਫੇ ਉਸ ਸਟੋਰ ਤੋਂ ਖਰੀਦ ਸਕਣ। ਸਟੋਰ ਵਾਲਿਆਂ ਨੂੰ ਬੱਚੇ ਲਈ ਜ਼ਰੂਰੀ ਕਪੜੇ, ਖਿਡੌਣੇ, ਕਾਟ, ਪਰੈਮ, ਕਾਰ ਸੀਟ ਆਦਿ ਦੀ ਲਿਸਟ ਦੇ ਦਿੱਤੀ। ਲਿਸਟ ਵਿਚ, ਮਹਿੰਗੇ ਵੀ ਤੇ ਸਸਤੇ ਵੀ, ਉਪਹਾਰ ਸਨ। ਜਿਹੜਾ ਉਪਹਾਰ ਇਕ ਮਹਿਮਾਨ ਖਰੀਦ ਲੈਂਦਾ, ਉਹ ਲਿਸਟ 'ਚੋਂ ਕੱਟ ਦਿੱਤਾ ਜਾਂਦਾ। ਇਸ ਤਰ੍ਹਾਂ ਮਹਿਮਾਨ ਆਪਣੀ ਜੇਬ ਮੁਤਾਬਕ, ਜਾਂ ਨੇੜਤਾ ਮੁਤਾਬਕ ਖਰੀਦ ਕਰ ਲੈਂਦੇ। ਇਸ ਨਾਲ ਕੋਈ ਵੀ ਤੋਹਫਾ ਦੁਬਾਰਾ ਨਹੀਂ ਖਰੀਦਿਆ ਗਿਆ। ਕਈ ਮਹਿਮਾਨ ਕੈਸ਼ ਜਾਂ ਚੈੱਕ ਵੀ ਤੋਹਫੇ ਵਜੋਂ ਦੇ ਗਏ। ਇਹ ਸਭ ਕੈਟੀ ਜਾਂ ਉਸ ਦੇ ਗੋਦ ਲੈਣ ਵਾਲੇ ਬੱਚੇ ਲਈ ਸਨ।"

"ਬੱਚਾ ਤਾਂ ਹਾਲੇ ਪੈਦਾ ਨਹੀਂ ਹੋਇਆ। ਕੀ ਪਤਾ, ਲੜਕਾ ਹੈ ਜਾਂ ਲੜਕੀ?" ਕੈਟੀ ਦੀ ਹੈਰਾਨੀ ਵਧਦੀ ਜਾ ਰਹੀ ਸੀ।

"ਲੜਕੀ ਹੈ। ਚਾਰ ਮਹੀਨੇ ਪਹਿਲਾਂ ਡਾਕਟਰੀ ਟੈੱਸਟ ਕਰਵਾ ਲਿਆ ਸੀ।"

"ਬੱਚੇ ਦਾ ਬਾਪ ਕੌਣ ਹੈ? ਉਹ ਆਇਆ ਸੀ?"

"ਉਹ ਆਪਣੇ ਖਿੱਤੇ 'ਚੋਂ ਪਲਾਨ ਕਰਕੇ ਆਏ ਟੱਬਰ ਦਾ ਇੱਥੇ ਜੰਮ ਪਲ ਕੇ ਜਵਾਨ ਹੋਇਆ ਇਕ ਏ. ਬੀ. ਸੀ. ਡੀ. ਹੈ।"

"ਇਹ ਕੀ ਹੋਇਆ, ਏ. ਬੀ. ਸੀ. ਡੀ.?" ਸੀਮਾ ਹੁਣ ਘੋਖਣ ਦੀ ਰੁਚੀ ਵਿਚ ਸੀ।

"ਏਸ਼ੀਆਈ ਪਿਛੋਕੜ ਦੀ ਇੱਥੇ ਜੰਮੀ ਪੀੜ੍ਹੀ ਦੇ ਨੌਜਵਾਨਾਂ, ਮੁਟਿਆਰਾਂ ਨੂੰ ਅਸੀਂ ਏ. ਬੀ. ਸੀ. ਡੀ. ਦਾ ਨਾਂ ਦਿੱਤਾ ਹੋਇਆ ਹੈ। ਇਸ ਦਾ ਵਿਸਥਾਰ ਹੈ: ਅਮਰੀਕਨ ਬਾਰਨ ਕਨਫਿਊਜ਼ਡ ਦੇਸੀ, ਯਾਨੀ ਉਹ ਭਟਕਿਆ ਹੋਇਆ ਦੇਸੀ ਗੱਭਰੂ, ਮੁਟਿਆਰ ਜੋ ਅਮਰੀਕਾ 'ਚ ਪੈਦਾ ਹੋਇਆ/ਹੋਈ ਹੋਵੇ। ਹਾਂ, ਸੀਮਾ ਉਸ ਬੇਹਯਾ ਨੇ ਆਉਣਾ ਕਿੱਥੇ ਸੀ, ਉਸ ਨੇ ਤਾਂ ਉਪਚਾਰਕ ਤੌਰ 'ਤੇ ਕੈਟੀ ਨੂੰ ਵਧਾਈ ਤਕ ਨਹੀਂ ਭੇਜੀ। ਉਸ ਵਿਦਿਆਰਥਣ ਨੇ ਜਦੋਂ ਉਸਨੂੰ ਹਮਲ ਠਹਿਰਨ ਬਾਰੇ ਦੱਸਿਆ ਸੀ ਤਾਂ ਬੱਸ 'ਸੌਰੀ' ਕਹਿਕੇ ਪੱਲਾ ਝਾੜ ਗਿਆ ਸੀ। ਫੇਰ ਉਸ ਨੇ ਕਦੇ ਕੁੜੀ ਦਾ ਹਾਲ ਤਕ ਨਾ ਪੁੱਛਿਆ।"

"ਉਸ ਬੇਵਕੂਫ ਕੁੜੀ ਨੇ ਅਦਾਲਤ 'ਚ ਜਾਕੇ ਉਸ ਕੋਲੋਂ ਹਰਜਾਨਾ ਕਿਉਂ ਨਾ ਵਸੂਲਿਆ।"

"ਸੀਮਾ, ਮੈਂ ਕੈਟੀ ਨੂੰ ਪੁੱਛਿਆ ਸੀ। ਉਹਨੇ ਖੁਦ ਉਸ ਵਿਦਿਆਰਥਣ ਨੂੰ ਹਰਜਾਨਾ ਲੈਣ ਬਾਰੇ ਰਾਏ ਦਿੱਤੀ ਸੀ। ਪਰ ਉਹ ਸ਼ਰੀਫ ਕੁੜੀ ਕਹਿਣ ਲੱਗੀ, "ਮੈਂ ਅਦਾਲਤ ਨਹੀਂ ਜਾਣਾਂ। ਇਸ ਵਿਚ ਮੇਰੀ ਹੀ ਗਲਤੀ ਹੈ। ਮੈਨੂੰ ਪਹਿਲਾਂ ਸੋਚਣਾ ਚਾਹੀਦਾ ਸੀ। ਕੁੜੀ ਦੇ ਮਾਪਿਆਂ ਨੇ ਮੇਰਾ ਤਹਿ ਦਿਲੋਂ

ਧੰਨਵਾਦ ਕੀਤਾ ਸੀ ਪਾਰਟੀ 'ਤੇ। ਉਹ ਵੀ ਬੜੇ ਚੰਗੇ ਲੋਕ ਹਨ। ਸੀਮਾ ਸਾਡੇ ਲੋਕਾਂ ਨੂੰ ਵੀ ਇਹਨਾਂ ਲੋਕਾਂ ਬਾਰੇ ਬੜੀਆਂ ਗਲਤ ਫਹਿਮੀਆਂ ਹਨ। ਇਥੇ ਵੀ ਬਹੁਤ ਟੱਬਰ ਹੱਦ ਤੋਂ ਜ਼ਿਆਦਾ ਸ਼ਰੀਫ ਹਨ। ਹਾਂ, ਬਦਮਾਸ਼, ਚੁਸਤ ਤੇ ਮੀਣੇ ਵੀ ਹਨ। ਹਰ ਸਮਾਜ ਵਿਚ ਹਰ ਤਰ੍ਹਾਂ ਦੇ ਲੋਕ ਹੁੰਦੇ ਹਨ। ਅੱਛਾ ਅੰਮੀ ਨਾਲ ਗੱਲ ਕਰਾ।" ਨਵੀਨ ਸ਼ਾਇਦ ਅੰਮੀ ਨੂੰ ਵੀ ਸਾਰੀ ਕਹਾਣੀ ਦੱਸਣਾ ਚਾਹੁੰਦੀ ਸੀ।

"ਅੰਮੀ ਤਾਂ ਮਸਰੂਫ ਨੇ। ਬਹੁਤ ਸਾਰੀਆਂ ਔਰਤਾਂ ਆਈਆਂ ਬੈਠੀਆਂ ਨੇ। ਤੂੰ ਬੇਬੀ ਸ਼ਾਵਰ ਦੀ ਰਸਮ ਬਾਰੇ ਕੁਝ ਦੱਸਿਆ ਨਹੀਂ। ਬੇਬੀ ਸ਼ਾਵਰ, ਬੇਬੀ ਸ਼ਾਵਰ, ਗਾਈ ਜਾਂਦੀ ਏਂ। ਉਹ ਰਸਮ ਕਿਸ ਨੇ ਕਿਵੇਂ ਕੀਤੀ?" ਸੀਮਾ ਵੀ ਹੁਣ ਸਾਰਾ ਵੇਰਵਾ ਸੁਣਨਾ ਚਾਹੁੰਦੀ ਸੀ।

"ਬੇਬੀ ਸ਼ਾਵਰ ਦੀ ਰਸਮ ਤਾਂ ਬੱਚੀ ਦੀ ਕਾਨੂੰਨੀ ਮਾਂ ਨੇ ਹੀ ਪੂਰੀ ਕਰਨੀ ਸੀ ਨਾ। ਇਹ ਹੂ-ਬ-ਹੂ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਆਪਣੇ ਉੱਥੇ ਜੱਚਾ ਨੇ ਚੌਂਕੇ ਚੜ੍ਹਨ ਦੀ ਰਸਮ ਅਦਾ ਕਰਨੀ ਹੁੰਦੀ ਹੈ। ਜ਼ਰਾ ਪਾਕੀਜ਼ਾ ਨੂੰ ਤੇ ਦੇ ਫੂਨ। ਕੀ ਕਰਦੀ ਏ ਮੇਰੀ ਚੁਲਬਲੀ ਪਾਕੀ?"

"ਨਵੀਨ, ਪਾਕੀਜ਼ਾ ਨਹੀਂ ਰਹੀ। ਉਹ ਸਾਡੇ ਸਾਰਿਆਂ ਨਾਲ ਰੁੱਸ ਗਈ।" ਤੇ ਸੀਮਾ ਟੈਲੀਫੂਨ 'ਤੇ ਹੀ ਭੁੱਬੀਂ ਭੁੱਬੀਂ ਰੋਣ ਲੱਗ ਪਈ।

"ਕਿਉਂ? ਕੀ ਹੋਇਆ ਮੇਰੀ ਪਾਕੀ ਨੂੰ?" ਨਵੀਨ ਦਾ ਵੀ ਰੋਣ ਨਿਕਲ ਗਿਆ।

"ਬੱਸ, ਉਹ ਭੋਲੀ ਸਮਝ ਬੈਠੀ ਸੀ ਕਿ ਹਿੰਦੁਸਤਾਨੀ ਵੀ ਪੱਛਮੀ ਦੇਸ਼ਾਂ ਦੇ ਵਸਨੀਕਾਂ ਵਾਂਗੂੰ ਆਜ਼ਾਦ ਹੋ ਗਏ ਹਨ।" ਹਉਕੇ ਭਰਦੀ ਸੀਮਾ ਨੇ ਅਟਕ ਅਟਕ ਕੇ ਗੱਲ ਪੂਰੀ ਕੀਤੀ।

"ਫਿਰ ਹੋਇਆ ਕੀ? ਕੁਝ ਦੱਸੇਂਗੀ ਵੀ?"

"ਜੁੰਮੇ ਤੇਲੀ ਦਾ ਪੁੱਤਰ ਸੀ ਨਾ ਅਰਸ਼ਦ। ਤੈਨੂੰ ਯਾਦ ਹੋਣੈ, ਛੋਟੇ ਹੁੰਦੇ ਨੂੰ ਉਹਦੀ ਮਾਂ, ਸਾਡੇ ਘਰ ਕੰਮ ਕਰਨ ਆਉਂਦੀ, ਨਾਲ ਲੈ ਆਇਆ ਕਰਦੀ ਸੀ। ਉਹ ਸਕੂਲ ਵਿਚ ਈ ਹਾਕੀ ਦਾ ਬਿਹਤਰੀਨ ਖਿਡਾਰੀ ਬਣ ਗਿਆ ਸੀ। ਫਿਰ ਮਲੇਰਕੋਟਲਾ ਕਾਲਿਜ ਵਾਲੇ ਉਹਦੀ ਪੜ੍ਹਾਈ ਦਾ ਅਤੇ ਹੋਸਟਲ ਦਾ ਸਾਰਾ ਖਰਚ ਮੁਆਫ਼ ਕਰਕੇ ਆਪਣੀ ਟੀਮ ਵਿਚ ਖਿਡਾਉਣ ਲਈ ਲੈ ਗਏ।"

"ਹਾਂ, ਪਿਛਲੇ ਸਾਲ ਜਦੋਂ ਮੈਂ ਪਿੰਡ ਗਈ ਸਾਂ ਤਾਂ ਉਹ ਵੀ ਘਰ ਆਇਆ ਹੋਇਆ ਸੀ। ਮੈਂ ਵੇਖਿਆ ਸੀ, ਬਹੁਤ ਸੋਹਣਾ ਗੱਭਰੂ ਨਿਕਲਿਆ ਸੀ।" ਨਵੀਨ ਦੇ ਲਹਿਜੇ ਤੋਂ ਜਾਪਦਾ ਸੀ ਜਿਵੇਂ ਕੋਈ ਛਿਪੀ ਹੋਈ ਰੀਝ ਝਲਕੀ ਹੋਵੇ।

"ਨਵੀਨ, ਉਹ ਤੇ ਲਗਦਾ ਹੀ ਨਹੀਂ ਸੀ ਕਿ ਪਿੰਡ ਦੇ ਇਕ ਗ਼ਰੀਬ ਕੰਮੀ ਦਾ ਪੁੱਤਰ ਹੋਵੇ। ਸਿਰਫ ਸੋਹਣਾ ਹੀ ਨਹੀਂ, ਬੜਾ ਮਹੱਜ਼ਬ ਤੇ ਮਿੱਠ-ਬੋਲੜਾ ਵੀ ਸੀ। ਉਹ ਕੌਮੀ ਪੱਧਰ ਦਾ ਖਿਡਾਰੀ ਬਣ ਗਿਆ ਸੀ। ਖੇਡ ਦੇ ਆਧਾਰ 'ਤੇ ਫ਼ੌਜ ਵਿਚ ਕਮਿਸ਼ਨ ਲਈ ਵੀ ਚੁਣ ਲਿਆ ਗਿਆ ਸੀ। ਪਾਕੀਜ਼ਾ ਪਤਾ ਨਹੀਂ ਕਦੋਂ ਤੋਂ ਉਸ ਉੱਪਰ ਫ਼ਿਦਾ ਹੋ ਚੁੱਕੀ ਸੀ। ਕਾਲਿਜ 'ਚ ਪੜ੍ਹਦਿਆਂ ਹੀ ਦੋਨਾਂ ਨੇ ਇਕ ਦੂਜੇ ਲਈ ਕੁਰਬਾਨ ਹੋਣ ਦੀਆਂ ਕਸਮਾਂ ਖਾ ਲਈਆਂ ਸਨ।" ਹੁਣ ਤਕ ਸੀਮਾ ਆਪਣੇ ਆਪ ਨੂੰ ਸੰਭਾਲ ਚੁੱਕੀ ਸੀ।

"ਹਾਏ, ਮੈਂ ਮਰ ਜਾਂ! ਕਿੱਡੀ ਇਲਾਹੀ ਜੋੜੀ ਸੀ। ਫਿਰ ਵਿਘਨ ਕਿੱਥੇ ਪਿਆ?" ਨਵੀਨ ਨੇ ਡੂੰਘਾ ਹਉਕਾ ਭਰਿਆ।

"ਪਾਕੀ, ਤੈਨੂੰ ਪਤਾ, ਦਲੇਰ ਤਾਂ ਬਹੁਤ ਸੀ। ਬੜਬੋਲੀ ਵੀ ਰੱਜ ਕੇ ਸੀ। ਬੱਸ, ਅੱਬੂ ਨੂੰ ਦੱਸ ਬੈਠੀ।" ਸੀਮਾ ਦਾ ਫਿਰ ਗੱਚ ਭਰ ਆਇਆ।



"ਜੇ ਵਿਆਹ ਕਰਵਾਉਣਾ ਸੀ, ਤਾਂ ਦੱਸਣਾ ਤਾਂ ਪੈਣਾ ਹੀ ਸੀ।" ਨਵੀਨ ਨੇ ਬੜੀ ਗੰਭੀਰਤਾ ਨਾਲ ਹੁੰਗਾਰਾ ਭਰਿਆ।

"ਇਹ ਤੂੰ ਅਮਰੀਕਾ 'ਚ ਬੈਠ ਕੇ ਕਹਿ ਸਕਦੀ ਹੈਂ। ਅੱਬੂ ਪਿੰਡ ਦੇ ਚੌਧਰੀ, ਸਾਰੇ ਇਲਾਕੇ ਦੇ ਮੰਨੇ ਪਰਮੰਨੇ ਸਫੇਦਪੋਸ਼। ਤੂੰ ਕੀ ਸਮਝਦੀ ਹੈਂ ਉਹ ਬਰਦਾਸ਼ਤ ਕਰ ਲੈਂਦੇ? ਐਸੀ ਨਮੋਸ਼ੀ ਨੂੰ ਅੰਦਰ ਹੀ ਪੀ ਜਾਂਦੇ। ਜਿਸ ਦਿਨ ਅੱਬੂ ਜੈਸੇ ਬਾਇਜ਼ਤ ਤੇ ਗ਼ੈਰਤਮੰਦ ਸ਼ਹਿਰੀ ਪਿਤਾ-ਪੁਰਖੀ ਤੋਂ ਮੂੰਹ ਮੋੜ ਜਾਣਗੇ, ਉਸ ਦਿਨ ਸੂਰਜ ਪੂਰਬ ਤੋਂ ਨਹੀਂ ਪੱਛਮ ਤੋਂ ਚੜ੍ਹੇਗਾ। ਉਹਨਾਂ ਪਹਿਲਾਂ ਤਾਂ ਪਾਕੀ ਨੂੰ ਸਮਝਾਉਣ ਲਈ ਸਾਰੇ ਹੀਲੇ ਵਰਤੇ। ਜਦੋਂ ਉਹ ਕਿਸੇ ਗੱਲ 'ਤੇ ਵੀ ਨਾ ਆਈ ਤਾਂ..."

"ਪਾਕੀ ਅਤੇ ਅਰਸ਼ਦ ਵਿਚਕਾਰ ਜਿਨਸੀ ਰਿਸ਼ਤੇ ਬਣ ਚੁੱਕੇ ਸਨ?" ਨਵੀਨ ਨੇ ਵਿਚੋਂ ਈ ਟੋਕ ਕੇ ਪੁੱਛਿਆ। ਉਹਨੂੰ ਇਹ ਖਦਸ਼ਾ ਸਤਾ ਰਿਹਾ ਸੀ ਕਿਤੇ ਪਾਕੀਜ਼ਾ ਗਰਭਵਤੀ ਨ ਹੋ ਗਈ ਹੋਵੇ।

"ਨਹੀਂ ਨਵੀਨ, ਉਹਨੇ ਮੇਰੇ ਕੋਲ ਕਸਮ ਖਾਧੀ ਸੀ ਤੇ ਅੱਬੂ ਨੂੰ ਵੀ ਯਕੀਨ ਦਵਾ ਦਿੱਤਾ ਸੀ, ਪਈ ਉਹਨਾਂ ਦਾ ਰਿਸ਼ਤਾ ਪਾਕ ਸੀ। ਕਹਿੰਦੀ ਸੀ, ਅਰਸ਼ਦ ਬਹੁਤ ਜ਼ਬਤ ਵਾਲਾ ਲੜਕਾ ਹੈ। ਉਸਨੇ ਕਿਹਾ ਸੀ, 'ਪਾਕੀ, ਵੇਖ ਸਾਡੇ ਵਿਚਲੀ ਸਮਾਜਕ ਖਾਈ ਬਹੁਤ ਚੌੜੀ ਅਤੇ ਗਹਿਰੀ ਹੈ। ਜਿੰਨਾ ਚਿਰ ਸਾਡੀ ਸ਼ਾਦੀ ਨਹੀਂ ਹੋ ਜਾਂਦੀ, ਤੂੰ ਪਾਕੀਜ਼ਾ ਹੀ ਰਹੇਂਗੀ।'"

"ਫਿਰ, ਅੱਬੂ ਨੂੰ ਤਾਂ ਫ਼ਖ਼ਰ ਹੋਣਾ ਚਾਹੀਦਾ ਸੀ, ਆਪਣੀ ਬੇਟੀ ਉਪਰ ਅਤੇ ਅਰਸ਼ਦ ਉੱਪਰ।"

"ਕਾਹਦਾ ਫ਼ਖ਼ਰ। ਪਾਕੀਜ਼ਾ ਨੇ ਤਾਂ ਇਹ ਵੀ ਸੁਝਾਅ ਦਿੱਤਾ ਸੀ ਕਿ ਉਹ ਦੋਵੇਂ ਕਿਸੇ ਦੂਰ ਦੁਰਾਡੇ ਸ਼ਹਿਰ ਜਾ ਕੇ ਸ਼ਾਦੀ ਕਰ ਲੈਣਗੇ ਤੇ ਉਥੇ ਹੀ ਰਹਿਣਗੇ। ਅੱਬੂ ਦਾ ਕਹਿਣਾ ਸੀ, ਤੂੰ ਤੇ ਮੇਰੀ ਪੱਗ ਨੂੰ ਕੰਮੀਆਂ ਦੇ ਪੈਰਾਂ ਹੇਠਾਂ ਰੋਲ ਕੇ ਚਲੀ ਜਾਏਂਗੀ। ਮੈਂ ਕਿਸ ਮੂੰਹ ਨਾਲ ਪਿੰਡ ਵਿਚ ਰਹਿ ਪਾਵਾਂਗਾ। ਮੇਰੇ ਲਈ ਦੋ ਹੀ ਰਸਤੇ ਹਨ, ਜਾਂ ਖੁਦ ਨੂੰ ਗੋਲੀ ਮਾਰ ਲਵਾਂ ਜਾਂ ਤੈਨੂੰ ਤੇ ਅਰਸ਼ਦ ਨੂੰ ਗੋਲੀ ਮਾਰ ਦਿਆਂ।"

"ਤੇ ਅੰਮੀ ਨੇ ਕੋਈ ਦਖਲ ਨਾ ਦਿੱਤਾ? ਅੰਮੀ ਦੀ ਤਾਂ ਅੱਬੂ ਬਹੁਤ ਮੰਨਦੇ ਹਨ।"

"ਇਹੋ ਤਾਂ ਰੋਣਾ ਹੈ, ਨਵੀ। ਜੇ ਅੰਮੀ ਤਕੜੀ ਹੋ ਕੇ ਦਖਲ ਦੇਂਦੀ ਤਾਂ ਇਹ ਹੋਣੀ ਟਲ ਸਕਦੀ ਸੀ। ਉਹਨੇ ਤਾਂ ਇਕੋ ਗੱਲ ਫੜੀ ਰੱਖੀ, 'ਇਸ ਕੁੜੀ ਨੇ ਸਾਡੇ ਖਾਨਦਾਨ ਨੂੰ ਦਾਗ਼ ਲਾ ਦਿੱਤਾ। ਨਿੱਜ ਜੰਮਦੀ ਇਹ ਮੇਰੇ ਘਰ।' ਜਦੋਂ ਕਿਸੇ ਪਾਸੇ ਗੱਲ ਨਾ ਲੱਗੀ ਤਾਂ ਅੱਬੂ ਨੇ ਬਰਾਦਰੀ ਦੇ ਮੁਹਤਬਰ ਆਦਮੀਆਂ ਨਾਲ ਸਲਾਹ ਕੀਤੀ। ਸਭ ਦੀ ਇਹੋ ਰਾਏ ਸੀ, ਪਈ ਅਰਸ਼ਦ ਤੇ ਉਸ ਦੇ ਸਾਰੇ ਟੱਬਰ ਨੂੰ ਉਹਨਾਂ ਦੇ ਘਰ ਅੰਦਰ ਬੰਦ ਕਰਕੇ, ਘਰ ਨੂੰ ਅੱਗ ਲਾ ਦਿੱਤੀ ਜਾਵੇ ਤਾਂ ਜੋ ਉਹ ਸਾਰੇ ਦੋਜ਼ਖ ਵਿਚ ਸੜਨ, ਅਤੇ ਅੱਗੇ ਤੋਂ ਕਿਸੇ ਕੰਮੀ ਕਮੀਣ ਦਾ ਮੁੰਡਾ ਐਸੀ ਗੱਲ ਸੋਚ ਵੀ ਨਾ ਸਕੇ। ਔਨਰ ਕਿਲਿੰਗ (ਗ਼ੈਰਤ ਅਧਾਰਤ ਕਤਲ) ਕਰ ਦਿੱਤੀ ਜਾਵੇ। ਜਦੋਂ ਅਰਸ਼ਦ ਦੇ ਪਿਉ ਨੂੰ ਇਸ ਫੈਸਲੇ ਦੀ ਭਿਣਕ ਪਈ ਤਾਂ ਉਹ ਆ ਕੇ ਅੱਬੂ ਦੇ ਪੈਰਾਂ 'ਤੇ ਡਿੱਗ ਪਿਆ। ਕਹਿਣ ਲੱਗਾ, "ਚੌਧਰੀ ਸਾਹਿਬ, ਮੇਰੇ ਪੁੱਤਰ ਨੇ ਤੁਹਾਡੀ ਪੱਗ ਨੂੰ ਹੱਥ ਪਾਇਆ ਹੈ, ਮੈਂ ਖੁਦ ਉਸ ਦਾ ਸਿਰ ਕਲਮ ਕਰਕੇ ਉਸ ਨੂੰ ਦਫਨ ਕਰਾਂਗਾ। ਬੱਸ, ਫਿਰ..."

"ਤੇ ਅੱਬੂ ਨੇ ਪਾਕੀ ਨੂੰ ਕਤਲ ਕਰ ਦਿੱਤਾ, ਹੈ ਨਾ? ਹੇ ਅੱਲਾਹ! ਇਨਸਾਨ ਏਨਾ ਵੀ ਬੇਕਿਰਕ ਹੋ ਸਕਦਾ ਹੈ। ਇਹ ਵਹਿਸ਼ੀਆਨਾ ਬਿਰਤੀ ਕਦੋਂ ਖਤਮ ਹੋਵੇਗੀ।" ਨਵੀਨ ਦਿਆਂ ਬੋਲਾਂ ਵਿਚ ਤਿਰਸਕਾਰ ਦੀ ਬੂ ਆ ਰਹੀ ਸੀ।

"ਨਵੀ, ਸ਼ੁਕਰ ਹੈ ਤੂੰ ਪਿੰਡ 'ਚੋਂ ਚਲੀ ਗਈ ਹੈਂ। ਇੱਥੇ ਕੁਝ ਵੀ ਨਹੀਂ ਬਦਲਿਆ।" ਸੀਮਾ ਵੀ ਹੁਣ ਜਿਵੇਂ ਉਸ ਨਾਲ ਸਹਿਮਤ ਹੋ ਗਈ ਹੋਵੇ।

"ਕੁਝ ਵੀ ਹੋਵੇ, ਸੀਮਾ, ਮੈਂ ਸ਼ਾਇਦ ਅੱਬੂ ਅਤੇ ਅੰਮੀ ਨੂੰ ਕਦੇ ਮੁਆਫ਼ ਨਹੀਂ ਕਰ ਪਾਵਾਂਗੀ। ਤੂੰ ਮੇਰੀ ਭੈਣ ਹੈਂ, ਮੇਰਾ ਦਰਦ ਸਮਝਦੀ ਹੈਂ। ਕਦੇ ਮੇਰਾ ਜ਼ਿਕਰ ਵੀ ਨਾ ਕਰਨਾ ਅੰਮੀ, ਅੱਬੂ ਅੱਗੇ। ਮੈਂ, ਜਿਵੇਂ ਵੀ ਹੋਵੇ, ਆਪਣੇ ਆਪ ਨੂੰ ਜੀਉਂਦਾ ਰੱਖ ਲਵਾਂਗੀ। ਇਥੋਂ ਦੇ ਸਭਿਆਚਾਰ ਵਿਚ ਬਹੁਤ ਕੁਝ ਗ਼ਲਤ ਮਲਤ੍ਹ ਵੀ ਹੈ। ਹਰ ਸਭਿਆਚਾਰ ਵਿਚ ਕੁਝ ਨਾ ਕੁਝ ਜ਼ਰੂਰ ਗ਼ਲਤ ਹੁੰਦਾ ਹੋਵੇਗਾ। ਪਰ ਇਥੇ ਆ ਕੇ ਮੈਂ ਬਹੁਤ ਕੁਝ ਸਿੱਖਿਆ ਵੀ ਹੈ। ਮੈਂ ਜ਼ਿਹਨੀ ਗੁਲਾਮੀ ਤੋਂ ਛੁਟਕਾਰਾ ਪਾ ਲਿਆ ਹੈ। ਇਥੋਂ ਦਾ ਸਭਿਆਚਾਰ ਆਦਮੀ ਨੂੰ ਆਪਣੇ ਪੈਰਾਂ 'ਤੇ ਖੜ੍ਹੇ ਹੋਣ ਦਾ ਵੱਲ ਵੀ ਦੱਸਦਾ ਹੈ ਤੇ ਉਸ ਲਈ ਮਦਦ ਵੀ ਕਰਦਾ ਹੈ। ਖ਼ੁਦਾ ਤੈਨੂੰ ਤੌਫ਼ੀਕ ਬਖ਼ਸ਼ੇ।"

"ਤਾਂ ਕੀ ਤੂੰ ਅੱਬੂ, ਅੰਮੀ ਨਾਲ ਅਫ਼ਸੋਸ ਨਹੀਂ ਕਰੇਂਗੀ?"

"ਨਹੀਂ, ਮੇਰੇ ਉਹ ਹੁਣ ਕੁਝ ਨਹੀਂ ਲਗਦੇ।"

"ਨਾ ਸਹੀ, ਪਰ ਗੱਲ ਤਾਂ ਪੂਰੀ ਸੁਣ ਲੈ, ਤੂੰ ਆਪਣੀ ਭੈਣ ਪਾਕੀ ਉੱਪਰ ਨਾਜ਼ ਕਰੇਂਗੀ।" ਸੀਮਾ ਦੁੱਖ ਨੂੰ ਸਾਂਝਾ ਕਰਕੇ ਆਪਣਾ ਦਿਲ ਹੌਲਾ ਕਰਨਾ ਚਾਹੁੰਦੀ ਸੀ।

"ਚੱਲ ਦੱਸ। ਪਾਕੀ ਬਾਰੇ ਤੂੰ ਮੈਨੂੰ ਸਭ ਕੁਝ ਦੱਸ।"

"ਅੱਬੂ ਔਨਰ ਕਿਲਿੰਗ ਤੋਂ ਪਹਿਲਾਂ ਪਾਕੀ ਨੂੰ ਘਰ ਵਿਚ ਬੰਦ ਕਰ ਦੇਣਾ ਚਾਹੁੰਦੇ ਸਨ। ਕਿਤੇ ਭੱਜ ਨਾ ਜਾਏ। ਪਾਕੀ ਕਹਿਣ ਲੱਗੀ, "ਅੱਬੂ ਮੇਰਾ ਵਿਸ਼ਵਾਸ ਕਰੋ, ਮੈਂ ਮੌਤ ਤੋਂ ਨਹੀਂ ਡਰਦੀ। ਮੇਰੀ ਇਕੋ ਖ਼ੁਆਹਸ਼ ਹੈ ਕਿ ਮੈਨੂੰ ਤੇ ਅਰਸ਼ਦ ਨੂੰ ਦੋਵਾਂ ਦੇ ਪਿਉ ਇਕੋ ਥਾਂ ਲਿਜਾ ਕੇ ਇਕੋ ਸਮੇਂ ਕਤਲ ਕਰਨ। ਮੈਂ ਉਸ ਦੇ ਕਦਮ ਨਾਲ ਕਦਮ ਮਿਲਾ ਕੇ ਚੱਲਣ ਦਾ ਵਾਹਦਾ ਕੀਤਾ ਸੀ।" ਅੱਬੂ ਮੰਨ ਗਏ। ਨਿਸ਼ਚਤ ਸਮੇਂ ਤੋਂ ਅੱਧਾ ਕੁ ਘੰਟਾ ਪਹਿਲਾਂ ਸ਼ਾਵਰ ਲਿਆ। ਸਿਆਹ ਕਪੜੇ ਪਹਿਨ ਕੇ ਬਾਹਰ ਆਈ; ਨਮਾਜ਼ ਅਦਾ ਕੀਤੀ, ਮੇਰੇ, ਅੰਮੀ ਤੇ ਅੱਬੂ ਦੇ ਗਲ ਲੱਗੀ ਤੇ ਚੁੱਪ-ਚਾਪ ਨਿਸ਼ਚਤ ਥਾਂ ਲਈ ਰਵਾਨਾ ਹੋ ਗਈ। ਇਹ ਉਸੇ ਤਰ੍ਹਾਂ ਦਾ ਮਾਹੌਲ ਸੀ ਜਿਸ ਤਰ੍ਹਾਂ ਕੁਰਬਾਨੀ ਦੇਣ ਤੋਂ ਪਹਿਲਾਂ ਬੱਕਰੇ ਨੂੰ ਨਵ੍ਹਾਇਆ ਜਾਂਦਾ ਹੈ। ਫਰਕ ਸਿਰਫ ਏਨਾ ਸੀ ਕਿ ਪਾਕੀ ਨੂੰ ਕਿਸੇ ਨੇ ਨਹੀਂ, ਸਗੋਂ ਉਹਨੇ ਆਪ ਖੁਦ ਨਹਾਇਆ ਸੀ। ਤੇਰੀ ਕੈਟੀ ਵਾਂਗੂ ਇਹ ਸ਼ਾਵਰ ਕੋਈ ਲਿੰਬ ਪੋਚ ਨਹੀਂ ਸੀ, ਸਗੋਂ ਲਾਮਿਸਾਲ ਕੁਰਬਾਨੀ ਦਾ ਖਾਮੋਸ਼ ਪ੍ਰਗਟਾਵਾ ਸੀ। ਤੂੰ ਸੁਣ ਰਹੀ ਏਂ ਨਾ ਨਵੀਨ? ਹੈਲੋ, ਹੈਲੋ,..."

ਨਵੀਨ ਦਾ ਅੱਗੋਂ ਕੋਈ ਹੁੰਗਾਰਾ ਨਾ ਆਇਆ। ਪਤਾ ਨਹੀਂ ਉਹ ਕਦੋਂ ਟੈਲੀਫ਼ੂਨ ਬੰਦ ਕਰ ਗਈ ਸੀ।

ਸੀਮਾ ਹੈਰਾਨ ਸੀ ਕਿ ਨਵੀਨ ਨੇ ਖੁਦ ਪਾਕੀਜ਼ਾ ਬਾਰੇ ਪੂਰੀ ਕਹਾਣੀ ਸੁਣਨ ਦੀ ਇੱਛਾ ਜ਼ਾਹਰ ਕੀਤੀ ਸੀ, ਫਿਰ ਉਹ ਟੈਲੀਫ਼ੂਨ ਕਿਉਂ ਤੇ ਕਦੋਂ ਬੰਦ ਕਰ ਗਈ। ਤਾਂ ਹੀ ਉਹਨੂੰ ਯਾਦ ਆਇਆ, ਜਦੋਂ ਉਹ ਪਾਕੀਜ਼ਾ ਦੀ ਆਪਣੇ ਅਤੇ ਅਰਸ਼ਦ ਦੇ ਕਤਲ ਹੋਣ ਬਾਰੇ ਆਪਣੀ ਖ਼ੁਆਹਸ਼ ਦੱਸ ਰਹੀ ਸੀ ਤਾਂ ਉਸੇ ਵਕਤ ਟੈਲੀਫ਼ੂਨ ਰਸੀਵਰ ਵਿਚ ਟੱਕ ਦੀ ਆਵਾਜ਼ ਆਈ ਸੀ। ਨਵੀਨ ਤਾਂ ਉਦੋਂ ਹੀ ਟੈਲੀਫ਼ੂਨ ਬੰਦ ਕਰ ਗਈ ਸੀ। ❑❑

[400, ਅਰਬਨ ਐਸਟੇਟ, ਫੇਜ਼ 1, ਪਟਿਆਲਾ -147 002]



# ਛਾਂਦਾਰ ਛਾਂਗਿਆ ਰੁੱਖ : ਬਲਬੀਰ ਮਾਧੋਪੁਰੀ

ਐੱਸ. ਤਰਸੇਮ

ਮੈਨੂੰ ਨਹੀਂ ਪਤਾ ਕਿ ਮੈਂ ਕੋਈ ਸ਼ਬਦ-ਚਿੱਤਰ ਲਿਖ ਰਿਹਾ ਹਾਂ। ਮੁਮਕਿਨ ਹੈ ਕਿ ਇਹ ਮੇਰੇ ਅਜ਼ੀਜ਼ ਤੇ ਅਦੀਬ ਦਾ ਜ਼ਿੰਦਗੀਨਾਮਾ ਹੋਵੇ। ਇਹ ਬਲਬੀਰ ਮਾਧੋਪੁਰੀ ਦੀ ਆਤਮ-ਕਥਾ 'ਛਾਂਗਿਆ ਰੁੱਖ' ਦਾ ਪੁਨਰ ਪਾਠ ਹੋਵੇ ਜੋ ਮੈਂ ਥੋੜ੍ਹੇ ਜਿਹੇ ਸ਼ਬਦਾਂ ਵਿਚ ਵਿਉਂਤ ਲਿਆ ਹੈ। ਸਿਨਫ਼ ਦਾ ਫੈਸਲਾ ਵਿਦਵਾਨ ਕਰਦੇ ਹੁੰਦੇ ਹਨ ਜਾਂ ਪਾਠਕ। ਕਈ ਵਾਰ ਲੇਖਕ ਕੁਝ ਲਿਖ ਤਾਂ ਲੈਂਦਾ ਹੈ ਪਰ ਉਸ ਨੂੰ ਇਹ ਨਹੀਂ ਪਤਾ ਲਗਦਾ ਕਿ ਉਸ ਨੂੰ ਕਿਸ ਵਿਧਾ ਦੇ ਖ਼ਾਨੇ ਵਿਚ ਰੱਖੇ। 'ਛਾਂਦਾਰ ਛਾਂਗਿਆ ਰੁੱਖ' ਬਾਰੇ ਲਿਖਣ ਪਿੱਛੋਂ ਮੈਨੂੰ ਕੁਝ ਇਸ ਤਰ੍ਹਾਂ ਦਾ ਹੀ ਮਹਿਸੂਸ ਹੋਇਆ।

ਉਂਝ ਕਰਮਾਤਾਂ ਵਿਚ ਮੇਰਾ ਬਿਲਕੁਲ ਵੀ ਭਰੋਸਾ ਨਹੀਂ ਹੈ ਪਰ ਕਦੇ-ਕਦਾਈਂ ਕੋਈ ਅਜਿਹੀ ਘਟਨਾ ਵਾਪਰ ਜਾਂਦੀ ਹੈ ਕਿ ਉਹ ਕਰਾਮਾਤ ਤੋਂ ਘੱਟ ਨਹੀਂ ਹੁੰਦੀ। ਬਲਬੀਰ ਮਾਧੋਪੁਰੀ ਨਾਲ ਪਹਿਲਾ ਮੇਲ ਤਾਂ ਡੇਢ ਕੁ ਦਹਾਕੇ ਪਹਿਲਾਂ ਹੀ ਹੋ ਗਿਆ ਸੀ-ਉਸ ਦੀਆਂ 'ਮਾਰੂਥਲ ਦਾ ਬਿਰਖ' (1992) ਦੀਆਂ ਕਵਿਤਾਵਾਂ ਰਾਹੀਂ ਤੇ ਇਹ ਮੇਲ ਮੇਰੀਆਂ ਯਾਦਾਂ ਵਿਚ ਡੂੰਘਾ ਉਦੋਂ ਖੁਣਿਆ ਗਿਆ ਜਦੋਂ 'ਭਖਦਾ ਪਤਾਲ' (1998) ਸੰਗ੍ਰਹਿ ਦੀਆਂ ਕਵਿਤਾਵਾਂ ਵਿਚ ਡੂੰਘਾ ਉਤਰਨਾ ਪਿਆ। ਇਹ ਮੇਲ ਸੀ ਬਲਬੀਰ ਦੇ ਸ਼ਬਦਾਂ ਰਾਹੀਂ ਉਸ ਦੀ ਹਯਾਤੀ ਤੇ ਹਾਲਾਤ ਨੂੰ ਸਮਝਣ ਦਾ, ਸੋਚ ਦੇ ਅੰਗ-ਸੰਗ ਤੁਰਨ ਦਾ ਅਤੇ ਇਕ ਵੱਖਰੇ ਹੀ ਕਾਵਿ-ਮੁਹਾਵਰੇ ਨੂੰ ਮਨ ਅੰਦਰ ਵਸਾਉਣ ਦਾ। ਪਰ ਅਸਲੀ ਬਲਬੀਰ ਪੂਰਾ ਦਾ ਪੂਰਾ ਉਸ ਸਮੇਂ ਮਿਲਿਆ ਸੀ ਜਦੋਂ ਉਸ ਦੀ ਸਵੈ-ਜੀਵਨੀ ਨਾਲ ਦੋ-ਦੋ ਹੱਥ ਕਰਨੇ ਪਏ। ਸੱਚਮੁੱਚ 'ਛਾਂਗਿਆ ਰੁੱਖ' ਦਾ ਪਾਠ ਮੇਰੇ ਲਈ ਇਕ ਕਰਾਮਾਤ ਦੇ ਰੂ-ਬ-ਰੂ ਹੋਣਾ ਸੀ।

'ਛਾਂਗਿਆ ਰੁੱਖ' ਉੱਤੇ 2003 ਵਿਚ ਪਟਿਆਲੇ ਗੋਸ਼ਟੀ ਰੱਖੀ ਗਈ, ਪੇਪਰ ਪੜ੍ਹੇ ਗਏ। ਮੈਂ ਵੀ ਬਹਿਸ ਵਿਚ ਭਾਗ ਲਿਆ। ਸਾਰੀ ਕਿਤਾਬ ਵਿਚੋਂ ਜਿਸ ਦੀ ਆਵਾਜ਼ ਮੇਰੇ ਕੰਨਾਂ ਵਿਚ ਅੱਜ ਵੀ ਗੂੰਜਦੀ ਹੈ ਤੇ ਉਦੋਂ ਵੀ ਮੈਨੂੰ ਹਲੂਣ-ਹਲੂਣ ਕੇ ਕਹਿ ਰਹੀ ਸੀ-"ਤੁਸੀਂ ਗੁੱਡ ਦੀ ਗੱਲ ਕਰ ਰਹੇ ਹੋ, ਪਹਿਲਾਂ ਮੇਰੀ ਗੱਲ ਕਰੋ, ਠਾਕਰ ਦਾਸ ਦੀ ਗੱਲ। ਸਿਰਫ਼ ਮੇਰੀ ਗੱਲ ਕਰਨ ਨਾਲ ਤੁਹਾਡਾ ਕੰਮ ਨਹੀਂ ਬਣਨਾ, ਜੀਬੋ ਦੀ ਗੱਲ ਜ਼ਰੂਰ ਕਰਿਓ, ਗੁੱਡ ਆਪਣੀ ਮਾਂ ਨੂੰ ਜੀਬੋ ਹੀ ਕਹਿੰਦਾ ਹੁੰਦਾ ਸੀ। ਹੁਣ ਜਦੋਂ ਉਹ ਦਿੱਲੀ ਪਹੁੰਚ ਗਿਆ ਹੈ ਤੇ ਅਫ਼ਸਰ ਬਣ ਗਿਆ ਹੈ, ਚਾਰ ਅੱਖਰ ਝਰੀਟਣੇ ਵੀ ਆ ਗਏ ਹਨ, ਹੁਣ ਲਿਖਦੇ ਆਪਣੀ ਮਾਂ ਦਾ ਨਾਉਂ ਨਸੀਬ ਕੌਰ।...ਮੈਂ ਵੀ ਕੋਈ ਅੰਬਰੀ ਆਂਡਾ ਨਹੀਂ, ਹਰੋ ਦੀ ਕੁੱਖੋਂ ਮੇਰਾ ਜਨਮ ਹੋਇਆ। ਜੇ ਅਸੀਂ ਵਿਹੜੇ ਵਾਲੇ ਨਾ ਹੁੰਦੇ ਤਾਂ ਮੇਰੀ ਮਾਂ ਨੂੰ ਲੋਕਾਂ ਸਰਦਾਰਨੀ ਹਰ ਕੌਰ ਕਹਿ ਕੇ ਬੁਲਾਉਣਾ ਸੀ ਤੇ ਮੇਰੇ ਬਾਪੂ ਦਾ ਨਾਂ ਸਰਕਾਰੀ ਕਾਗ਼ਜ਼ਾਂ ਵਿਚ ਰਾਮ ਦਿੱਤਾ ਦੀ ਥਾਂ ਸਰਦਾਰ ਰਾਮ ਦਿੱਤ ਸਿੰਘ ਹੋਣਾ ਸੀ ਤੇ ਉਹਦੇ ਭਾਈਏ ਦਾ ਸਰਦਾਰ ਸੁਦਾਗਰ ਸਿੰਘ। ਪਰ ਫੇਰ ਵੀ ਅਕਲ ਤੇ ਜ਼ੋਰ ਨਾਲ ਮੇਰੀ ਮਾਂ ਨੇ ਸਾਰੇ ਪਿੰਡ ਤੋਂ ਲੋਹਾ ਮਨਵਾਇਆ ਹੋਇਆ ਸੀ। ਕੋਈ ਤਿੱਥ-ਤਿਹਾਰ ਪੁੱਛਣਾ ਹੋਵੇ, ਮਰਨੇ-ਪਰਨੇ ਦੀਆਂ ਰਹੁ-ਰੀਤਾਂ ਦਾ ਥਹੁ-ਪਤਾ ਲੈਣਾ ਹੋਵੇ ਤਾਂ ਮਾਈ ਹਰੋ ਤੋਂ ਬਿਨਾਂ ਮਾਧੋਪੁਰ ਵਿਚ ਜੱਟੀਆਂ ਨੂੰ ਕੋਈ ਹੋਰ ਸਿਆਣੀ ਨਹੀਂ ਸੀ ਲੱਭਦੀ। ਮੇਰਾ ਵੱਡਾ ਭਰਾ ਰਾਮਾ ਉਰਫ਼ ਰਾਮ ਲਾਲ ਕਿਸੇ ਜੱਟ ਦੇ ਆਉਣ ਉੱਤੇ ਮੰਜੇ ਤੋਂ ਉੱਠ ਕੇ ਭੁੰਜੇ ਬਹਿ ਜਾਂਦਾ ਤੇ ਮੰਜਾ ਛੱਡ ਦਿੰਦਾ, ਸਰਦਾਰ ਸਾਬ੍ਹ ਲਈ। ਪਰ ਸਾਡੀ ਮਾਂ ਸੀ ਜਬ੍ਹੇ ਵਾਲੀ ਬੁੜ੍ਹੀ। ਭਾਵੇਂ ਕੋਈ ਪਾਟੇ ਖਾਂ ਦੀ ਮਾਮੀ ਆ ਜਾਂਦੀ ਜਾਂ ਮਾਮਾ, ਉਹ ਮੰਜੇ ਤੋਂ ਕਦੇ ਨਹੀਂ ਸੀ ਉੱਠੀ। ਇਹ ਵੱਖਰੀ ਗੱਲ ਹੈ ਕਿ ਅਸੀਂ ਥੁੜੇ-ਟੁੱਟੇ ਵਿਹੜਿਆਂ ਵਾਲੇ ਉਹਦੀ ਐਨਕ ਦੀ ਟੁੱਟੀ ਕਮਾਨੀ ਦੀ ਥਾਂ ਕਿਸੇ ਧਾਗੇ ਨਾਲ ਹੀ ਕਮਾਨੀ ਦਾ ਬੁੱਤਾ ਸਾਰਦੇ ਰਹੇ ਪਰ ਮਜਾਲ ਕੀ ਐ ਕਿ ਇਸ ਘਾਟ ਨਾਲ ਵੀ ਸਾਡੀ ਮਾਂ ਅੰਦਰ ਕੋਈ ਊਣੇ ਹੋਣ ਦੀ ਸੋਚ ਸਿਰ ਕੱਢ ਸਕੇ।" ਗੁੱਡ ਦੀ ਦਾਦੀ ਅਥਵਾ ਠਾਕਰ ਦਾਸ ਦੀ ਮਾਂ ਦਾ ਇਹ ਬਿਆਨ ਬਲਬੀਰ ਮਾਧੋਪੁਰੀ ਦਾ ਪਿਛੋਕੜ ਸਮਝਣ ਲਈ ਸਭ ਤੋਂ ਸ਼ਕਤੀਸ਼ਾਲੀ ਤੱਥ ਹੈ, "ਪਹਿਲਾਂ ਖਾਣ ਨੂੰ ਅੰਨ ਕਿੱਥੇ ਮਿਲਦਾ ਸੀ! ਜੀਮੀਂਦਾਰਾਂ

ਦੇ ਬਾਜਰਾ ਡੁੰਗਣ ਜਾਈਦਾ ਸੀ। ਛਿੱਟੇ ਸੁਕਾਉਣੇ, ਕੁੱਟਣੇ, ਛੜਨੇ, ਪੀਹਣੇ ਫੇ' ਕਿਤੇ ਜਾ ਕੇ ਰੋਟੀ ਖਾਣੀ। ਗੋਸ਼ਤ ਦੇ ਸ਼ੋਰੇ ਨਾਲ ਬੜਾ ਸੁਹਣਾ ਬੁੱਤਾ ਸਰ ਜਾਂਦਾ ਸੀ। ਸਿਆਲ ਨੂੰ ਬਥੇਰੇ ਪਸ਼ੂ ਮਰਦੇ ਸੀ। ਗੋਸ਼ਤ ਸੁਕਾ ਕੇ ਰੱਖ ਲਈਦਾ ਸੀ! ਹੱਡ ਸੁਕਾ ਕੇ ਔਹ ਕੋਠੀ ਉੱਤੇ ਜਾਂ ਫੇ' ਛੱਤ ਦੀਆਂ ਕੜੀਆਂ ਨਾਲ ਟੰਗ ਦਈਦੇ ਸੀ।...ਹਮਲਿਆਂ ਤੋਂ ਥੋੜ੍ਹਾ ਚਿਰ ਪਹਿਲਾਂ ਸਾਰੀ ਚਮਾਰਲੀ ਦੇ ਘਰੀਂ ਪਸ਼ੂਆਂ ਦੀ ਚਰਬੀ ਦੇ ਪੀਪੀ ਭਰੇ ਰਹਿੰਦੇ ਸੀ। ਸਾਰੇ ਇਹਨੂੰ ਘੇ ਮਾਂਗੂ ਵਰਤਦੇ ਸੀ-ਤੁੜਕਾ ਲਾਉਂਦੇ ਸੀ-ਰੋਟੀਆਂ ਚੋਪੜਦੇ ਸੀ।"

ਮੈਂ ਠਾਕਰ ਦਾਸ ਤੋਂ ਆਪਣੀ ਗੱਲ ਸ਼ੁਰੂ ਕੀਤੀ ਹੈ। ਉਸ ਦੀ ਜੀਵਨ-ਗਾਥਾ ਵਿਚ ਹੀ ਮੈਨੂੰ ਇਕ ਛਾਂਗੇ ਰੁੱਖ ਦੀ ਪ੍ਰਤੀਨਿਧ ਜੀਵਨ-ਗਾਥਾ ਦੀ ਝਲਕ ਮਿਲੀ। ਉਂਝ ਠਾਕਰ ਦਾਸ ਦੇ ਵਿਚਕਾਰਲੇ ਸਾਹਿਬਜ਼ਾਦੇ ਗੁੱਡ ਉਰਫ਼ ਬਲਬੀਰ ਚੰਦ ਉਰਫ਼ ਬਲਬੀਰ ਮਾਧੋਪੁਰੀ ਦੇ ਸ਼ਬਦਾਂ ਵਿਚ, "ਨਿਪੱਤਰੇ ਬਿਰਖ ਇਉਂ ਲਗਦੇ ਹਨ, ਜਿਵੇਂ ਮੇਰੇ ਆਪਣੇ ਸਕੇ-ਸਬੰਧੀ ਤੇ ਭੈਣ-ਭਰਾ ਹੋਣ। ਮਿਹਨਤੀ ਬੰਦਿਆਂ ਵਾਂਗ ਨੰਗੇ ਤਨ, ਕੜਾਕੇਦਾਰ ਗਰਮੀਆਂ-ਸਰਦੀਆਂ ਝਲਦੇ ਹਨ। ਔੜਾਂ-ਥੁੜਾਂ ਵਿਚ ਛਾਵਾਂ ਵੰਡਦੇ ਹਨ, ਬਰਸਾਤਾਂ ਨੂੰ ਓਟ ਦਿੰਦੇ ਹਨ। ਜਦੋਂ ਉਹ ਫੈਲਣ ਲਗਦੇ ਹਨ ਤਾਂ ਮਾਲਕਾਂ ਵੱਲੋਂ ਬੇਰਹਿਮੀ ਨਾਲ ਉਹਨਾਂ ਦੇ ਸਿਰ ਕਲਮ ਕਰ ਦਿੱਤੇ ਜਾਂਦੇ ਹਨ-ਲੱਤਾਂ ਵਰਗੇ ਟਾਹਣ ਵੱਢ ਦਿੱਤੇ ਜਾਂਦੇ ਹਨ। ਅਜਿਹੇ ਖ਼ਿਆਲ ਆਉਂਦਿਆਂ ਤੀਜਾ-ਚੌਥਾ ਹਿੱਸਾ ਛਾਂਗੇ ਰੁੱਖ ਮੇਰੇ ਭਈਏ, ਤਾਇਆ ਤੇ ਉਹਨਾਂ ਪੁੱਤਾਂ ਵਿਚ ਬਦਲ ਗਏ।"

ਇਹ ਤਾਂ ਗੱਲ ਹੋਈ ਬਲਬੀਰ ਮਾਧੋਪੁਰੀ ਦੇ ਛਾਂਗਿਆ ਰੁੱਖ ਦੇ ਪੰਨਾ 110 'ਤੇ ਦਰਜ ਉਹਨਾਂ ਸ਼ਬਦਾਂ ਦੀ ਜੋ ਉਸ ਦਾ ਕੁਝ ਅੱਗਾ-ਪਿੱਛਾ ਫਰੋਲਦੇ ਹਨ ਪਰ ਇਹ ਤਾਂ ਸਿਰਫ਼ ਬਲਬੀਰ ਦੀ ਜ਼ਿੰਦਗੀ ਦੇ ਪਿਛੋਕੜ ਦੀ ਇਕ ਗੁੱਠ ਹੀ ਹੈ। ਉਹ ਤਾਂ ਇਕ ਬਹੁਤ ਵੱਡਾ ਅਜਿਹਾ ਰੁੱਖ ਹੈ ਜਿਸ ਦੇ ਪੈਰ ਪਤਾਲ ਵਿਚ ਹਨ ਤੇ ਸਿਰ ਅੰਬਰ ਨਾਲ ਛੂੰਹਦਾ ਹੈ। ਉਸ ਦੀ ਗੱਲ 24 ਜੁਲਾਈ, 1955 ਤੋਂ ਹੀ ਸ਼ੁਰੂ ਨਹੀਂ ਹੁੰਦੀ, ਜਦੋਂ ਦਾਈ ਨੇ ਨੁਹਾਅ-ਧੁਆ ਕੇ ਉਸ ਨੂੰ ਨਸੀਬ ਕੌਰ ਦੀ ਝੋਲੀ ਵਿਚ ਪਾਇਆ ਸੀ। ਉਸ ਦੀ ਗੱਲ ਕਰਨ ਲਈ ਤਾਂ ਉਸ ਦੇ ਦਾਦੇ ਦੇ ਭਾਈਏ ਸੁਦਾਗਰ ਦੀ ਗੱਲ ਕਰਨੀ ਪਵੇਗੀ, ਜਿਸ ਦਾ ਅੱਗਾ-ਪਿੱਛਾ ਉਸ ਦੀ ਦਾਦੀ ਦੀਆਂ ਯਾਦਾਂ ਦੀ ਪਟਾਰੀ ਵਿਚ ਸਾਂਭਿਆ ਗਿਆ ਸੀ ਅਤੇ ਗੁੱਡ ਦੇ ਜ਼ਿੱਦ ਫੜਨ ਉੱਤੇ ਦਾਦੀ ਨੂੰ ਦੱਸਣਾ ਹੀ ਪਿਆ ਸੀ। ਲਓ ਸੁਣੋ ਦਾਦੀ-ਪੋਤੇ ਵਿਚਕਾਰ ਹੋਈ ਉਹ ਗੱਲ-ਬਾਤ:

'ਤੇਰਾ ਪੜਦਾਦਾ ਫੌਜ 'ਚ ਸੀ।'

'ਫੌਜ 'ਚ ?'

'ਤਾਂ ਹੋਰ ਨਈਂ-ਕਿਸੇ ਅੰਗਰੇਜ ਅਬਸਰ (ਅਫ਼ਸਰ) ਦਾ ਅਹਿਲਕਾਰ ਸੀ।'

'ਹਲਾ'

'ਉਹਨੂੰ ਮੁਰੱਬਾ ਜਮੀਨ ਮਿਲੀ ਸੀ-ਮਾਂਬਲਾ (ਮਾਮਲਾ) ਨਾ ਤਰਿਆ ਤੇ ਜਮੀਨ...।'

'ਕੀ ਬਣਿਆ ਫੇ' ਜ਼ਮੀਨ ਦਾ ?'

'ਤੇਰੇ ਪੜਦਾਦੇ ਨੂੰ ਕੁਛ ਆਪਣਿਆਂ ਨੇ ਪਤਿਆ ਕੇ ਹੱਥਾਂ 'ਤੇ ਚੜ੍ਹਾ ਲਿਆ ਤੇ ਸਾਰੀ ਜੈਦਾਤ (ਜਾਇਦਾਦ) ਹੜੱਪ ਲਈ-ਪਤਾ ਨਈਂ ਕਾਗਤਾਂ 'ਚ ਕੀ-ਕੀ ਲਿਖਾ ਲਿਆ।'

'ਤੇ ਆਹ ਘਰ ?'

'ਇਹ ਤਾਂ ਤੇਰੇ ਬਾਬੇ ਦੀ ਨਾਨਕਾ-ਢੇਰੀ ਆ, ਉਹਦੇ ਮਾਮੇ ਦਾ ਕੋਈ ਧੀਆ-ਪੁੱਤਾ ਨਈਂ ਸੀ। ਔਤ ਕਹਾਉਣ ਦੇ ਡਰੋਂ ਉਹ ਤੇਰੇ ਬਾਬੇ ਨੂੰ ਨਿਆਣੀ ਉਮਰੇ ਹੀ ਆਪਣੇ ਕੋਲ ਲੈ ਆਏ ਸੀ। ਥੋੜ੍ਹਾ ਚਿਰ ਬਾਅਦ ਈ ਬਾਕਰਪੁਰ ਪੰਡੋਰੀ ਗਰਕ ਗਿਆ ਸੀ।'

ਬਾਕਰਪੁਰ ਪੰਡੋਰੀ ਹੁਣ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹੈ ਤੇ ਇਸ ਪਿੰਡ ਤੋਂ ਬਹੁਤੀ ਦੂਰ ਨਹੀਂ ਮਾਧੋਪੁਰ ਜ਼ਿਲ੍ਹਾ ਜਲੰਧਰ ਜੋ ਗੁੱਡ ਦੀ ਜਨਮ ਭੂਮੀ ਹੈ, ਬਚਪਨ ਤੋਂ ਭਰ ਜੁਆਨੀ ਦੀ ਖੇਲ੍ਹਣ-ਮੱਲ੍ਹਣ ਵਾਲੀ ਭੂਮੀ ਵੀ, ਜਿੱਥੇ ਮਨੂੰ ਮਹਾਰਾਜ ਦੀ ਵਰਣ-ਵੰਡ ਦਾ ਉਸ ਨੇ ਸੰਤਾਪ ਭੋਗਿਆ। ਨਰਕ ਵਰਗੀ ਇਹ ਜ਼ਿੰਦਗੀ ਭਾਵੇਂ ਫੈਲੀ ਤਾਂ ਕਸ਼ਮੀਰ ਤੋਂ ਕੰਨਿਆ ਕੁਮਾਰੀ ਤਕ ਹੋਈ ਹੈ ਪਰ ਬਲਬੀਰ ਤੇ ਉਸ ਦੇ ਵਡੇਰਿਆਂ ਨੇ ਜਿਸ ਤਰ੍ਹਾਂ ਇਹ ਜ਼ਿੰਦਗੀ ਭੋਗੀ, ਇਹ ਜ਼ਰੂਰੀ ਨਹੀਂ ਕਿ ਭਾਰਤ ਦੇ ਕਿਸੇ ਹੋਰ ਥਾਂ ਦੇ



ਚਮਾਰ ਨੂੰ ਵੀ ਇਸ ਤਰ੍ਹਾਂ ਦਾ ਨਰਕ ਭੋਗਣਾ ਪਿਆ ਹੋਵੇ। ਇਸ ਤੋਂ ਡਰਾਉਣਾ ਨਰਕ ਵੀ ਕਿਸੇ ਨੂੰ ਜ਼ਰੂਰ ਭੋਗਣਾ ਪਿਆ ਹੋਊ ਤੇ ਹੁਣ ਵੀ ਕੁਝ ਭੋਗ ਰਹੇ ਹਨ ਪਰ ਮੈਨੂੰ ਤਾਂ ਇਹ ਨਰਕ ਵੀ ਬਹੁਤ ਡਰਾਉਣਾ ਲੱਗ ਰਿਹਾ ਹੈ। ਮੈਂ ਮਾਲਵੇ ਵਿਚ ਕਿਸੇ ਚਮਾਰ ਨੂੰ ਇਸ ਤਰ੍ਹਾਂ ਦੀ ਬੁੜੀ-ਟੁੱਟੀ ਜ਼ਿੰਦਗੀ ਭੋਗਦੇ ਨਹੀਂ ਵੇਖਿਆ। ਇਹ ਵੱਖਰੀ ਗੱਲ ਹੈ ਕਿ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਵੀ ਹਿੰਦੂ ਸਮਾਜ ਦੀਆਂ ਬ੍ਰਾਹਮਣੀ ਰਹੁ-ਰੀਤਾਂ ਕਾਰਨ ਜਗਨਨਾਥ ਪੁਰੀ ਦੇ ਮੰਦਰ ਵਿਚ ਨਹੀਂ ਸੀ ਵੜਨ ਦਿੱਤਾ ਗਿਆ ਅਤੇ ਸ਼ਾਇਦ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਲਈ ਵੀ ਕੇਰਲ ਦੇ ਇਕ ਮੰਦਰ ਦੇ ਦਰਵਾਜ਼ੇ ਇਸ ਲਈ ਬੰਦ ਸਨ, ਕਿਉਂਕਿ ਉਹ ਨਾ ਬ੍ਰਾਹਮਣ ਸੀ, ਨਾ ਕਸ਼ੱਤਰੀ। ਜੇ ਬਲਬੀਰ ਨੂੰ ਜੀਣ-ਥੀਣ ਲਈ ਪਸ਼ੂਆਂ ਤੋਂ ਬਦਤਰ ਖਾਣ-ਪੀਣ ਤੇ ਰਹਿਣ-ਸਹਿਣ ਨਸੀਬ ਹੋਇਆ ਤਾਂ ਇਹ ਬੜੇ ਵੱਡੇ ਦੁੱਖ ਦੀ ਗੱਲ ਤਾਂ ਹੈ ਪਰ ਹੈਰਾਨੀ ਦੀ ਗੱਲ ਬਿਲਕੁਲ ਨਹੀਂ। ਮੈਂ ਇਸ ਤੋਂ ਬਦਤਰ ਜ਼ਿੰਦਗੀ ਦੀਆਂ ਕਹਾਣੀਆਂ ਵੀ ਸੁਣੀਆਂ ਹਨ ਪਰ ਚਿੱਕੜ ਵਿਚ ਕਮਲ ਵੀ ਖਿੜਦੇ ਹਨ, ਪੱਥਰ ਤੋੜ ਕੇ ਬੀਜ ਤਕ ਫੁੱਟ ਨਿਕਲਦੇ ਹਨ, ਜੋ ਪਿੱਛੋਂ ਜਾ ਕੇ ਬਲਬੀਰ ਵਾਂਗ ਅੰਬਰ ਛੂੰਹਦੇ ਰੁੱਖ ਬਣ ਜਾਂਦੇ ਹਨ ਤੇ ਛਾਂਗਣ ਦੇ ਬਾਵਜੂਦ ਵੀ ਉਹ ਫੈਲਦੇ ਹਨ-ਆਪਣੀ ਸ਼ਬਦ ਸ਼ਕਤੀ ਰਾਹੀਂ।

0 0 0 0 0

ਕੋਈ ਸਮਾਂ ਸੀ ਕਿ ਦਲਿਤਾਂ ਲਈ ਕੰਮ ਤੇ ਉਸ ਬਦਲੇ ਮਿਲਣ ਵਾਲੀ ਉਜਰਤ ਨਿਸਚਤ ਸੀ। ਚਮਾਰਾਂ ਦਾ ਕੰਮ ਸੀ ਕਾਰ-ਬਗਾਰ ਕਰਨੀ, ਜਿਸ ਦੇ ਬਦਲੇ ਜੱਟ ਉਹਨਾਂ ਨੂੰ ਮੁਰਦਾ ਪਸ਼ੂ ਚੁੱਕਣ ਲਈ ਦਿੰਦੇ। ਅਜਿਹੀ ਬਦਤਰੀਨ ਜ਼ਿੰਦਗੀ ਭੋਗੀ ਹੈ ਬਲਬੀਰ ਦੇ ਪੁਰਖਿਆਂ ਨੇ। ਇਹ ਸਿਲਸਿਲਾ ਅੰਗਰੇਜ਼ਾਂ ਤੋਂ ਪਹਿਲਾਂ ਵੀ ਸੀ ਤੇ ਪੰਜਾਬ 'ਤੇ ਅੰਗਰੇਜ਼ਾਂ ਦਾ ਕਬਜ਼ਾ ਹੋਣ ਤੋਂ ਪਿੱਛੋਂ ਵੀ। ਕਾਰਨ ਇਹ ਸੀ ਕਿ ਅੰਗਰੇਜ਼ ਸਾਮਰਾਜ ਦਾ ਵਰਣ-ਵਿਵਸਥਾ ਦੇ ਕੱਟੜ ਸਮਰਥਕਾਂ ਨਾਲ ਗੱਠਜੋੜ ਸੀ। ਪਰ ਬਾਬੂ ਮੰਗੂ ਰਾਮ ਮੁਗੋਵਾਲੀਆ ਨਿਧੜਕ ਗਦਰੀ ਬਾਬਾ ਬਲਬੀਰ ਵਰਗੇ ਰੋਸ਼ਨ ਦਿਮਾਗ਼ ਨੌਜਵਾਨ ਲਈ ਚਾਨਣ ਮੁਨਾਰਾ ਬਣ ਗਿਆ। ਬਾਬੂ ਮੰਗੂ ਰਾਮ 1947 ਤੋਂ ਪਹਿਲਾਂ ਤੇ ਪਿੱਛੋਂ ਵੀ ਮਾਧੋਪੁਰ ਆਏ ਸਨ ਅਤੇ ਉਹਨਾਂ ਦੀ ਜੀਵਨ ਕਹਾਣੀ ਨੇ ਉਸ ਦੇ ਦਿਮਾਗ਼ ਵਿਚ ਅਜਿਹਾ ਪਲਟਾ ਲਿਆਂਦਾ ਕਿ ਉਸ ਨੇ ਵਰਣ-ਵਿਵਸਥਾ ਦੇ ਇਸ ਕੋੜ੍ਹ ਨੂੰ ਜੜ੍ਹੋਂ ਪੁੱਟਣ ਲਈ ਸਰਦਾ-ਬਣਦਾ ਹਿੱਸਾ ਪਾਉਣ ਦਾ ਪ੍ਰਣ ਕੀਤਾ। ਬਾਬੂ ਮੰਗੂ ਰਾਮ ਨੇ ਦੇਸ਼ ਦੀ ਆਜ਼ਾਦੀ ਲਈ ਜੇਲ੍ਹਾਂ ਕੱਟੀਆਂ, ਫਾਂਸੀ ਦੇ ਤਖ਼ਤੇ ਤੋਂ ਫ਼ਰਾਰ ਹੋ ਕੇ ਜੰਗਲਾਂ ਵਿਚ ਆਦਿ-ਵਾਸੀਆਂ ਨਾਲ ਤਿੰਨ ਸਾਲ ਗੁਜ਼ਾਰੇ। 1925 ਦੇ ਆਰੰਭ ਵਿਚ ਉਹ ਮਨੀਲਾ ਛੱਡ ਕੇ ਆਪਣੇ ਇਲਾਕੇ ਵਿਚ ਆ ਗਿਆ ਅਤੇ ਅਛੂਤਾਂ ਦੀ ਨਰਕੀ ਜ਼ਿੰਦਗੀ ਅਤੇ ਦੂਹਰੀ-ਤੀਹਰੀ ਗੁਲਾਮੀ ਨੂੰ ਮੁੜ ਵੇਖਿਆ ਤੇ ਘੋਖਿਆ। ਲਾਲਾ ਹਰਦਿਆਲ ਦੀ ਚਿੱਠੀ ਨੇ ਬਾਬੂ ਜੀ ਨੂੰ ਦਲਿਤ ਉਧਾਰ ਦੀ ਲਹਿਰ ਦੇ ਲੜ ਲਾਇਆ ਜਿਸ ਕਾਰਨ ਬਾਬੂ ਜੀ ਨੇ 11-12 ਜੂਨ 1926 ਨੂੰ ਆਪਣੇ ਪਿੰਡ ਮੁਗੋਵਾਲ ਵਿਚ ਭਿੰਨ-ਭਿੰਨ ਜਾਤਾਂ ਦੇ ਲੱਖਾਂ ਲੋਕਾਂ ਦਾ ਵਿਸ਼ਾਲ ਇਕੱਠ ਕਰਕੇ ਆਦਿ-ਧਰਮ ਮੰਡਲ ਦੀ ਸਥਾਪਨਾ ਕੀਤੀ। ਇਹ ਸੀ ਸਭਿਆਚਾਰਕ ਅੰਦੋਲਨ ਦਾ ਇਕ ਇਨਕਲਾਬੀ ਅਧਿਆਇ ਜਿਸ ਨੇ ਪਿੱਛੋਂ ਬਾਬੂ ਜੀ ਨੂੰ 1944 ਵਿਚ ਉਹਨਾਂ ਦੇ ਸੱਤ ਸਾਥੀਆਂ ਸਮੇਤ ਐੱਮ.ਐੱਲ.ਏ. ਬਣਨ ਦਾ ਮੌਕਾ ਦਿੱਤਾ।

0 0 0 0 0

ਕੰਮੀਆਂ ਦਾ ਜੱਟਾਂ ਦੇ ਘਰ ਜਾਣ ਵੇਲੇ ਬਾਟੀ ਤੇ ਗਿਲਾਸ ਲਿਜਾਣਾ, ਜੱਟ 'ਭਾਈ ਜੀ' ਦਾ ਦੇਗ ਵਰਤਾਉਣ ਸਮੇਂ ਦਲਿਤਾਂ ਨਾਲ ਪੱਖਪਾਤੀ ਤੇ ਘਿਰਣਾ-ਜਨਕ ਵਤੀਰਾ, ਦਲਿਤਾਂ ਦੇ ਪਾਣੀ ਪੀਣ ਪਿੱਛੋਂ ਜੱਟ ਦਾ ਨਲਕਾ ਸੁੱਚਾ ਕਰਕੇ ਪਾਣੀ ਪੀਣਾ, ਬਲਬੀਰ ਵਰਗਿਆਂ ਦਾ ਰਸ ਦੀ ਮੈਲ ਪੀ ਕੇ ਡੰਗ ਟਪਾਉਣਾ, ਗਰਮ ਮੈਲ ਦਾ ਪੈਰਾਂ 'ਤੇ ਪੈ ਜਾਣਾ ਤੇ ਛਾਲੇ ਹੋ ਜਾਣਾ ਆਦਿ ਬਚਪਨ ਦੀਆਂ ਕੁਝ ਅਜਿਹੀਆਂ ਕੌੜੀਆਂ ਕਸੈਲੀਆਂ ਯਾਦਾਂ ਹਨ ਜੋ ਗੁੱਡ ਨੂੰ ਕੁਝ ਅਜਿਹਾ ਕਰਨ ਲਈ ਉਕਸਾਉਂਦੀਆਂ ਰਹਿੰਦੀਆਂ ਜਿਸ ਨਾਲ ਉਹ ਸਮਾਜ ਦੇ ਪਿੰਡੇ 'ਤੇ ਪਏ ਉਚ-ਨੀਚ ਦੇ ਡੂੰਘੇ ਦਾਗ਼ਾਂ ਨੂੰ ਮੇਟਣ ਲਈ ਕੁਝ ਕਰ ਸਕੇ।

ਪਿੰਡ ਦੇ ਗੁਰਦੁਆਰੇ ਦੇ ਜੱਟ ਭਾਈ ਜੀ ਦੇ ਕੌੜੇ ਕੁਸੈਲੇ ਉਹ ਬੋਲ ਜਿਹੜੇ ਬਲਬੀਰ ਦੇ

ਚੇਤਿਆਂ ਵਿਚ ਹੁਣ ਤਕ ਖੁਣੇ ਪਏ ਹਨ, ਉਹਨਾਂ ਵਿਚੋਂ ਭਾਫ਼ ਛੱਡਦੀ ਘਿਰਣਾ ਦੇ ਦਰਸ਼ਨ ਪਾਠਕਾਂ ਲਈ ਹਾਜ਼ਰ ਹਨ:

"ਹਾਅ ਚਮਾਰਲੀ ਨੂੰ ਦਬਕਾ ਮਾਰ ਕੇ ਪਰੇ ਠਾਅ ਜਰਾ...ਚੰਨਣਾ ਤੇਰੇ ਕੋਲੋਂ ਨਹੀਂ ਕਾਬੂ ਆਉਣੀ ਇਹ ਚੀਂਗਰਪੋਟ, ਮੈਂ ਦਿੰਨਾਂ ਦਾਖੂ ਦਾਣਾ ਇਹਨਾਂ ਮਾਂ ਦਿਆਂ...ਕਮਜਾਤੋ ਧੁਆਨੂੰ ਇਕ ਬਾਰੀ ਨਈ ਕਿਹਾ ਪਈ ਰਾਮ ਨਾ' ਬਹਿ ਜਾਓ।"

ਬਲਬੀਰ ਦੇ ਦਿਲ ਵਿਚ ਖੁਣੀ ਅਜਿਹੀ ਇਕ ਬਹੁਤ ਕੌੜੀ ਯਾਦ ਉਸ ਦੇ ਆਪਣੇ ਸ਼ਬਦਾਂ ਵਿਚ:

"ਪ੍ਰਸ਼ਾਦ ਲਈ ਸਭ ਤੋਂ ਬਾਅਦ ਸਾਡੀ ਵਾਰੀ ਆਉਂਦੀ। ਅਸੀਂ ਖੜ੍ਹੇ-ਖੜ੍ਹੇ ਇਕ ਦੂਜੇ ਦੇ ਮੋਹਰੇ ਦੋਹਾਂ ਹੱਥਾਂ ਦੇ ਨਿੱਕੇ-ਨਿੱਕੇ ਬੁਕ ਬਣਾ ਕੇ ਉਹਦੇ ਵੱਲ ਵਧਾਉਂਦੇ। ਉਹ ਬਿਨਾਂ ਝੁਕਿਆਂ ਪ੍ਰਸ਼ਾਦ ਵਰਤਾਉਂਦਾ ਤੇ ਅਸੀਂ ਫੁਰਤੀ ਨਾਲ ਉਤੋਂ ਦੀ ਬੋਚ ਲੈਂਦੇ। ਕਦੀ ਕਦੀ ਕਿਸੇ ਦੇ ਬੁਕ ਵਿਚ ਪ੍ਰਸ਼ਾਦ ਨਾ ਆਉਂਦਾ ਤੇ ਭੁੰਜੇ ਡਿੱਗ ਪੈਂਦਾ ਅਤੇ ਉਹ ਰੋਣਹਾਕਾ ਹੋ ਜਾਂਦਾ। ਜਦੋਂ ਉਹ ਭੁੰਜਿਉਂ ਚੁੱਕਣ ਲਗਦਾ ਤਾਂ ਏਨੇ ਨੂੰ ਤਾੜ 'ਚ ਬੈਠਾ ਡੱਬੂ ਆਪਣੀ ਜੀਭ ਨਾਲ ਪ੍ਰਸ਼ਾਦ ਛਕ ਜਾਂਦਾ। ਏਦਾਂ ਹੀ ਇਕ-ਦੋ ਵਾਰ ਮੇਰੀ ਕੌਲੀ ਉਸ ਵੇਲੇ ਹੱਥੋਂ ਛੁੱਟ ਕੇ ਥੱਲੇ ਡਿੱਗ ਪਈ ਜਦੋਂ 'ਭਾਈ' ਕਾਹਲੀ-ਕਾਹਲੀ ਜ਼ੋਰ-ਜ਼ੋਰ ਨਾਲ ਛੱਡਵਾਂ ਜਿਹਾ ਪ੍ਰਸ਼ਾਦ ਉਤੋਂ ਹੀ ਸੁੱਟ ਰਿਹਾ ਸੀ ਕਿ ਕਿਤੇ ਉਹਦਾ ਹੱਥ ਕੌਲੀ ਜਾਂ ਹੱਥਾਂ ਨੂੰ ਨਾ ਛੋਹ ਜਾਵੇ।"

ਜਦੋਂ ਸਿਆਲ ਵਿਚ ਅਨਾਜ ਦੀ ਤੰਗੀ ਆ ਜਾਂਦੀ ਤਾਂ ਇਸ ਦਾ ਇਕੋ-ਇਕ ਬਦਲ ਗੰਨਿਆਂ ਦੇ ਗਰਮ ਰਸ ਦੀ ਲਾਹੀ ਮੈਲ ਹੁੰਦਾ। ਇਹ ਮੈਲ ਬਲਬੀਰ ਤੇ ਉਸ ਦਾ ਵੱਡਾ ਭਰਾ ਬਿਰਜੂ ਕਿਸੇ ਵੇਲਣੇ ਤੋਂ ਲੈਣ ਜਾਂਦੇ। ਮੇਰੇ ਲਈ ਮੈਲ ਪੀਣ ਦੀ ਘਟਨਾ ਅਸਲੋਂ ਹੈਰਾਨੀ-ਜਨਕ ਸੀ, ਕਿਉਂਕਿ ਸਾਡੇ ਮਾਲਵੇ ਦੇ ਕਿਸੇ ਪਿੰਡ ਵਿਚ ਮੈਂ ਕਿਸੇ ਨੂੰ ਵੀ ਮੈਲ ਪੀਂਦੇ ਨਹੀਂ ਸੀ ਵੇਖਿਆ। ਪਰ ਜਿਹਨਾਂ ਸ਼ਬਦਾਂ ਵਿਚ ਇਸ ਪਸ਼ੂਆਂ ਵਰਗੇ ਜੀਣ-ਥੀਣ ਦਾ ਵਰਣਨ ਬਲਬੀਰ ਕਰਦਾ ਹੈ, ਮੇਰੇ ਲਈ ਤਾਂ ਉਹ ਸੱਚਮੁੱਚ ਦਿਲ ਹਿਲਾ ਦੇਣ ਵਾਲੀ ਗੱਲ ਹੈ:

"ਮੈਲ ਲੈਣ ਜਾਣ ਲਈ ਕਦੀ ਵੱਡਾ ਭਰਾ ਤੇ ਕਦੀ ਮੈਂ ਜਾਂਦਾ ਅਤੇ ਕਈ ਵਾਰ ਦੋਵੇਂ ਇਕੱਠੇ ਹੀ। ਉੱਥੇ ਚੁੱਭੇ ਉੱਤੇ ਕਈ ਕੁੱਤਿਆਂ ਦਾ ਪੱਕਾ ਡੇਰਾ ਸੀ। ਜਦੋਂ ਅਸੀਂ ਚੁੱਭ ਕੋਲ ਮੈਲ ਲੈਣ ਲਈ ਬਾਲਟੀਆਂ ਰੱਖਦੇ ਤਾਂ ਉਹ ਇਕ ਦੂਜੇ ਤੋਂ ਮੋਹਰੇ ਹੁੰਦੇ। ਬਾਲਟੀਆਂ 'ਚ ਮੈਲ ਪਾਉਣ ਤੋਂ ਪਹਿਲਾਂ ਝੋਕਾ ਇਕ ਡੋਰ੍ਹਾ ਭਰ ਕੇ ਪਰ੍ਹੇ ਵਰ੍ਹਾਉਂਦਾ। ਕੁੱਤੇ ਉਸਨੂੰ ਕਾਹਲੀ-ਕਾਹਲੀ ਆਪਣੀਆਂ ਜੀਭਾਂ ਨਾਲ ਚੱਟਦੇ।

ਮੈਲ ਢੋਂਹਦਿਆਂ ਮੈਨੂੰ ਬੜੀ ਸ਼ਰਮ ਆਉਂਦੀ। ਜਦੋਂ ਨਾਲ ਪੜ੍ਹਦਾ ਕੋਈ ਕੁੜੀ-ਮੁੰਡਾ ਮਿਲ ਪੈਂਦਾ ਤਾਂ ਮੈਂ ਮੂੰਹ ਦੂਜੇ ਪਾਸੇ ਨੂੰ ਕਰਕੇ ਕਾਹਲੀ ਨਾਲ ਲੰਘ ਜਾਂਦਾ। ਮੈਂ ਆਪਣੀ ਮਾਂ ਤੇ ਭਾਈਏ ਨੂੰ ਆਪਣੇ ਮਨ ਦੀ ਦੁਬਿਧਾ ਦੱਸਦਾ। ਭਾਈਆ ਉੱਲਰ ਕੇ ਪੈਂਦਾ, "ਮਾਮਾ ਮੈਲ ਡੱਫਣ ਬਾਰੀ ਤਾਂ ਕਈਨਾਂ ਪਈ ਸਾਰੀ ਮਈਨੂੰ ਦੇ ਦਿਉ। ਨਾਲੇ ਤੂੰ 'ਕੱਲਾ ਜਾਨਾਂ? ਸਾਰੀ ਚਮਾਰਲੀ ਲਿਆਉਂਦੀ ਆ। ਅਸੀਂ ਸਿਰਾਂ 'ਤੇ ਮੈਲ ਦੀਆਂ ਚਾਟੀਆਂ ਆਪਣੀਆਂ ਭੈਣਾਂ ਤੇ ਹੋਰ ਸਕੀਰੀ 'ਚ ਪਚਾਈ ਦੀਆਂ ਸੀ।"

ਮੈਲ ਨਾਲ ਸੰਬੰਧਤ ਇਸ ਤੋਂ ਵੀ ਤਲਖ਼ੀ ਭਰਿਆ ਅਨੁਭਵ ਬਲਬੀਰ ਦੇ ਹੀ ਸ਼ਬਦਾਂ ਵਿਚ:

"ਤਾਲੋਤਾਲ ਭਰੀ ਬਾਲਟੀ ਲਿਆਉਂਦਿਆਂ ਤੇ ਉਹਦੇ ਛਲਕਣ ਕਾਰਨ ਮੇਰੇ ਸੱਜੇ ਪੈਰ ਉੱਤੇ ਮੈਲ ਡਿੱਗ ਗਈ ਜਦੋਂ ਬਾਲਟੀ ਦੂਜੇ ਹੱਥ ਬਦਲਣ ਲੱਗਾ। ਨਿੱਕੇ ਨਿੱਕੇ ਛਾਲੇ ਅਕਸਰ ਪੈਂਦੇ ਰਹਿੰਦੇ। ਮਨ ਅਫ਼ਸੋਸ ਦੇ ਡੂੰਘੇ ਪਾਣੀਆਂ ਵਿਚ ਡੁੱਬਦਾ-ਤਰਦਾ, ਦੁੱਖ ਮਨਾਉਂਦਾ, ਸ਼ਰਮਿੰਦਗੀ ਦਾ ਅਹਿਸਾਸ ਹੋਰ ਤਿੱਖਾ ਤੇ ਤੀਬਰ ਹੁੰਦਾ ਜਦੋਂ ਜਮਾਤੀ ਜੱਟ ਮੁੰਡੇ ਬੇਪਰਵਾਹੀ ਨਾਲ ਕਦੀ ਸਹਿਜ ਤੇ ਕਦੀ ਤਲਖ਼ੀ ਨਾਲ ਫ਼ਿਕਰੇ ਕਸਦੇ, "ਮੈਲ ਪੀਣ ਨਾਲ ਧੁਆਡੇ ਰੰਗ ਮੈਲ ਅਰਗੇ ਹੋਇਓ ਆ।...ਮੈਲ ਪੀਣੀ ਜਾਤ ਫੇ' ਬੀ ਸਾਨ੍ਹੇ ਆਕੂੰ ਆਕੜਦੀ ਰਹਿੰਦੀ ਆ...ਇਸ ਸਿਆਲ ਚੰਗਾ ਦਾਅ ਲੱਗਾ ਹੋਣਾਂ ਮਾਸ ਖਾਣ ਨੂੰ-ਬਥੇਰੇ ਕੱਟ-ਬੱਛੇ ਮਰਦੇ ਆ ਸੁੱਕੀ ਠੰਢ 'ਚ-ਕਿਉਂ ਗੁੱਡ?"

ਜੱਟਾਂ ਦੇ ਬੋਲ-ਕੁਬੋਲਾਂ ਦਾ ਬਦਲਾ ਬਾਲਕ ਬਲਬੀਰ ਉਹਨਾਂ ਦੇ ਖੂਹਾਂ ਵਿਚ ਮੂਤ ਕੇ ਲੈਂਦਾ। ਆਪ ਵੀ ਮੂਤਦਾ ਤੇ ਵਿਹੜੇ ਦੇ ਹੋਰ ਮੁੰਡੇ ਵੀ ਮੂਤਦੇ। ਭਾਈਏ ਦੀਆਂ ਗਾਲ੍ਹਾਂ ਵੀ ਝੱਲੀਆਂ ਤੇ ਮਾਰ



ਵੀ ਪਰ ਬਾਲਕ ਮਨ ਵਿਚ ਸੁਲਗ ਰਹੀ ਅੱਗ ਕਿਵੇਂ ਨਾ ਕਿਵੇਂ ਉਸ ਨੇ ਠੰਢੀ ਕਰਨੀ ਸੀ। ਸੋ ਇਕ ਵਾਰ ਨਹੀਂ, ਅਨੇਕ ਵਾਰ ਉਸ ਨੇ ਅਜਿਹਾ ਕੀਤਾ। ਉਹਨੂੰ ਅਜੇ ਖ਼ੁਆਜਾ ਖ਼ਿਜ਼ਰ ਦਾ ਅਦਬ ਕਰਨਾ ਕਿਵੇਂ ਆਉਂਦਾ? ਉਹ ਤਾਂ ਆਪਣੀ ਰੜਕ ਕੱਢਣ ਲਈ ਪਿੰਡ ਦੇ ਕਹਿੰਦੇ-ਕਹਾਉਂਦੇ ਉੱਚੀ ਜਾਤ ਵਾਲਿਆਂ ਵਿਰੁੱਧ ਟੋਟਕੇ ਵੀ ਜੋੜਨ ਲੱਗ ਪਿਆ ਸੀ। ਸ਼ਾਇਦ ਇਹੋ ਉਸ ਦੀ ਕਵਿਤਾ ਦਾ ਆਰੰਭ-ਬਿੰਦੂ ਸੀ।

ਸਕੂਲ ਵਿਚ ਵਰਦੀ ਨਾ ਪਾਉਣ ਕਾਰਨ ਸਵੇਰ ਦੀ ਸਭਾ ਵਿਚ ਖੜ੍ਹਨ ਕਾਰਨ ਮਾਸਟਰ ਕਿਸ਼ਨ ਚੰਦ ਨਾਲ ਬਲਬੀਰ ਅੰਦਰ ਗੁੱਸੇ ਦਾ ਲਾਵਾ ਫੁੱਟਦਾ, ਸੋਢੀ ਮਾਸਟਰ ਦੇ ਦੋ-ਢਾਈ ਕਿਲੋਮੀਟਰ ਦੂਰ ਪਿੰਡ ਸੋਹਲ਼ਪੁਰ ਜਾ ਕੇ ਪੱਠੇ ਵੱਢਣੇ ਤੇ ਫਿਰ ਕੁਤਰਨੇ, ਕੁਤਰਨ ਪਿੱਛੋਂ ਸੋਢਣ ਦਾ ਪਾਣੀ ਦਾ ਜੱਗ ਉਸਦੇ ਤੇ ਉਸਤੋਂ ਚਾਰ-ਪੰਜ ਸਾਲ ਵੱਡੇ ਰੋਸ਼ੀ ਦੇ ਬੁੱਕ ਤੋਂ ਉਪਰ ਕਰਕੇ ਪਾਣੀ ਪਿਆਉਣਾ। ਪਾਣੀ ਪਿਆਉਣ਼ ਦੀਆਂ ਗੱਲਾਂ ਯਾਦ ਕਰਕੇ ਅੱਜ ਵੀ ਵੱਡੀ ਜਾਤ ਦੇ ਇਹਨਾਂ ਮਾਸਟਰਾਂ ਪ੍ਰਤੀ ਮਨ ਨਫ਼ਰਤ ਨਾਲ ਭਰ ਜਾਂਦਾ ਹੈ। ਉਹ ਉਦੋਂ ਵੀ ਸੋਚਦਾ ਸੀ ਕਿ ਇਹ ਮਾਸਟਰ ਜੱਟਾਂ ਦੇ ਮੁੰਡਿਆਂ ਨੂੰ ਅਜਿਹੇ ਕੰਮਾਂ ਲਈ ਕਿਉਂ ਨਹੀਂ ਕਹਿੰਦੇ ਤੇ ਹੁਣ ਵੀ ਸੋਚਦਾ ਹੈ ਕਿ ਜਾਤ-ਪਾਤ ਦੀ ਲਾਹਣਤ ਕਦੋਂ ਪਿੱਛਾ ਛੱਡੇਗੀ, ਕਿਉਂਕਿ ਕਾਲਿਜ ਦੀ ਪੜ੍ਹਾਈ, ਐੱਫ.ਸੀ.ਆਈ. ਦੀ ਨੌਕਰੀ ਅਤੇ ਦਿੱਲੀ ਦੀ ਅਫ਼ਸਰੀ ਦੇ ਬਾਵਜੂਦ ਇਹ ਲਾਹਣਤ ਉਸ ਦਾ ਪਿੱਛਾ ਨਹੀਂ ਛੱਡ ਰਹੀ।

ਗੁੱਡ ਲਈ ਤਾਂ ਭਾਈਏ ਦਾ ਉਸ ਦੇ ਬਚਪਨ ਵਿਚ ਕੀਤਾ ਗ਼ੈਰ-ਮਨੁੱਖੀ ਰਵੱਈਆਂ ਵੀ ਉਸ ਅੰਦਰ ਬਗ਼ਾਵਤ ਜਗਾ ਦਿੰਦਾ ਜਿਸ ਦੀ ਸੋਝੀ ਸ਼ਾਇਦ ਆਮ ਬੱਚਿਆਂ ਵਿਚ ਪੈਦਾ ਨਾ ਹੁੰਦੀ ਹੋਵੇ। ਇਥੇ ਅਜਿਹੀ ਇਕ ਘਟਨਾ ਬਲਬੀਰ ਦੇ ਆਪਣੇ ਸ਼ਬਦਾਂ ਵਿਚ ਵੇਖੋ:

"ਦੱਸ ਮਾਮਾ ਫੇ' ਖਾਊਂਗਾ ਮਿੱਟੀ?' ਭਾਈਏ ਨੇ ਚਾਣਚੱਕ ਮੇਰਾ ਸੱਜਾ ਗੁੱਟ ਆਪਣੇ ਸੱਜੇ ਹੱਥ ਵਿਚ ਫੜ ਕੇ ਤੇ ਖੂਹ ਅੰਦਰ ਲਮਕਾਅ ਕੇ ਪੁੱਛਿਆ। ਮੇਰਾ ਹੇਠਲਾ ਸਾਹ ਹੇਠਾਂ ਤੇ ਉਤਲਾ ਉੱਤੇ ਰਹਿ ਗਿਆ।

ਭਾਈਆ ਫਿਰ ਪੁੱਛੇ 'ਦੱਸ ਫੇ' ਖਾਊਂਗਾ ਮਿੱਟੀ?'

ਸਿਆਲ ਮਹੀਨੇ ਦੇ ਗਿਆਰਾਂ-ਬਾਰਾਂ ਵਜੇ ਵਾਪਰੀ ਪੰਦਰਾਂ-ਵੀਹ ਸਕਿੰਟਾਂ ਦੀ ਇਸ ਘਟਨਾ ਨਾਲ ਮੇਰਾ ਅਲਫ਼ ਨੰਗਾ ਪਿੰਡਾ ਹਲਕਾ ਜਿਹਾ ਤਰ ਹੋ ਗਿਆ ਸੀ।

ਮੈਂ ਚਿੱਤ 'ਚ ਭਾਈਏ ਨੂੰ ਗਾਲ੍ਹਾਂ ਕੱਢੀਆਂ ਤੇ ਉਹਦੇ ਖ਼ਿਲਾਫ਼ ਕਈ ਮਨਸੂਬੇ ਸੋਚੇ, "ਜਦੋਂ ਦਾਅ ਲੱਗਾ, ਭਾਈਏ ਦੀ ਸ਼ਰਾਬ ਦੀ ਬੋਤਲ ਮੂਤ ਕੇ ਭਰ ਦੇਣੀ ਆ। ਨਈਂ ਤਾਂ ਚਿਲਮ ਵਿਚਲਾ ਮਘਦਾ ਕੋਲਾ ਉਸਦੇ ਹੱਥ 'ਤੇ ਕਿਸੇ ਤਰ੍ਹਾਂ ਸਿੱਟ ਦੇਣਾਂ।"

ਸ਼ਾਇਦ ਹਯਾਤੀ ਦੇ ਮੁੱਢਲੇ ਸਾਲਾਂ ਵਿਚ ਬਲਬੀਰ ਦੇ ਦਿਲ ਨੂੰ ਜਿਹੜੀਆਂ ਘਟਨਾਵਾਂ ਨੇ ਸਭ ਤੋਂ ਵੱਧ ਪੱਛਿਆ ਹੋਊ, ਉਹ ਹਨ ਅਛੂਤਾਂ ਦੀਆਂ ਧੀਆਂ-ਭੈਣਾਂ ਨੂੰ ਜੱਟਾਂ ਦਾ ਮੈਲੀ ਨਜ਼ਰ ਨਾਲ ਦੇਖਣਾ। ਬਲਬੀਰ ਦੇ ਆਪਣੇ ਸ਼ਬਦਾਂ ਵਿਚ ਹੀ ਅਜਿਹੀ ਇਕ ਘਟਨਾ ਇਥੇ ਦੇ ਰਿਹਾ ਹਾਂ:

"ਜਦੋਂ ਜੱਟਾਂ ਦਾ ਕੋਈ ਮੁੱਛ-ਫੁੱਟ ਗੱਭਰੂ ਆਪਣਾ ਗੱਡਾ ਸਾਡੇ ਘਰਾਂ ਮੋਹਰਿਓਂ ਦੀ ਲਿਜਾਂਦਾ ਤੇ ਗੱਡੇ 'ਤੇ ਖੜ੍ਹਾ ਹੋ ਕੇ ਬਲਦਾਂ ਦੀਆਂ ਨੱਥਾਂ ਨੂੰ ਪਾਏ ਰੱਸਿਆਂ ਨੂੰ ਫੜ ਕੇ ਪੁਚਕਾਰਦਾ ਤੇ ਗਾਉਂਦਾ, ਸਾਡੇ ਘਰਾਂ ਦੇ ਓਟਿਆਂ ਵਰਗੇ ਵਗਲਿਆਂ ਉੱਤੋਂ ਦੀ ਸਾਡੀਆਂ ਮਲੂਕ ਜਿਹੀਆਂ ਧੀਆਂ-ਭੈਣਾਂ ਨੂੰ ਤਾੜਦਾ, ਸਾਡੇ ਬੰਦਿਆਂ 'ਚੋਂ ਕੋਈ ਜਣਾ ਬਾਹਬਰ ਕੇ ਬੋਲਦਾ, "ਮਾਮਾ ਗੱਡਾ ਫਿਰਨੀ ਤੋਂ ਦੀ ਨਈਂ ਜਾਂਦਾ" ਜਾਂ ਕਹਿੰਦਾ, "ਤੇਤੋਂ ਗੱਡੇ 'ਤੇ ਬੈਠ ਕੇ ਨਈਂ ਜਾ ਹੁੰਦਾ।" ਕੋਈ ਹੋਰ ਜਣਾ ਮੂੰਹ 'ਚ ਬੁੜਬੁੜ ਕਰਦਾ, "ਬਣਿਆਂ ਫਿਰਦਾ ਸਾਲਾ ਰਾਣੀ ਖਾਂ ਦਾ। ਹਰ ਵੇਲੇ ਧੌਂਸ ਦਿੰਦੇ ਆ, ਹੱਗਣਾ-ਮੂਤਣਾ ਬੰਦ ਕਰ ਦਿਆਂਗੇ-ਭਲਾ ਤੁਸੀਂ ਰੱਬ ਨੂੰ ਢੂਹਾ ਦੇ ਕੇ ਆਇਓਂ ਆ ਜਿਹੜੀਆਂ ਧੁਆਨੂੰ ਜਮੀਨਾਂ ਮਿਲ ਗਈਆਂ-ਅਸੀਂ ਨਈਂ ਧੁਆਡੇ ਅਰਗੇ।"

ਇਕ ਜੱਟ ਹੈ ਤੇ ਇਕ ਜੱਟ ਮਾਨਸਿਕਤਾ। ਜ਼ਰੂਰੀ ਨਹੀਂ ਕਿ ਹਰ ਜੱਟ ਉਦੋਂ ਵੀ ਤੇ ਹੁਣ ਵੀ ਆਪਣੀ ਜਾਤ ਬਰਾਦਰੀ ਦਾ ਪੂਰੀ ਤਰ੍ਹਾਂ ਡੰਗਿਆ ਹੀ ਹੋਵੇ। ਮਾਧੋਪੁਰ ਦੇ ਨੇੜੇ ਪਿੰਡ ਸੋਹਲਪੁਰ ਦਾ ਜੀਤ ਬਲਬੀਰ ਦੇ ਭਾਈਏ ਠਾਕਰ ਦਾਸ ਦਾ ਪੱਗ-ਵੱਟ ਭਾਈ ਬਣਿਆ ਹੋਇਆ ਸੀ, ਜਿਸ ਕਾਰਨ

ਦੋਹਾਂ ਪਰਿਵਾਰਾਂ ਵਿਚ ਸਕੇ ਭਰਾਵਾਂ ਵਰਗਾ ਮੋਹ ਸੀ। ਗੁੱਡ ਬਚਪਨ ਤੋਂ ਲੈ ਕੇ 1998 ਵਿਚ ਦਿੱ
ਵਿਖੇ ਪ੍ਰਕਾਸ਼ਨ ਵਿਭਾਗ ਵਿਚ ਅਫ਼ਸਰ ਬਣਨ ਤਕ ਇਸ ਪਰਿਵਾਰ ਨਾਲ ਬਿਲਕੁਲ ਇਸ ਤ
ਜੁੜਿਆ ਰਿਹਾ ਜਿਵੇਂ ਆਪਣਿਆਂ ਮਾਪਿਆਂ ਨਾਲ। ਜੀਤ ਦੀ ਮੌਤ ਤੇ ਲੰਬਾ ਰੰਡੇਪਾ ਭੋਗ
ਮਲਕੀਤ ਦਾ ਸਦੀਵੀ ਵਿਛੋੜਾ, ਜਿਸ ਨੂੰ ਗੁੱਡ ਤਾਈ ਕਹਿੰਦਾ ਹੁੰਦਾ ਸੀ, ਉਸ ਲਈ ਇਸ ਤਰ੍ਹਾਂ
ਜਿਵੇਂ ਮਾਰੂਥਲ ਵਿਚ ਵਗਦੇ ਕਿਸੇ ਨਿਰਮਲ ਤੇ ਸੀਤਲ ਦਰਿਆ ਦਾ ਪਾਣੀ ਸੁੱਕ ਗਿਆ ਹੋਵੇ। ਪ
ਨਿੱਕੀਆਂ-ਨਿੱਕੀਆਂ ਗੱਲਾਂ ਨੂੰ ਦਿਲ ਨਾਲ ਲਾ ਲੈਣ ਵਾਲਾ ਗੁੱਡ ਅਜੇ ਤਕ ਵੀ ਤਾਏ ਜੀਤ ਦੀ
ਰਾਓ ਦੀ ਇਕ ਗੱਲ ਆਪਣੇ ਚੇਤਿਆਂ ਵਿਚ ਰੱਖੀ ਬੈਠਾ ਹੈ: "ਮੋਢੇ 'ਤੇ ਰੱਖੀ ਕਹੀ ਨਾਲ ਤੂੰ ਨਿਰਾ ਜੱ
ਲਗਦਾਂ।" ਗੁੱਡ ਨੂੰ ਕਈ ਦਿਨ ਤਕ ਮਹਿਸੂਸ ਹੁੰਦਾ ਰਿਹਾ ਜਿਵੇਂ ਦਾਦੀ ਰਾਓ ਨੇ ਉਸ ਨੂੰ ਗਾਲ੍ਹ ਕੱ
ਹੋਵੇ ਅਤੇ ਉਹ ਮਨ ਹੀ ਮਨ ਉਸ ਨਾਲ ਨਰਾਜ਼ ਹੋ ਗਿਆ ਸੀ।

ਅਸਲ ਵਿਚ ਬਲਬੀਰ ਠਾਕੁਰ ਦਾਸ ਦੀਆਂ ਅਤ੍ਰਿਪਤ ਭਾਵਨਾਵਾਂ, ਵਿਦਰੋਹੀ ਸੁਰਾਂ ਅ
ਉੱਜਲੀ ਹਯਾਤੀ ਨਾਲ ਜੁੜੇ ਖ਼ਾਬਾਂ ਦੀ ਪੂਰਤੀ ਦਾ ਪ੍ਰਤੀਕ ਹੈ। ਇਹ ਪ੍ਰਤੀਕ ਤਾਂ ਬਲਬੀਰ ਤੋਂ ਵੱਡ
ਹੌਲਦਾਰ ਬਖਸ਼ੀ ਰਾਮ ਵੀ ਹੈ ਤੇ ਛੋਟਾ ਕੁਲਦੀਪ ਮਾਧੋਪੁਰੀ ਵੀ (ਜੋ ਅੱਜ-ਕੱਲ੍ਹ ਅਮਰੀਕਾ ਵਿਚ ਰ
ਰਿਹਾ ਹੈ) ਪਰ ਅਸੀਂ ਤਾਂ ਇਥੇ ਸ਼ਬਦਾਂ ਨਾਲ ਬਲਬੀਰ ਦੀਆਂ ਸੋਚਾਂ, ਪ੍ਰਾਪਤੀਆਂ, ਅਪ੍ਰਾਪਤੀਆਂ ਅ
ਭਵਿੱਖ ਦੀਆਂ ਯੋਜਨਾਵਾਂ ਦੀ ਮੂਰਤ ਖਿੱਚ ਰਹੇ ਹਾਂ। ਇਸ ਲਈ ਗੱਲ ਭਾਵੇਂ ਠਾਕਰ ਦਾਸ ਦੀ ਕਰ ਰ
ਹਾਂ ਪਰ ਸਾਡੇ ਮਨ-ਮਸਤਕ ਵਿਚ ਮੂੰਹ-ਮੁਹਾਂਦਰਾ ਬਲਬੀਰ ਮਾਧੋਪੁਰੀ ਦਾ ਘੁੰਮ ਰਿਹਾ ਹੈ।

ਇਕ ਦਿਨ ਠਾਕਰ ਦਾਸ ਰੋਹ ਵਿਚ ਬੋਲ ਰਿਹਾ ਸੀ, "ਬੰਦਿਆਂ ਨੂੰ ਜਾਤਾਂ ਵਿਚ ਵੰਡ ਕ
ਕੁਫ਼ਰ ਇਹ ਮਕਾਰ ਬਾਹਮਣ ਤੋਲਦੇ ਆ। ਭਲਾ ਬੰਦਿਆਂ ਦੀ ਬੀ ਕੋਈ ਜਾਤ ਹੁੰਦੀ ਆ। ਇਹ ਪਸ਼ੂਆਂ-ਪੱਥਰਾਂ
ਨੂੰ ਪੂਜਦੇ ਆ, ਸਾਨੂੰ ਇਹਨਾਂ ਤੋਂ ਬੀ ਗਏ ਗੁਜਰੇ ਸਮਝਦੇ ਆ-ਅਖੇ ਪਰੇ ਰਹੋ ਭਿੱਟ ਹੋ ਜਾਮਾਂਗੇ। ਕੋਈ ਪੁੱਛਣ
ਆਲਾ ਹੋਬੇ ਪਈ ਤੁਆਡੇ ਅੰਗ ਸਾਡੇ ਨਾਲੋਂ ਜਾਦਾ ਲੱਗੇ ਓ ਆ?" ਬਾਲਕ ਬਲਬੀਰ ਦੇ ਮਨ ਵਿਚ ਇਹ
ਗੱਲਾਂ ਇਉਂ ਸਮਾ ਗਈਆਂ ਜਿਵੇਂ ਪਾਣੀ ਟਿੱਬੇ ਦੀ ਰੇਤ ਵਿਚ ਜਜ਼ਬ ਹੋ ਜਾਂਦਾ ਹੈ।

ਠਾਕਰ ਦਾਸ ਨੂੰ ਝੋਰਾ ਸੀ ਪਈ ਉਹ ਬੇਜ਼ਮੀਨਾ ਸੀ। ਆਪਣੀ ਇਸ ਸੋਚ ਨੂੰ ਉਹ ਇਉਂ ਪ੍ਰਗਟ
ਕਰਦਾ ਹੈ:

"ਜੇ ਚਾਰ ਸਿਆੜ ਸਾਡੇ ਬੀ ਹੁੰਦੇ, ਬੜੀ ਸੁਹਣੀ ਗੁਜਰ ਬਸਰ ਹੋਈ ਜਾਣੀ ਸੀ-ਪਤਾ ਨਈਂ
ਕਿਹੜੇ ਕੰਜਰ ਨੇ ਸਾਨੂੰ ਜਮੀਨਾਂ ਤੋਂ ਬਿਰਵੇ ਰੱਖਿਆ। ਜੇ ਮਿਲੇ ਤਾਂ ਸਾਲੇ ਨੂੰ ਪੁੱਛੀਏ ਪਈ ਮਾਮਾ ਤੂੰ ਸਾਡੇ
ਆਂਗੂ ਦੂਜੇ ਦਾ ਅੱਜ਼ਾ ਹੋ ਕੇ ਦੇਖ, ਦੋ ਦਿਨਾਂ 'ਚ ਈ ਝੂਹਾ ਨਾ ਪਾਟ ਜਾਵੇ ਤਾਂ ਮਈਨੂੰ ਫੜ ਲੈਣਾ।"

ਠਾਕੁਰ ਦਾਸ ਨੂੰ ਭਾਰਤ ਵਿਚੋਂ ਗੋਰਿਆਂ ਦੇ ਜਾਣ ਪਿੱਛੋਂ ਵੀ ਆਪਣੇ ਜਿਹੇ ਬੇਜ਼ਮੀਨਿਆਂ
ਅਤੇ ਹੇਠਲੀ ਜਾਤ ਦੇ ਕੋਹੜ ਦੇ ਮਾਰਿਆਂ ਲਈ ਅਜੇ ਵੀ ਹਨੇਰਾ ਨਜ਼ਰ ਆਉਂਦਾ ਅਤੇ ਆਪਣੀ
ਔਲਾਦ ਦੇ ਪੜ੍ਹਨ-ਲਿਖਣ ਵਿਚੋਂ ਹੀ ਉਜਲੇ ਭਵਿੱਖ ਦੀ ਕੋਈ ਲੀਕ ਨਜ਼ਰ ਆਉਂਦੀ। ਉਹ ਕਹਿੰਦਾ,
"ਅਸੀਂ ਤਾਂ ਜਾਣਾਂਗੇ ਜੇ ਸਾਡੇ ਘਰਾਂ 'ਚੋਂ ਨੇਰ੍ਹਾ ਮੁੱਕੂ! ਇਹ ਸਾਰਾ ਕੁਛ ਅਮੀਰਾਂ ਲਈ ਆ! ਸਾਡੇ ਭਾ
ਦੀ ਅਜਾਦੀ ਜੇਹੀ ਆਈ ਜੇਹੀ ਅਜੇ ਨਾ ਆਈ। ਮੈਂ ਨਜੂਮੀ ਨਈਂ ਪਰ ਇਕ ਗੱਲ ਦੱਸ ਦਿੰਨਾਂ ਪਈ
ਹੁਣ ਤੁਸੀਂ ਜੇ ਪੜ੍ਹ ਲਿਖ ਗਏ ਤਾਂ ਘਾਹੀ ਦੇ ਪੁੱਤ ਨੇ ਘਾਹੀ ਨਹੀਂ ਰਹਿਣਾ! ਬਸ ਪੜ੍ਹ ਲਓ ਜਿੱਦਾਂ-ਕਿੱਦਾਂ,
ਜਿਮੀਂਦਾਰਾਂ ਦੀ ਗੁਲਾਮੀ ਨਾ ਕਰਨੀ ਪਊ।" ਸ਼ਾਇਦ ਇਸ ਸੋਚ ਨੇ ਹੀ ਠਾਕਰ ਦਾਸ ਨੂੰ ਆਪਣੇ ਪੁੱਤਰ
ਬਿਰਜੂ ਉਰਫ਼ ਬਖਸ਼ੀ ਰਾਮ, ਗੁੱਡ ਉਰਫ਼ ਬਲਬੀਰ ਅਤੇ ਛੋਟੇ ਕੁਲਦੀਪ ਨੂੰ ਪੜ੍ਹਾਉਣ ਲਈ ਪ੍ਰੇਰਿਆ।
ਇਸ ਪ੍ਰੇਰਨਾ ਵਿਚੋਂ ਜੋ ਉਸ ਦਾ ਨੂਰ-ਏ-ਚਸ਼ਮ ਸਮਾਜ ਤੇ ਸਾਹਿਤ ਵਿਚ ਆਪਣਾ ਕੋਈ ਥਾਂ ਬਣਾਉਣ
ਜੋਗਾ ਹੋਇਆ, ਉਹ ਹੈ ਉਸ ਦਾ ਗੁੱਡ ਜੋ ਚੌਹੀਂ ਕੂੰਟੀਂ ਬਲਬੀਰ ਮਾਧੋਪੁਰੀ ਕਰਕੇ ਜਾਣਿਆ ਵੀ ਜਾਂਦਾ
ਹੈ, ਪਛਾਣਿਆਂ ਵੀ ਤੇ ਸਤਿਕਾਰਿਆ ਵੀ।

ਠਾਕਰ ਦਾਸ ਰੱਬ ਨੂੰ ਨਿਰਾ ਜੱਬ੍ਹ ਸਮਝਦਾ, ਜਾਤ-ਪਾਤ ਨੂੰ ਕਿਸੇ ਰੱਬ ਦੀ ਨਹੀਂ ਆਦਮੀ ਦੇ ਸ਼ੈਤਾਨੀ
ਦਿਮਾਗ਼ ਦੀ ਕਾਢ ਕਹਿੰਦਾ। ਜਾਤ-ਪਾਤ ਤੇ ਊਚ-ਨੀਚ ਦੀ ਨਿਰਾਰਥਕਤਾ ਬਾਰੇ ਠਾਕਰ ਦਾਸ ਜਦ ਵੀ



ਕਿਸੇ ਨਾਲ ਗੱਲ ਕਰਦਾ, ਉਸ ਕੋਲ ਆਪਣੀ ਗੱਲ ਨੂੰ ਮਨਵਾਉਣ ਲਈ ਚੰਗਾ-ਖਾਸਾ ਮਸਾਲਾ ਹੁੰਦਾ।

ਇਕ ਦਿਨ ਬਲਬੀਰ ਦੀ ਮਾਂ ਨਾਲ ਉਸ ਦੇ ਭਾਈਏ ਦੀ ਜੋ ਬਹਿਸ ਹੋਈ ਅਤੇ ਜੋ ਲੈਕਚਰ ਠਾਕਰ ਦਾਸ ਨੇ ਦਾਗਿਆ, ਭਲਾ ਉਸ ਦਾ ਅਸਰ ਬਲਬੀਰ 'ਤੇ ਕਿਉਂ ਨਹੀਂ ਹੋਇਆ ਹੋਊ। ਲਓ ਉਸ ਬਹਿਸ ਦੇ ਕੁਝ ਅੰਸ਼ ਹਾਜ਼ਰ ਹਨ:

"ਤੇਰੀ ਗੱਲ ਬੀ ਸਈ੍ ਆ ਪਈ ਇਸ ਜਾਤ-ਪਾਤ ਬਾਰੇ ਸਿੱਖਾਂ 'ਚ ਬੀ ਹਿੰਦੂਆਂ ਆਲਾ ਇ ਕਲੰਕ ਆ...ਮੈਂ ਤਾਂ ਕਹਿਨਾਂ ਪਈ ਕਿਸੇ ਇਕ ਪਾਸੇ ਹੋ ਕੇ ਮਰ ਜਾਓ ਸਾਰੇ ਜਣੇ-ਚਾਹੇ ਜਿੱਧਰ ਮਰਜੀ ਮਰ ਜਾਓ। ਚਾਹੇ ਸਿੱਖ ਬਣ ਜਾਓ ਤੇ ਚਾਹੇ ਕੁਛ ਹੋਰ ਪਰ ਹਿੰਦੂ ਨਾ ਰਹੋ-ਏਸ ਨਰਕ 'ਚੋਂ ਨਿਕਲੋ...ਡਾਕਟਰ ਅੰਬੇਡਕਰ ਨੇ ਪਿੱਛੇ ਜਿਹੇ ਗਰੀਬਾਂ, ਕੰਮੀਆਂ-ਕਮੀਣਾਂ ਨੂੰ ਕਿਹਾ ਪਈ ਬੋਧੀ ਬਣ ਜਾਓ, ਜਿੱਥੇ ਨਾ ਬਰਨ ਨਾ ਜਾਤ, ਸਾਰੇ ਬਰਾਬਰ ਆ।"

ਨਾਲ ਹੀ ਭਾਵੁਕ ਹੋ ਕੇ ਕਹਿੰਦਾ:

"ਹਿੰਦੂ ਪਤਾ ਨਈਂ ਕਿਹੜੇ ਗੁਮਾਨ 'ਚ ਤੁਰੇ ਫਿਰਦੇ ਆ-ਅਖੇ ਅਸੀਂ ਫਲਾਨੇ-ਫਲਾਨੇ ਨਾਲੋਂ ਉੱਚੇ ਆਂ-ਹਰਦੂ-ਲਾਹਣਤ-ਡੁੱਬ ਕੇ ਮਰ ਜਾਓ ਪਰੇ ਕਿਤੇ ਜਾਲਮੋ-ਮਰਿਆਂ ਨੂੰ ਮਾਰਨ ਆਲਿਓ!"

0 0 0 0 0

ਤਾਏ ਦੇ ਮੁੰਡੇ ਫੁੰਮਣ ਦੀ ਸ਼ੂਹ-ਸ਼ੂਹ ਨਾਲ ਤੂੰ-ਤੂੰ, ਮੈਂ-ਮੈਂ ਨੇ ਵੀ ਗੁੱਡ ਅੰਦਰ ਪਲ ਰਹੀ ਬਗ਼ਾਵਤ ਨੂੰ ਜ਼ਰੂਰ ਬਲ ਦਿੱਤਾ ਹੋਊ। "ਚਿੜੀ, ਚੂਹੇ, ਚਮਾਰ ਦਾ ਸਾਲਾ ਬਾਧਾ ਈ ਬਹੁਤ ਆ।" ਸ਼ੂਹ-ਸ਼ੂਹ ਦੇ ਕਹੇ ਇਹਨਾਂ ਸ਼ਬਦਾਂ ਦੇ ਜਵਾਬ ਵਿਚ ਫੁੰਮਣ ਦੇ ਇਹ ਲਲਕਾਰਵੇਂ ਬੋਲ, "ਮੂੰਹ ਸਮ੍ਹਾਲ ਕੇ ਗੱਲ ਕਰ, ਨਈਂ ਤਾਂ ਮੂੰਈ ਜਿਹੀ ਪੱਟ ਕੇ ਹੱਥ ਫੜਾ ਦਊਂ। ਨਾਲੇ ਆਪਣੇ ਪਤੰਦਰ ਨੂੰ ਪਈ੍ਲਾਂ ਪੁੱਛ ਜੇਨੇ ਮੇਰੀ ਮਾਂ ਦੇ ਪਰੈਣ ਮਾਰੀ ਸੀ-ਉਹਦੀਆਂ ਨੱਕ ਨਾ ਲੀਕਾਂ ਕਢਾਈਆਂ ਸੀ ਠਾਣੇ! ਜਦ ਤਈਨੂੰ ਸਾਰੇ ਕਹਿੰਦੇ ਆ ਪਈ ਭਾਮੇ ਗੁਰਦੁਆਰੇ ਚੜ੍ਹਾ ਲਾ ਜੇ ਤੇਰਾ ਇਹਨਾਂ ਨੇ ਨਕਸਾਨ ਕੀਤਾ ਤਾਂ-ਤੂੰ ਤਾਂਮ੍ਹੀ ਉੱਤੇ-ਦੇ-ਉੱਤੇ ਚੜ੍ਹੀ ਜਾਨਾਂ!" ਵੀ ਗੁੱਡ ਲਈ ਬਗ਼ਾਵਤ ਕਰਨ ਦਾ ਪਹਿਲਾ ਵੱਡਾ ਸਬਕ ਸਨ।

ਜਿਸ ਤਰ੍ਹਾਂ ਇਕ ਜੱਟ ਦਾ ਨਾਂ ਉਸ ਦੇ ਵਾਰ-ਵਾਰ ਸ਼ੂਹ ਸ਼ੂਹ ਕਰਨ 'ਤੇ ਪਿੰਡ ਵਾਲਿਆਂ ਨੇ 'ਸ਼ੂਹ-ਸ਼ੂਹ' ਰੱਖਿਆ ਹੋਇਆ ਸੀ, ਇਸੇ ਤਰ੍ਹਾਂ ਇਕ ਹੋਰ ਜੱਟ ਦੀ ਪਛਾਣ ਬਲਬੀਰ 'ਬੂਝੜ' ਦੇ ਤੌਰ 'ਤੇ ਕਰਾਉਂਦਾ ਹੈ। ਇਹ ਬੂਝੜ ਹੇਠਲੇ ਤਬਕੇ ਦੇ ਖਿਲਾਫ਼ ਸੀ। ਸਦਾ ਕਹਿੰਦਾ-"ਸਾਰਾ ਚਮਾਰ ਬਾਧਾ ਪੜ੍ਹਨ ਡਹਿ ਪਿਆ-ਦਿਨ-ਬ-ਦਿਨ ਇਹਨਾਂ ਦਾ ਡਮਾਕ ਖਰਾਬ ਹੋਈ ਜਾਂਦਾ! ਜੇ ਇਹਨਾਂ ਨੂੰ ਨਉਕਰੀਆਂ ਮਿਲ ਗਈਆਂ ਤਾਂ ਸਾਡੇ ਖੇਤਾਂ 'ਚ ਕੰਮ ਕੌਣ ਕਰੂਗਾ!" ਉਹ ਫੇਰ ਕਹਿੰਦਾ:

"ਚਾਹ ਚੂਹੜੀ, ਚਾਹ ਚਮਿਆਰੀ / ਚਾਹ ਨੀਚੋਂ ਕੀ ਨੀਚ
ਪੂਰਨ ਬ੍ਰਹਮ ਪਾਰ ਥੇ / ਜੇ ਚਾਹ ਨਾ ਹੁੰਦੀ ਬੀਚ।"

ਕ਼ਾਲਿਜ ਵਿਚ ਪੜ੍ਹਦਾ ਬਲਬੀਰ ਇੰਨਾ ਕੁ ਸਿਆਣਾ ਹੋ ਗਿਆ ਸੀ ਕਿ ਉਹ ਸਮਾਜਕ ਬਣਤਰ ਦੀ ਚੰਗੀ ਚੀਰ-ਫਾੜ ਕਰ ਸਕਦਾ ਸੀ। ਬੂਝੜ ਦੀਆਂ ਇਹ ਗੱਲਾਂ ਸੁਣਦਿਆਂ ਉਸ ਦੇ ਮਨ ਦਾ ਮੋਕਲਾ ਆਕਾਸ਼ ਪਲ ਵਿਚ ਸੁੰਗੜ ਗਿਆ ਸੀ। ਚਾਹ ਦੇ ਘੁੱਟਾਂ ਨੂੰ ਅੰਦਰ ਲੰਘਾਉਣਾ ਔਖਾ ਹੋ ਗਿਆ ਸੀ। ਉਸ ਦੇ ਚਿੱਤ ਵਿਚ ਆਇਆ ਕਿ ਗਲਾਸ ਵਿਚਲੀ ਤੱਤੀ ਚਾਹ ਉਹਦੇ ਮੂੰਹ ਉੱਤੇ ਸੁੱਟ ਦੇਵੇ ਜਾਂ ਉਹਦੀ ਧੌਲੀ ਦਾਹੜੀ ਪੁੱਟ ਦੇਵੇ-ਜ਼ਰਾ ਬੋਲਣਾ ਸਿੱਖ ਲਵੇ ਕਿ ਤਨ ਨਾਲੋਂ ਮਨ ਕਿਵੇਂ ਔਖਾ ਹੋ ਕੇ ਇਹ ਸਭ ਕੁਝ ਜਰਦਾ ਹੈ। ਉੱਧਰ ਭਾਈਏ ਦੇ ਬੋਲ ਬਾਰ-ਬਾਰ ਉਸ ਦੇ ਕੰਨਾਂ ਨੂੰ ਸੁਣ ਰਹੇ ਸਨ, "ਦੇਖ ਉਟਨਟ ਕਰਕੇ ਸਹੇ ਦੇ ਕੰਨਾਂ ਅਰਗੇ ਨੋਟ ਫੜ ਕੇ ਤਈਨੂੰ ਕਾਲਿਜ ਦਾਖਲ ਕਰਾਤਾ! ਬੰਦੇ ਦਾ ਪੁੱਤ ਬਣ ਕੇ ਨਾਲ ਨਾਲ ਦਿਹਾੜੀਆਂ ਕਰੀਂ-ਬਿਆਜ ਸਣੇ ਮੂਲ ਮੋੜਨਾਂ!"

ਅਜਿਹੇ ਖ਼ਿਆਲ ਜ਼ੁਬਾਨ 'ਤੇ ਆਏ ਬਲਬੀਰ ਦੇ ਬੋਲਾਂ ਨੂੰ ਨਿਗਲ ਜਾਂਦੇ ਤੇ ਅੰਦਰ ਹੀ ਅੰਦਰ ਭਿਆਨਕ ਹਾਦਸਾ ਵਾਪਰ ਕੇ ਰਹਿ ਜਾਂਦਾ।

0 0 0 0 0

ਜਦੋਂ ਗੁੱਡ ਦਾ ਭਾਈਆ ਤੇ ਉਸ ਵਰਗੇ ਹੋਰ ਜੱਟਾਂ ਦੇ ਘਰ ਵਿਤਕਰੇ ਦਾ ਸ਼ਿਕਾਰ ਹੁੰਦੇ ਤਾਂ ਗੁੱਡ ਦੀ ਸੋਚ ਕਰਵਟ ਲੈਂਦੀ। ਉਸ ਦੇ ਚਿੱਤ ਵਿਚ ਆਉਂਦਾ...ਜ਼ਿਮੀਦਾਰ ਆਪ ਪਸ਼ੂਆਂ ਨੂੰ ਮਲ-ਮਲ ਨਲ੍ਹਾਉਂਦੇ ਐ-ਉਹਨਾਂ ਦਾ ਕੁੱਤਾ ਕਦੀ ਦਲਾਨ ਅੰਦਰ ਤੇ ਕਦੀ ਰਸੋਈ ਵਿਚ ਬਿਨਾਂ ਕਿਸੇ ਰੋਕ-ਟੋਕ ਦੇ ਜਾਂਦੈ ਤੇ ਓਧਰ ਭਾਈਏ ਹੁਰੀਂ ਆਪਣੇ ਘਰੋਂ ਗਲਾਸ-ਕੌਲੀ ਲੈ ਕੇ ਜਾਂਦੇ ਆ। ਇਹਨਾਂ ਨਾਲੋਂ ਤਾਂ ਜਾਨਵਰ ਚੰਗੇ ਜਿਹੜੇ ਗੰਦ ਪਾ ਕੇ ਵੀ ਪਿਆਰ ਨਾਲ ਪੁੱਚਕਾਰੇ-ਪੁਚਕਾਰੇ ਜਾਂਦੇ ਆ। ਬੁੱਤੀਆਂ-ਬਗਾਰਾਂ ਨਾਲ ਮੇਰਾ ਵਾਹ ਨਾ ਪਵੇ, ਜਿਵੇਂ ਕਿਵੇਂ ਪੜ੍ਹ ਜਾਵਾਂ, ਵੱਡਾ ਹੋ ਕੇ ਦਿੱਲੀ ਵਸਦੇ ਆਪਣੇ ਭੂਆ ਦੇ ਪੁੱਤਾਂ ਵਾਂਗ ਨੌਕਰੀ ਕਰਾਂ-ਦਿੱਲੀ ਰਹਾਂ ਤੇ ਨਵੀਆਂ ਨਵੀਆਂ ਪੈਂਟਾਂ ਕਮੀਜ਼ਾਂ ਪਾ ਕੇ ਘੁੰਮਾਂ-ਨਾ ਕਿਸੇ ਦੀ ਹਿਰਖ ਨਾ ਕਿਸੇ ਦੀ ਝਿੜਕ ਹੋਵੇ।

0 0 0 0 0 0

ਬਲਬੀਰ ਦੀ ਆਪਣੀ ਜ਼ਿੰਦਗੀ ਹੀ ਨਹੀਂ, ਠਾਕਰ ਦਾਸ ਤੇ ਬਖ਼ਸ਼ੀ ਦੀ ਜ਼ਿੰਦਗੀ ਵਿਚ ਵੀ ਭਾਰੀ ਬਰਸਾਤ ਦੇ ਬਾਵਜੂਦ ਔੜ ਰਹੀ। 1964 ਵਿਚ ਬਲਬੀਰ ਦਾ ਮਾਮਾ ਆਈ. ਏ. ਐੱਸ. ਅਫ਼ਸਰ ਬਣ ਗਿਆ। ਜਦ ਚਿੱਠੀ ਮਿਲੀ ਤਾਂ ਠਾਕਰ ਦਾਸ ਦਾ ਧਰਤੀ 'ਤੇ ਪੈਰ ਨਾ ਲੱਗੇ। ਸਾਰੇ ਟੱਬਰ ਨੂੰ ਕੀ, ਸਾਰੇ ਪਿੰਡ ਨੂੰ ਹੀ ਇਸ ਤਰ੍ਹਾਂ ਲੱਗਿਆ ਜਿਵੇਂ ਠਾਕਰ ਦਾਸ ਦੇ ਸਾਰੇ ਟੱਬਰ ਦੀ ਜੂਨ ਸੁਧਰ ਗਈ ਹੋਵੇ। ਪਰ ਠਾਕਰ ਦਾਸ ਦੇ ਵੰਡੇ ਲੱਡੂ ਕੋਈ ਰੰਗ ਨਾ ਲਿਆ ਸਕੇ, ਕਿਉਂਕਿ ਆਈ. ਏ. ਐੱਸ. ਮਾਮਾ ਨਾ ਠਾਕਰ ਦਾਸ ਨੂੰ ਮਿੱਲ ਵਿਚ ਪੱਕਾ ਕਰਾ ਸਕਿਆ, ਨਾ ਭਾਣਜੇ ਬਖ਼ਸ਼ੀ ਨੂੰ ਕੋਈ ਨੌਕਰੀ ਲਵਾ ਸਕਿਆ। ਬਲਬੀਰ ਇਸ ਗੱਲ ਨੂੰ ਮੰਨੇ ਜਾਂ ਨਾ ਮੰਨੇ, ਮੈਨੂੰ ਲਗਦਾ ਹੈ ਕਿ ਆਈ. ਏ. ਐੱਸ. ਦੀ ਕਿੱਲੀ ਉਸ ਦੇ ਮਾਮੇ ਦੀ ਗਰਦਨ ਵਿਚ ਕਿਤੇ ਨਾ ਕਿਤੇ ਅੜੀ ਹੋਈ ਸੀ। ਨਾ ਉਹ ਢਿੱਲੀ ਹੀ ਹੋ ਸਕੀ ਤੇ ਨਾ ਹੀ ਹੇਠਾਂ। ਲਗਦਾ ਸੀ ਜਿਵੇਂ ਮਾਮੇ ਦੀ ਅਫਸਰੀ ਨੇ ਉਸ ਦੀ ਜਾਤ ਵੀ ਬਦਲ ਦਿੱਤੀ ਹੋਵੇ ਤੇ ਜਮਾਤ ਵੀ।

ਇਕ ਮਿੱਲ ਵਿਚ ਆਪਣੇ ਸਕੇ ਭਣੋਈਏ ਨੂੰ ਪੱਕਾ ਕਰਵਾਉਣਾ ਮੈਨੂੰ ਉਹਦੇ ਖੱਬੇ ਹੱਥ ਦਾ ਕੰਮ ਲਗਦਾ ਸੀ ਪਰ ਮਾਮੇ ਦੀ ਕਿੱਲੀ ਕਹਿ ਰਹੀ ਸੀ, "ਠਾਕਰ ਦਾਸ ਤੁਹਾਡੀ ਗੱਲ ਆਪਣੇ ਥਾਂ ਠੀਕ ਹੈ ਪਰ ਲੇਬਰ ਵਾਸਤੇ ਮੈਂ ਕਿਸੇ ਨੂੰ ਨਹੀਂ ਕਹਿਣਾਂ...ਠੀਕ ਹੈ! ਕਿਸੇ ਪੜ੍ਹੇ ਲਿਖੇ ਲਈ ਸਿਫਾਰਸ਼ ਕਰਨੀ ਹੋਵੇ ਤਾਂ ਹੋਰ ਗੱਲ ਹੈ...।"

ਰਹੀ ਗੱਲ ਬਿਰਜੂ ਨੂੰ ਬਸ ਕੰਡਕਟਰ ਜਿਹੀ ਨਿਗੂਣੀ ਨੌਕਰੀ 'ਤੇ ਲਗਾਉਣ ਦੀ। ਉਦੋਂ ਮਾਮਾ ਸਾਬ੍ਹ ਦਾ ਮਾਮੀ ਸਾਹਿਬਾ ਮਾਰਫ਼ਤ ਫ਼ਰਮਾਨ ਸੀ, "ਬਖ਼ਸ਼ੀ ਬਾਰੇ ਕਹਿੰਦੇ ਨੇ ਕਿ...ਨੂੰ ਮੈਂ ਕਹਿਣਾ ਨਹੀਂ, ਉਹ ਉਹਨਾਂ ਤੋਂ ਬਹੁਤ ਸੀਨੀਅਰ ਨੇ, ਤੇ...ਨੂੰ ਇਸ ਕਰਕੇ ਨਹੀਂ ਕਹਿਣਾ ਕਿ ਉਹ ਉਹਨਾਂ ਦੇ ਜੂਨੀਅਰ ਹੈ...।" ਬਾਕੀ ਮਾਮਾ ਸਾਹਿਬ ਦਾ ਕਹਿਣਾ ਕਿ ਕੋਈ ਫਿਕਰ ਨਾ ਕਰੋ, ਰਿਸ਼ਤੇ ਦੀ ਬਹੁਤ ਸੋਹਣੀ ਲਿੱਪਾ-ਪੋਚੀ ਸੀ। ਨਤੀਜਾ ਇਹ ਨਿਕਲਿਆ ਕਿ ਬਸ ਕੰਡਕਟਰ ਦੇ ਤੌਰ 'ਤੇ ਬਿਰਜੂ ਦੀਆਂ ਸੁਪਨੇ ਵਿਚ ਵਜਾਈਆਂ ਸੀਟੀਆਂ ਬੱਸ ਸੁਪਨਾ ਹੀ ਬਣ ਕੇ ਰਹਿ ਗਈਆਂ। ਠਾਕਰ ਦਾਸ ਦੀ ਇਹ ਕੋਈ ਗੈਰ-ਮੁਤਵੱਕਾ ਕਾਰਵਾਈ ਨਹੀਂ ਸੀ ਕਿ ਉਸ ਨੇ ਕਿਸੇ ਦਿਨ ਗੁੱਸੇ ਵਿਚ ਆ ਕੇ ਆਪਣੇ ਸਾਲੇ ਦੀਆਂ ਸਾਰੀਆਂ ਚਿੱਠੀਆਂ ਸਪੁਰਦੇ ਆਤਿਸ਼ ਕਰ ਦਿੱਤੀਆਂ। ਉਦੋਂ ਬਲਬੀਰ ਨੌਵੀਂ ਵਿਚ ਸੀ। ਬਲਬੀਰ ਨੇ ਆਪਣੀ ਤਕਦੀਰ ਆਪ ਘੜੀ ਹੈ, ਆਪਣੀ ਮਿਹਨਤ ਨਾਲ ਤੇ ਆਪਣੀ ਬੁੱਧੀਮਤਾ ਨਾਲ।

00000

ਬਲਬੀਰ ਨੇ ਕਮਿਊਨਿਸਟ ਪਾਰਟੀ ਦੇ ਮੈਂਬਰਾਂ ਵਿਚ ਜਾਤ ਤੇ ਊਚ-ਨੀਚ ਦੀ ਭਾਵਨਾ ਉਦੋਂ ਵੇਖੀ ਜਦੋਂ ਉਹ ਪਿੰਡ ਦੀ ਬਰਾਂਚ ਦਾ ਸਕੱਤਰ ਬਣਿਆ ਤਾਂ ਇਕ ਕਾਮਰੇਡ ਜੱਟ ਪਾਰਟੀ ਹੀ ਛੱਡ ਗਿਆ।...ਜਾਤ ਨੂੰ ਜਮਾਤ ਦੀ ਥਿਊਰੀ ਵਿਚ ਜਜ਼ਬ ਕਰਕੇ ਅਕਸਰ ਕਾਮਰੇਡ ਬਰਾਬਰੀ ਉੱਤੇ ਤੋੜਾ ਝਾੜ ਕੇ ਹਿੰਦੁਸਤਾਨ ਵਿਚਲੀ ਜਾਤ-ਪਾਤ ਦੇ ਮਸਲੇ ਨੂੰ ਹਾਸ਼ੀਏ ਤੋਂ ਵੀ ਕਿਤੇ ਪਰ੍ਹਾਂ ਧੱਕ ਦਿੰਦੇ। ਪਰ ਹੱਡੀਂ ਹੰਢਾਏ ਦੁੱਖ ਦਾ ਦਾਰੂ ਬਲਬੀਰ ਨੂੰ ਕਮਿਊਨਿਸਟ ਪਾਰਟੀ ਦਾ ਮੈਂਬਰ ਹੋ ਕੇ ਵੀ ਹਾਸਲ ਹੁੰਦਾ ਨਾ ਦਿਸਿਆ। ਕਮਿਊਨਿਸਟ ਪਾਰਟੀ ਦੀਆਂ ਮੀਟਿੰਗਾਂ ਦਾ ਹਵਾਲਾ ਦਿੰਦਾ ਹੋਇਆ ਇਕ ਥਾਂ ਉਹ ਲਿਖਦਾ ਹੈ:



"ਗੱਲ ਸਾਂਝੇ ਮਸਲਿਆਂ ਭਾਵ ਬੇਤਹਾਸ਼ਾ ਆਬਾਦੀ ਵਾਧੇ, ਮਹਿੰਗਾਈ, ਬੇਰੁਜ਼ਗਾਰੀ ਤੋਂ ਅਚਾਨਕ 'ਤੁਹਾਡੇ ਬੰਦੇ', 'ਤੁਹਾਡੀ ਬਿਰਾਦਰੀ', 'ਤੁਹਾਡੇ ਵਿਹੜੇ', 'ਆਦਿ ਧਰਮੀਆਂ' ਆਦਿ ਸ਼ਬਦਾਂ ਉੱਤੇ ਕੇਂਦਰਤ ਹੋ ਜਾਂਦੀ।"

ਇਸ ਮੀਟਿੰਗ ਵਿਚ ਬਲਬੀਰ ਮਾਧੋਪੁਰੀ ਦੇ ਦੱਸਣ ਅਨੁਸਾਰ ਕਿਸੇ ਪਾਰਟੀ ਮੈਂਬਰ ਸ਼ਰਮਾ ਦੀ ਇਸ ਰਾਇ ਨੇ ਵੀ ਉਸ ਨੂੰ ਰੂਹ ਤਕ ਪੱਛ ਕੇ ਰੱਖ ਦਿੱਤਾ:

"ਬਈ ਮੈਂ ਪਾਰਟੀ ਲਾਇਨ ਨਾਲ ਸਹਿਮਤ ਨਹੀਂ ਕਿ ਰਿਜ਼ਰਵੇਸ਼ਨ ਜਾਤ ਦੇ ਆਧਾਰ 'ਤੇ ਹੋਵੇ। ਇਹਦਾ ਆਧਾਰ ਆਰਥਿਕਤਾ ਹੋਣਾ ਚਾਹੀਦਾ। ਨਾਲੇ ਲਿਆਕਤ ਨਾਲ ਜੋੜੇ ਜਾਣ ਦੀ ਲੋੜ ਆ..."

ਇਸ ਸਭ ਕੁਝ ਦੇ ਬਾਵਜੂਦ ਜਦੋਂ ਬਲਬੀਰ ਨੂੰ 1978 ਵਿਚ ਐੱਫ. ਸੀ. ਆਈ. ਦੀ ਮੁਲਾਜ਼ਮਤ ਮਿਲ ਗਈ, ਉਹ ਪਹਿਲਾਂ ਨਾਲੋਂ ਵੀ ਵੱਧ ਮਜ਼ਦੂਰ-ਪੱਖੀ ਸਰਗਰਮੀਆਂ ਵਿਚ ਭਾਗ ਲੈਣ ਲੱਗ ਪਿਆ। 1979 ਵਿਚ ਉਹ ਐੱਫ. ਸੀ. ਆਈ. ਦੀ ਜ਼ਿਲ੍ਹਾ ਯੂਨੀਅਨ ਦਾ ਜਨਰਲ ਸਕੱਤਰ ਚੁਣਿਆ ਗਿਆ। ਆਪਣੇ ਵਿਰੋਧੀ ਤੋਂ ਵੱਡੇ ਫ਼ਰਕ ਨਾਲ ਜਿੱਤ ਹਾਸਲ ਕਰਕੇ। ਐੱਫ. ਸੀ. ਆਈ. ਵਿਚ ਮੁਲਾਜ਼ਮਾਂ ਵੱਲੋਂ ਅਨਾਜ ਦੇ ਗੁਦਾਮਾਂ ਵਿਚੋਂ ਕੀਤੀਆਂ ਠੱਗੀਆਂ-ਠੋਰੀਆਂ ਤੇ ਔਰਤਾਂ ਦੇ ਸ਼ੋਸ਼ਣ ਵਿਰੁੱਧ ਡਟਣ ਕਾਰਨ ਉਹ ਯੂਨੀਅਨ ਵਿਚ ਇਕ ਵੱਖਰੀ ਦਿੱਖ ਵਾਲਾ ਆਗੂ ਬਣ ਕੇ ਉਭਰਿਆ। ਇਕ ਪਾਸੇ ਅਫ਼ਸਰਸ਼ਾਹੀ ਵਿਰੁੱਧ ਲੜਾਈ ਤੇ ਦੂਜੇ ਪਾਸੇ ਆਪਣੇ ਹੀ ਉਸ ਭਾਈਚਾਰੇ ਦੀ ਲੁੱਟ-ਖੋਹ ਵਿਚ ਭਾਈਵਾਲੀ ਦੇ ਵਤੀਰੇ ਦੀ ਮੁਖ਼ਾਲਫ਼ਤ ਕਾਰਨ ਉਸ ਨੂੰ ਕਦੇ ਜ਼ਿਲ੍ਹਾ ਕਪੂਰਥਲਾ ਦੇ ਭੁਲੱਥ ਤੇ ਫੇਰ ਨਡਾਲੇ-ਬੇਗੋਵਾਲ ਤੇ ਕਰਤਾਪੁਰ ਰੇਲ ਹੈੱਡ ਉੱਤੇ ਅਨਾਜ ਦੀ ਲਦਾਈ ਲਈ ਡਿਊਟੀ ਨਿਭਾਉਣੀ ਪਈ। ਸੱਤਰ ਕਿਲੋਮੀਟਰ ਦੇ ਆਉਣ ਜਾਣ ਦਾ ਸਫ਼ਰ ਅਤੇ ਸਾਥੀ ਕਰਮਚਾਰੀਆਂ ਦੀ ਬੇਰੁਖੀ ਉਹਨੂੰ ਉਸ ਦੇ ਨਿਸਚੇ ਤੋਂ ਡੁਲਾ ਨਾ ਸਕੀ। ਇਥੋਂ ਦੇ ਭ੍ਰਿਸ਼ਟਾਚਾਰ, ਜੱਟ ਹੈਂਕੜਬਾਜ਼ੀ ਅਤੇ ਬਲਬੀਰ ਦੇ ਸਿਦਕ ਤੇ ਸਿਰੜ ਦੀਆਂ ਕੁਝ ਝਲਕੀਆਂ ਵੇਖੋ:

ਬਲਬੀਰ ਨੂੰ ਉਸ ਦਾ ਕੋਈ ਸਾਥੀ ਕਹਿੰਦਾ, "ਕਾਮਰੇਡ ਐਸ਼ ਕਰ ਤੂੰ, ਪੜ੍ਹ ਲਿਖ ਲਾ, ਕੰਮ ਚੱਲੀ ਜਾਂਦਾ।"

ਗੁਦਾਮਾਂ 'ਚੋਂ ਬਣਾਈਆਂ ਹੋਈਆਂ ਬੋਰੀਆਂ ਕੁਰਪਟ ਮੁਲਾਜ਼ਮਾਂ ਦੀ ਜੇਬ ਵਿਚ ਪੈ ਜਾਂਦੀਆਂ। ਗੱਲ ਤੁਰਦੀ-ਤੁਰਦੀ ਬਲਬੀਰ ਤਕ ਪਹੁੰਚ ਜਾਂਦੀ, "ਕਾਮਰੇਡ ਨੂੰ ਕਿਸੇ ਤਰ੍ਹਾਂ ਕਾਣਾ ਕਰੋ, ਪੈਸੇ ਨਹੀਂ ਲੈਂਦਾ ਹੈਗਾ, ਸ਼ਰਾਬ ਨਹੀਂ ਪੀਂਦਾ ਹੈਗਾ, ਹੋਰ ਨਹੀਂ ਤਾਂ ਕਿਸੇ ਬਾਜ਼ੀਗਰਨੀ ਨੂੰ ਮਗਰ ਪਾ ਦਿਓ।"

ਜਦੋਂ ਬਲਬੀਰ ਗੁਦਾਮ ਅੰਦਰ ਕੰਮ ਕਰਨ ਵਾਲੀਆਂ ਔਰਤਾਂ ਨੂੰ ਸਮਝਾਉਂਦਾ ਕਿ ਇੱਜ਼ਤ ਨਾਲ ਕਿਵੇਂ ਰਹੀਦਾ ਹੈ ਤਾਂ ਇਕ ਦਿਨ ਉਸ ਨੂੰ ਇਹ ਵੀ ਸੁਣਨਾ ਪਿਆ ਸੀ, "ਸਮਝਾਤਾ? ਆਪਣੀਆਂ ਮਾਵਾਂ-ਭੈਣਾਂ ਨੂੰ!" ਉਹ ਫੇਰ ਵੀ ਘਬਰਾਇਆ ਨਹੀਂ ਸੀ, ਸਗੋਂ ਉਸ ਨੇ ਬੜੇ ਠਰ੍ਹੰਮੇ ਨਾਲ ਕਿਹਾ ਸੀ, "ਹਾਲਾਤ ਦਾ ਨਜਾਇਜ਼ ਫ਼ਾਇਦਾ ਉਠਾਉਣ ਵਾਲਿਆ ਦੇ ਖਿਲਾਫ਼ ਕੁਝ ਕਰਨਾ ਹੀ ਪਊਗਾ।" ਪਰ ਕੋਈ ਸ਼ਰਾਰਤੀ ਅਨਸਰ ਸੰਜੀਦਾ ਮਾਹੌਲ ਨੂੰ ਇਹ ਕਹਿ ਕੇ ਤੋੜ ਦਿੰਦਾ, "ਨਾ ਗੱਲ ਬਣੇ ਤਾਂ ਮਾਂ-ਭੈਣ ਬਣਾ ਲਓ, ਬੱਲੇ ਓ ਧੁਆਡੇ ਵੱਡੇ ਕਾਮਰੇਡ! ਧੁਆਡੀ ਯੂਨੀਅਨ ਦਾ ਜਿਹੜਾ ਬੜਾ ਲੀਡਰ ਬਣਿਆ ਫਿਰਦਾ, ਉਹਦੀਆਂ ਕਰਤੂਤਾਂ ਕਿਹਤੋਂ ਗੁੱਝੀਆਂ? ਢਕੀਆਂ ਰਹਿਣ ਦੇ, ਮੈਨੂੰ ਅੱਖਾਂ ਲਾਲ ਕਰਕੇ ਦਿਖਾਉਣ ਦੀ ਲੋੜ ਨਹੀਂ...ਤੂੰ ਅਜੇ ਨਮਾਂ-ਨਮਾਂ, ਹੋਰ ਦੋ ਸਾਲਾਂ ਨੂੰ ਆਪੇ ਹੀ ਏਸ ਲੀਹੇ ਤੁਰ ਪੈਣਾਂ।" ਅਜਿਹੇ ਬੋਲ-ਕੁਬੋਲ ਸੁਣ ਕੇ ਬਲਬੀਰ ਅੰਦਰੋ ਅੰਦਰੀ ਖਿਝ-ਖਪ ਕੇ ਰਹਿ ਜਾਂਦਾ।

ਇਕ ਦਿਨ ਦਾਰੂ ਦੇ ਦੌਰ ਵਿਚ ਕਿਸੇ ਅਫ਼ਸਰ ਅੰਦਰ ਜਦੋਂ ਜੱਟ ਜਾਗ ਪਿਆ ਤਾਂ ਬਲਬੀਰ ਨੂੰ ਇਹ ਸੁਣਨਾ ਪਿਆ, "ਜੱਟ ਦੇ ਹੱਥ ਨਹੀਂ ਲੱਗੇ ਹਾਲੇ, ਜੱਟ ਟੁੱਟ ਸਕਦਾ, ਲਿਫ ਨਹੀਂ ਸਕਦਾ, ਜੱਟ ਨਾਲ ਪੰਗਾ ਲਿਆ ਤਾਂ ਮਹਿੰਗਾ ਪਊ, ਜੱਟ ਧੁਆਡੇ ਅਰਗੀ ਲੰਡੀ-ਬੁੱਚੀ ਨੂੰ ਟਿੱਚ ਸਮਝਦਾ ਹੈਗਾ, ਏਥੇ ਤਾਂ ਐਸ਼ ਕਰਨ ਆਈਦਾ, ਪੱਚੀ ਘੁਮਾਂ ਪੈਲੀ ਆ ਜੱਟ ਦੀ।" ਸਾਹਿਬ ਦੀਆਂ ਨਿੱਤ ਦੀਆਂ ਯਭਲੀਆਂ ਸੁਣਦਾ ਬਲਬੀਰ ਆਖ਼ਰ ਸਿੱਧਾ ਹੋ ਹੀ ਗਿਆ, "...ਸਾਹਿਬ ਜੇ ਇਹਨਾਂ ਸ਼ਬਦਾਂ ਦੀ ਵਾਰ

ਵਾਰ ਰਟ ਨਾ ਲਾਓ ਤਾਂ ਚੰਗਾ, ਨਾਲੇ ਇੰਨੇ ਪੜ੍ਹੇ ਲਿਖੇ ਹੋ..."

ਥੋੜ੍ਹੇ ਦਿਨ ਬਾਅਦ ਬਲਬੀਰ ਨੂੰ ਅਫ਼ਸਰ ਵਿਰੁੱਧ ਦਿੱਤੇ ਉਸ ਦੇ ਬਿਆਨ ਦੀ ਸਜ਼ਾ ਮਿਲ ਗਈ, ਦੂਰ ਬਦਲੀ ਦੀ ਸ਼ਕਲ ਵਿਚ। ਫੇਰ ਡਿਊਟੀ ਘਰੋਂ ਪੈਂਤੀ ਤੋਂ ਪੰਜਾਹ ਕਿਲੋਮੀਟਰ ਦੂਰ ਕਰਤਾਰਪੁਰ ਰੇਲ ਹੈੱਡ 'ਤੇ ਲੱਗ ਗਈ। ਇਹਨਾਂ ਬੇਨਿਯਮੀਆਂ ਕਾਰਨ ਬਲਬੀਰ ਨੂੰ ਜਿਵੇਂ ਇਸ ਨੌਕਰੀ ਨਾਲ ਨਫ਼ਰਤ ਹੋ ਗਈ ਹੋਵੇ ਅਤੇ ਉਹ ਐੱਫ. ਸੀ. ਆਈ. ਛੱਡ ਕੇ ਕਿਸੇ ਹੋਰ ਮਹਿਕਮੇ ਵਿਚ ਨੌਕਰੀ ਕਰਨ ਬਾਰੇ ਸੋਚਣ ਲੱਗ ਪਿਆ।

0 0 0 0 0

ਉਂਝ ਤਾਂ ਹੋਰਾਂ ਕਾਮਰੇਡਾਂ ਤੇ ਅਗਾਂਹਵਧੂ ਲੇਖਕਾਂ ਵਾਂਗ ਬਲਬੀਰ ਕਾਲੇ ਦਿਨਾਂ ਦੇ ਦੌਰ ਵਿਚ ਕਦੇ ਵੀ ਖ਼ਤਰੇ ਤੋਂ ਖਾਲੀ ਨਹੀਂ ਸੀ ਪਰ ਜੂਨ ਦੀ 12 ਤਰੀਕ ਤੇ ਸਾਲ 1987 ਤਾਂ ਜਿਵੇਂ ਉਸ ਲਈ ਮੌਤ ਦਾ ਸੁਨੇਹਾ ਲੈ ਕੇ ਆਉਂਦਾ-ਆਉਂਦਾ ਮੁੜ ਗਿਆ ਹੋਵੇ। ਜਦੋਂ ਉਹ ਦਿੱਲੀ ਤੋਂ ਘਰ ਮਿਲਣ ਲਈ ਗਿਆ ਹੋਇਆ ਸੀ, ਨਾਲ ਉਸ ਦਾ ਦੋਸਤ ਧਿਆਨ ਸੀ। ਰਾਹ ਵਿਚ ਉਹਨਾਂ ਨੂੰ ਦੋ ਖਾੜਕੂ ਆ ਟੱਕਰੇ, ਏ. ਕੇ. 47 ਨਾਲ ਲੈਸ। ਗਾਲ੍ਹਾਂ, ਧਮਕੀਆਂ ਤੇ ਪਤਾ ਨਹੀਂ ਹੋਰ ਕੀ ਕੀ ਬੱਕੜਵਾਹ ਕੀਤਾ। ਅਜਿਹੇ ਹਾਲਾਤ ਵਿਚ ਕੁਝ ਵੀ ਹੋ ਸਕਦਾ ਸੀ। ਬਲਬੀਰ ਦਸਤਾਰਧਾਰੀ ਹੋਣ ਕਰਕੇ ਬਚ ਗਿਆ ਤੇ ਧਿਆਨ ਝੁੱਕੀ ਦੇ ਕੇ। ਰਾਤ ਦੇ ਪਹਿਲੇ ਪਹਿਰ ਸਾਰੀ ਗੱਲ ਘਰ ਵਿਚ ਹੀ ਨਹੀਂ ਆਂਢ-ਗੁਆਂਢ ਵਿਚ ਵੀ ਫੈਲ ਗਈ। ਘੜੀ ਤੇ ਪਰਸ ਨੂੰ ਭੁੰਜੇ ਰਖਾ ਕੇ ਪਿੱਛੇ ਨਾ ਵੇਖਣ ਦੀ ਧਮਕੀ ਦੇਣ ਵਾਲੇ ਕਿੱਡੇ ਕੁ ਵੱਡੇ ਖਾੜਕੂ ਹੋਣਗੇ, ਇਸ ਦਾ ਅੰਦਾਜ਼ਾ ਲਗਾਉਣਾ ਕਈ ਔਖਾ ਨਹੀਂ। ਇਹ ਬਲਬੀਰ ਦੀ ਦਲੇਰੀ ਹੀ ਸਮਝੋ ਕਿ ਉਹ ਜੋਗਿੰਦਰ ਫ਼ੌਜੀ ਦੇ ਘਰ ਰਫ਼ਲ ਲੈਣ ਗਿਆ ਪਰ ਰਫ਼ਲ ਤਾਂ ਪੁਲਸ ਨੇ ਜਮ੍ਹਾਂ ਕਰਾ ਲਈ ਸੀ। ਪੰਜ-ਸੱਤ ਜਣੇ ਰਵਾਇਤੀ ਹਥਿਆਰਾਂ ਨਾਲ ਖਾੜਕੂਆਂ ਦਾ ਪਿੱਛਾ ਕਰਨ ਤੁਰ ਪਏ। ਬਲਬੀਰ ਦੀ ਇਹ ਦਲੇਰੀ ਉਸ ਦੇ ਭਾਈਏ ਨੂੰ ਬਚਕਾਨਾ ਜਿਹੀ ਹਰਕਤ ਹੀ ਲੱਗੀ ਪਰ ਬਲਬੀਰ ਨੇ ਕਿਹਾ, "ਕਈ ਵਾਰੀ ਸ਼ਿਕਾਰ ਸਾਧਾਰਨ ਤੇ ਰਵਾਇਤੀ ਹਥਿਆਰਾਂ ਨਾਲ ਵੀ ਕਾਬੂ ਆ ਜਾਂਦਾ-ਦ੍ਰਿੜ੍ਹ ਇਰਾਦਾ ਤੇ ਹੌਸਲਾ ਹੋਣਾ ਚਾਹੀਦਾ...। ਨਾਲੇ ਅਸੀਂ ਏਨੇ ਤੇ ਉਹ ਦੋ ਜਣੇ ਸੀਗੇ...।" ਇਸ ਘਟਨਾ ਨੇ ਬਲਬੀਰ ਨੂੰ ਗ੍ਰਹਿਸਥ ਗੱਡੀ ਚੜ੍ਹਨ ਦੀ ਬੁਨਿਆਦੀ ਭੂਮਿਕਾ ਨਿਭਾਈ। ਸ਼ਾਇਦ ਕਿਸੇ ਨੂੰ ਵੀ ਇਹ ਗੱਲ ਜਚਦੀ ਨਾ ਹੋਵੇ ਪਰ ਹੈ ਇਹ ਸੌ ਫ਼ੀਸਦੀ ਸੱਚ।

0 0 0 0 0

ਯੂ. ਪੀ. ਐੱਸ. ਸੀ. ਦਾ ਟੈੱਸਟ ਪਾਸ ਕਰਨ ਅਤੇ ਇੰਟਰਵਿਊ ਵਿਚੋਂ ਉਡਦੇ ਝੰਡੀ ਨਿਕਲਣ ਪਿੱਛੋਂ ਜੂਨ 1983 ਵਿਚ ਬਲਬੀਰ ਭਾਰਤ ਸਰਕਾਰ ਦੇ ਜਲੰਧਰ ਸਥਿਤ ਪੱਤਰ ਦਫ਼ਤਰ (ਪ੍ਰੈਸ ਇਨਫਰਮੇਸ਼ਨ ਬਿਊਰੋ) ਵਿਚ ਬਤੌਰ ਕਲਾਸ ਟੂ ਅਫ਼ਸਰ ਭਰਤੀ ਹੋ ਗਿਆ। ਇਸ ਤਰ੍ਹਾਂ ਇਕ ਪਾਸੇ ਉਸ ਦਾ ਐੱਫ. ਸੀ. ਆਈ. ਦੇ ਭ੍ਰਿਸ਼ਟ ਮਾਹੌਲ ਤੋਂ ਖਹਿੜਾ ਛੁੱਟ ਗਿਆ ਤੇ ਦੂਜੇ ਪਾਸੇ ਉਸ ਦੀ ਕੀਤੀ ਐੱਮ. ਏ. ਪੰਜਾਬੀ ਦੀ ਡਿਗਰੀ ਦਾ ਮੁੱਲ ਵਧਣ ਦੀ ਸੰਭਾਵਨਾ ਪੈਦਾ ਹੋ ਗਈ। ਪੰਜਾਬੀ ਵਿਚ ਖ਼ਬਰਾਂ ਦਾ ਅਨੁਵਾਦ, ਰੋਜ਼ਾਨਾ 'ਨਵਾਂ ਜ਼ਮਾਨਾ' ਦੇ ਦਫ਼ਤਰ ਵਿਚ ਆਉਣ-ਜਾਣ, ਸੁਰਜਨ ਜ਼ੀਰਵੀ ਨਾਲ ਦੋਸਤੀ, ਪੰਜਾਬੀ ਵਿਚ ਲੇਖ ਤੇ ਕਵਿਤਾਵਾਂ ਲਿਖਣ ਤੇ ਛਪਵਾਉਣ, ਵਿਦੇਸ਼ੀ ਤੇ ਵਿਸ਼ੇਸ਼ ਤੌਰ 'ਤੇ ਸੋਵੀਅਤ ਸਾਹਿਤ ਤੇ ਹੋਰ ਉੱਚ ਕੋਟੀ ਦੀਆਂ ਰਚਨਾਵਾਂ ਪੜ੍ਹਨ ਵੱਲ ਰੁਝਾਨ ਨੇ ਰਚਨਾਤਮਕ ਤੇ ਕਲਾਤਮਕ ਪੱਧਰ ਹੋਰ ਉਚੇਰਾ ਬਣਾਉਣ ਵਿਚ ਮਦਦ ਕੀਤੀ। ਇਹ ਉਹ ਸਮਾਂ ਸੀ ਜਦੋਂ ਸਾਰੇ ਪੰਜਾਬ ਵਿਚ ਕਾਲੀ ਹਨੇਰੀ ਝੁੱਲ ਰਹੀ ਸੀ ਪਰ ਬਲਬੀਰ ਦੀ ਸੋਚ ਦੀ ਸੁਰ 'ਨਵਾਂ ਜ਼ਮਾਨਾ' ਨਾਲ ਮਿਲਦੀ ਸੀ। ਕੁਝ ਦੋਸਤ ਉਸ ਨੂੰ ਸੋਵੀਅਤ ਯੂਨੀਅਨ ਦਾ ਪ੍ਰਤਿਨਿਧ ਪੱਤਰਕਾਰ ਕਹਿ ਕੇ ਛੇੜਦੇ।

28 ਮਾਰਚ 1987 ਨੂੰ ਬਲਬੀਰ ਦੀ ਬਦਲੀ ਦਿੱਲੀ ਦੀ ਹੋ ਗਈ। ਉਹਦੇ ਭਾਈਏ ਅਤੇ ਮਾਂ ਲਈ ਜਿਵੇਂ ਕੋਈ ਠੰਢ ਵਰਤ ਗਈ ਹੋਵੇ। ਪੰਜਾਬ ਦੀਆਂ ਤੱਤੀਆਂ ਹਵਾਵਾਂ ਤੋਂ ਬਚ ਕੇ ਉਸ ਦਾ ਦਿੱਲੀ ਜਾਣਾ ਸਾਰੇ ਟੱਬਰ ਲਈ ਨਾ ਚਾਹੁੰਦੇ ਹੋਏ ਵੀ ਜਿਵੇਂ ਸੁਖਦਾਈ ਹੋਵੇ। ਦਿੱਲੀ ਵਿਚ ਸਰਕਾਰੀ



ਪਰਚੇ 'ਯੋਜਨਾ' ਦੀ ਸਹਾਇਕ ਸੰਪਾਦਕੀ ਤੇ ਸਾਹਿਤਕ ਮਾਹੌਲ ਵਿਚ ਵਿਚਰਦਿਆਂ ਉਸ ਨੂੰ ਆਪਣਾ ਨਾਂ ਬਲਬੀਰ ਚੰਦ ਕਿਸੇ ਤਰ੍ਹਾਂ ਵੀ ਚੰਗਾ ਨਹੀਂ ਸੀ ਲਗਦਾ। ਬਲਬੀਰ ਸਿੰਘ ਉਹ ਬਣਨਾ ਨਹੀਂ ਸੀ ਚਾਹੁੰਦਾ। ਸੋਚ ਸੋਚ ਕੇ ਉਹ ਬਲਬੀਰ ਮਾਧੋਪੁਰੀ ਬਣ ਗਿਆ। 'ਸਾਹਿਤਕ ਦਾਇਰਿਆਂ ਵਿਚ ਹੀ ਨਹੀਂ? ਸਗੋਂ ਸਰਕਾਰੀ ਕਾਗਜ਼ਾਂ ਵਿਚ ਵੀ।' ਇਸ ਵਿਚੋਂ ਨਾ ਧਰਮ ਦੀ ਬੂ ਆਉਂਦੀ ਸੀ, ਨਾ ਜਾਤ ਦਾ ਮੁਸ਼ਕ ਮਾਰਦਾ ਸੀ। ਇਹ ਸੀ ਨਾਂ ਜਿਸ ਵਿਚੋਂ ਬਲਬੀਰ ਦੀ ਇਨਸਾਨ ਦੋਸਤੀ ਦੀ ਖ਼ੁਸ਼ਬੂ ਆਉਂਦੀ ਸੀ ਜਾਂ ਫਿਰ ਮਿੱਟੀ ਦੀ ਮਹਿਕ ਦਾ ਜਾਦੂ ਸਿਰ ਚੜ੍ਹ ਕੇ ਬੋਲਦਾ ਸੀ। ਅਸਲੀ ਅਰਥਾਂ ਵਿਚ ਇਹ ਅਦਬੀ ਨਾਮ ਰੱਖਣ ਦੀ ਦੇਰ ਸੀ ਕਿ ਮਾਧੋਪੁਰੀ-ਮਾਧੋਪੁਰੀ ਹੋ ਗਈ। ਆਪੇ ਹੀ ਮਾਰੂਥਲ ਵਿਚੋਂ ਕਵਿਤਾ ਦਾ ਬਿਰਖ ਉੱਗ ਪਿਆ। ਆਪੇ ਹੀ ਭਖਦੇ ਪਤਾਲ ਵਿਚ ਉੱਤਰ ਕੇ ਜ਼ਿੰਦਗੀ ਦੀ ਕਠੋਰਤਾ ਤੇ ਕਰੂਰਤਾ ਨੂੰ ਪਛਾਣਨ ਜੋਗਾ ਹੋ ਗਿਆ। ਆਪ ਹੀ ਪਛਾਣਨ ਜੋਗਾ ਨਹੀਂ ਹੋਇਆ, ਹੋਰਾਂ ਨੂੰ ਵੀ ਉਸ ਦੀ ਪਛਾਣ ਕਰਵਾਉਣ ਲੱਗਾ। ਕਵਿਤਾ ਛੱਡੀ ਤਾਂ ਲੇਖ ਲਿਖ ਲਿਆ, ਲੇਖ ਛੱਡਿਆ ਤਾਂ ਸੰਪਾਦਕੀ ਝਰੀਟ ਲਈ, ਸੰਪਾਦਕੀ ਤੋਂ ਵਿਹਲ ਮਿਲੀ ਤਾਂ ਅਨੁਵਾਦ ਵਾਲੇ ਪਾਸੇ ਜੁਟ ਗਿਆ। 'ਯੋਜਨਾ' ਦੇ ਸੰਪਾਦਕ ਦੀ ਜ਼ਿੰਮੇਵਾਰੀ ਨਾਲ ਉਹ ਹੋਰ ਸਿਆਣਾ, ਹੋਰ ਜੁਗਤੀ, ਹੋਰ ਦਲੇਰ ਤੇ ਹੋਰ ਬੁੱਧੀਮਾਨ ਬਣ ਗਿਆ। ਉਸ ਦਾ ਤੀਜਾ ਨੇਤਰ ਐਸਾ ਖੁੱਲ੍ਹਿਆ ਬਈ ਬੁੱਧ, ਰਵੀਦਾਸ, ਕਬੀਰ, ਨਾਨਕ, ਮਾਰਕਸ, ਅੰਬੇਡਕਰ ਤੇ ਪਤਾ ਨਹੀਂ ਹੋਰ ਕਿੰਨੇ ਕੁ ਬੁੱਧ-ਮੰਡਲ ਦੇ ਉਡਾਰੂਆਂ ਦੇ ਪਿੱਛੇ ਉੱਡਦਾ-ਉੱਡਦਾ ਉਹਨਾਂ ਦੇ ਨਾਲ ਉੱਡਣ ਦੀ ਕੋਸ਼ਿਸ਼ ਕਰ ਰਿਹਾ ਹੈ। ਬਚਪਨ ਤੋਂ ਲੈ ਕੇ ਹੁਣ ਤਕ ਉਸ ਨੂੰ ਮਨੂੰ ਸਿਮ੍ਰਿਤੀ ਦੀ ਦਾਤੀ ਦੀ ਕਾਟ ਝੱਲਣੀ ਪਈ ਹੈ। ਛਾਂਗਿਆ ਗਿਆ ਹੈ, ਛਾਂਗਿਆ ਜਾ ਰਿਹਾ ਹੈ ਪਰ ਛਾਂਗੇ ਜਾਣ ਦੇ ਬਾਵਜੂਦ ਉਹ ਆਪਣੇ ਨਿਸਚਤ ਥਾਂ 'ਤੇ ਵਿਗਸ ਰਿਹਾ ਰੁੱਖ ਹੈ ਤੇ ਇਸ ਦਰਵੇਸ਼ ਮਨੁੱਖ ਵਿਚ ਰੁੱਖਾਂ ਦੀ ਜੀਰਾਂਦ ਵੀ ਹੈ ਤੇ ਜੇ ਲੋੜ ਪਵੇਗੀ ਤਾਂ ਇਸ ਦਾ ਇਕ ਇਕ ਟਾਹਣ ਕੁਹਾੜਿਆਂ ਵਿਚ ਵੀ ਬਦਲ ਜਾਵੇਗਾ, ਤੇਸਿਆਂ ਵਿਚ ਵੀ ਤੇ ਆਰੀਆਂ ਵਿਚ ਵੀ।

0 0 0 0 0

ਬਲਬੀਰ ਸਹੀ ਅਰਥਾਂ ਵਿਚ ਮਨੁੱਖ ਹੈ। ਮਾਨਵਵਾਦ ਉਸ ਦੇ ਜੀਵਨ ਵਿਚ ਡੂੰਘਾ ਸਮੋਇਆ ਹੋਇਆ ਹੈ ਜਿਸ ਕਾਰਨ ਉਹ ਆਪਣੇ ਵਿਆਹ ਦੀਆਂ ਰਸਮਾਂ ਵਿਚ ਵੀ ਸਿਰੇ ਦੀ ਸਾਦਗੀ ਅਤੇ ਮਨੁੱਖਤਾ ਦੇ ਸਾਵੇਂ ਮੁੱਲਾਂ ਨੂੰ ਅਪਣਾਉਂਦਾ ਹੈ। ਇਹ ਗੱਲ ਵੱਖਰੀ ਹੈ ਕਿ ਉਸ ਨੇ 33ਵੇਂ ਸਾਲ ਵਿਚ ਵਿਆਹ ਕਰਵਾਇਆ। ਦੱਸੋ ਭਲਾ ਹੁਣ ਮੈਂ ਉਸ ਨੂੰ ਛੜਾ ਕਹਾਂ ਜਾਂ ਕੁਆਰਾ ਮੁੰਡਾ। ਭਲਾ ਹੋਵੇ ਐੱਨ. ਬੀ. ਟੀ. ਵਾਲੇ ਮਿਸਰਦੀਪ ਭਾਟੀਏ ਦਾ, ਜਿਸ ਨੇ ਆਪਣੇ ਮਾਮੇ ਦੀ ਧੀ ਹਰਜਿੰਦਰ ਨੂੰ ਉਸ ਦੇ ਲੜ ਲਾਉਣ ਦਾ ਬਾਨ੍ਹਣੂ ਬੰਨ੍ਹਿਆ। ਇਹ 16 ਜਨਵਰੀ, ਸੰਨ 1988 ਦਾ ਸ਼ਗਨਾਂ ਭਰਿਆ ਦਿਨ ਸੀ ਜਦੋਂ ਲਾੜੇ ਸਮੇਤ 11 ਜਾਂਞੀਆਂ ਦੀ ਬਰਾਤ ਧੀ ਵਾਲਿਆਂ ਦੇ ਜਾ ਢੁੱਕੀ। ਇਸ ਸਾਦਗੀ ਤੇ ਦਾਜ ਰਹਿਤ ਵਿਆਹ ਨੂੰ ਵੇਖ ਕੇ ਕੁੜੀਆਂ-ਚਿੜੀਆਂ ਦੀਆਂ ਦਿੱਤੀਆਂ ਸਿੱਠਣੀਆਂ ਤੇ ਬੁੱਢੀਆਂ ਦੀਆਂ ਕੀਤੀਆਂ ਚੁਗਲੀਆਂ ਦਾ ਨਮੂਨਾ ਪੇਸ਼ ਹੈ:

> ਪੈਸਾ ਪੈਸਾ ਸਾਡੇ ਪਿੰਡ ਦਿਓ ਪਾਓ / ਲਾੜੇ ਜੋਗਾ ਤੁਸੀਂ ਬਾਜਾ ਮੰਗਾਓ
> ਜੰਞ ਤਾਂ ਸੱਜਦੀ ਨਈਂ / ਨਿਲੱਜਿਓ, ਲੱਜ ਧੁਆਨੂੰ ਨਈਂ।... ...
> ਬਰਾਤੀਆਂ ਨੂੰ ਬਾਜਾ ਨਾ ਜੁੜਿਆ /ਚਿੱਬ ਵਜਾਉਂਦੇ ਆਏ...।

ਤੀਵੀਆਂ ਸੁਣਾ-ਸੁਣਾ ਕੇ ਕਹਿੰਦੀਆਂ, "ਕਹਿੰਦੇ ਸੀ ਮੁੰਡਾ ਅਬਸਰ ਲੱਗਾ ਆ-ਨਾ ਮੂਵੀ [ਵੀਡੀਓ ਫਿਲਮ] ਬਣਾਉਣ ਆਲਾ ਲਿਆਂਦਾ...ਨਾ ਕੁਛ ਹੋਰ, ਜਿੱਦਾਂ ਨਿਰੀ ਵਿਆਹੁੰਦੜ ਕੁੜੀ ਲੈਣ ਆਇਓ ਹੋਣ...ਕੁਛ ਤਾਂ ਰੌਣਕ ਚਾਹੀਦੀ ਆ ...।"

"ਮੈਂ ਤਾਂ ਸੁਣਿਆ, ਕਹਿੰਦੇ ਦਾਜ ਨਹੀਂ ਲੈਣਾ!" ਇਕ ਹੋਰ ਜ਼ਨਾਨੀ ਨੇ ਗੱਲ ਕੀਤੀ।

"ਮੁਫ਼ਤ ਦਾ ਮਾਲ ਕਿਹਨੂੰ ਮਾੜਾ ਲਗਦਾ-ਹੁਣ ਨਹੀਂ ਤਾਂ ਗਾਤ-ਬਰਾਤੇ ਪੁਚਾ ਦੇਣਗੇ-ਨਾਲੇ ਲੋਕੀਂ ਏਦਾਂ ਈ ਕਹਿੰਦੇ ਆ ਭੈਣੇ।"

ਛੇ ਸਾਲਾਂ ਵਿਚ ਹੀ ਇਸ ਪਾਸੇ ਬਲਬੀਰ ਨੇ ਕਾਫੀ ਹਿੰਮਤ ਵਿਖਾਈ। ਪਹਿਲਾਂ ਦੋ ਕੁੜੀਆਂ ਹੋਈਆਂ, ਫੇਰ ਇਕ ਮੁੰਡਾ। ਵੱਡੀ ਧੀ ਸੁੱਖ ਨਾਲ ਕਾਲਿਜ ਵਿਚ ਪੜ੍ਹਦੀ ਹੈ, ਛੋਟੀ ਤੇ ਮੁੰਡਾ ਸਕੂਲ ਵਿਚ। ਬਲਬੀਰ ਦੀ ਬੀਵੀ ਵੀ ਸਾਊ ਹੈ ਤੇ ਬੱਚੇ ਵੀ। ਪਿੱਛੋਂ-ਅੱਗੋਂ ਕੋਈ ਸ਼ਰਾਰਤ ਕਰਦੇ ਹੋਣ, ਮੈਨੂੰ ਪਤਾ ਨਹੀਂ। ਮੇਰੇ ਸਾਹਮਣੇ ਤਾਂ ਉਹ ਸਦਾ ਬੀਬੇ-ਰਾਣੇ ਬਣੇ ਰਹਿੰਦੇ ਹਨ। ਵਧੀਆ ਪਿਉ ਦੇ ਇਹ ਵਧੀਆ ਬੱਚੇ ਹਨ। ਵਧੀਆ ਹੋਣ ਵੀ ਕਿਉਂ ਨਾ, ਬਲਬੀਰ ਆਪ ਔਖਾ ਹੋ ਕੇ ਉਹਨਾਂ ਦੀ ਹਰ ਮੰਗ ਪੂਰੀ ਕਰਦਾ ਹੈ। ਬਲਬੀਰ ਵਧੀਆ ਖਾਵੰਦ ਤਾਂ ਹੋਣਾ ਹੀ ਸੀ। ਬੱਤੀ ਵਰ੍ਹਿਆਂ ਪਿੱਛੋਂ ਮਸਾਂ ਉਹਦੇ ਹੱਥ ਪੀਲੇ ਹੋਏ ਸਨ। ਹੱਥ ਪੀਲੇ ਹੋਣ ਬਾਰੇ ਲਿਖਣਾ ਤੁਹਾਨੂੰ ਸ਼ਾਇਦ ਓਪਰਾ ਜਿਹਾ ਲੱਗੇ ਪਰ ਮੈਨੂੰ ਤਾਂ ਬਲਬੀਰ ਕੁੜੀਆਂ ਵਰਗਾ ਮੁੰਡਾ ਲਗਦਾ ਹੈ, ਬੜਾ ਹੀ ਸਾਊ, ਬੜਾ ਹੀ ਕੂਨਾ। ਮੇਰੇ ਨਾਲੋਂ ਤੇਰਾਂ ਸਾਲ ਛੋਟਾ ਹੋਣ ਦੇ ਬਾਵਜੂਦ ਸਿਰ 'ਚ ਵੱਡਾ ਗੰਜ ਪੈ ਗਿਆ ਹੈ। ਕਹਿੰਦੇ ਨੇ ਗੰਜੇ ਆਦਮੀ ਕੋਲ ਪੈਸਾ ਬੜਾ ਹੁੰਦੈ ਪਰ ਇਹਦਾ ਤਾਂ ਮਸਾਂ ਡੰਗੋ-ਡੰਗ ਸਰਦੈ। ਦਾੜ੍ਹੀ ਤਾਂ ਬਲਬੀਰ ਦੇ ਹੈ ਹੀ। ਮੈਂ ਕਿਹਾ, "ਬਲਬੀਰ ਪੱਗ ਬੰਨ੍ਹ ਲਿਆ ਕਰ। ਇਹ ਗੰਜ ਢਕਿਆ ਜਾਊ। ਸਰਦੀ 'ਚ ਵੀ ਫਾਇਦਾ, ਗਰਮੀ 'ਚ ਵੀ।" "ਬੰਨ੍ਹ ਤਾਂ ਲਿਆ ਕਰਾਂ। ਕੱਦ ਪਹਿਲਾਂ ਈ ਛੇ ਫੁੱਟ ਐ। ਪੱਗ ਨਾਲ ਦੋ ਤਿੰਨ ਇੰਚ ਹੋਰ ਵਧ ਜਾਂਦੈ। ਬੱਸ 'ਚ ਸਫ਼ਰ ਕਰਨ ਵੇਲੇ ਬੜਾ ਔਖਾ ਹੋਈਦੈ।" ਬਲਬੀਰ ਦੀ ਦੱਸੀ ਮਜਬੂਰੀ ਸਹੀ ਸੀ। ਦਿੱਲੀ 'ਚ ਮਸਾਂ 50 ਗਜ਼ ਧਰਤੀ ਜੁੜੀ ਹੈ, ਉਹ ਵੀ ਇਧਰੋਂ ਉਧਰੋਂ ਜੋੜ-ਮੇਲ ਕਰਕੇ। ਚਲੋ ਕਿਰਾਏਦਾਰੀ ਦੀ ਲਾਹਣਤ ਤੋਂ ਤਾਂ ਬਚ ਗਿਆ। ਉਹਨੇ ਪਹਿਲੇ ਪੰਜ ਸਾਲ ਵਿਚ ਛੇ ਘਰ ਬਦਲੇ। ਬਦਲੇ ਨਹੀਂ, ਬਦਲਾਏ ਗਏ। ਕਦੇ ਜਾਤ ਦੀ ਲਾਹਣਤ ਨੇ ਘਰ ਬਦਲਣ ਲਈ ਮਜਬੂਰ ਕੀਤਾ, ਕਦੇ ਜੇਬ ਦੀ ਤੰਗੀ ਨੇ। ਗਜ਼ਟਿਡ ਦਰਜਾ ਅੱਵਲ ਹੋ ਕੇ ਉਹਦੀ ਤਿੰਨ ਡੰਗ ਦੀ ਰੋਟੀ, ਸਿੱਧੇ-ਸਾਦੇ ਕੱਪੜੇ ਤੇ ਬੱਚਿਆਂ ਦੀ ਪੜ੍ਹਾਈ ਹੀ ਮਸਾਂ ਚਲਦੀ ਹੈ। ਬੀਵੀ ਦੀ ਸਾਦਗੀ ਬਲਬੀਰ ਤੋਂ ਵੀ ਅੱਗੇ ਹੈ। ਉਹਦਾ ਵਿਚਾਰੀ ਦਾ ਕਾਹਦਾ ਖਰਚ। ਉਹ ਤਾਂ ਮਮਤਾ ਦੀ ਮੂਰਤ ਹੈ, ਬਾਵਰਚੀ ਹੈ, ਪੋਚੇ ਲਾਉਣ ਵਾਲੀ ਸੇਵਾਦਾਰ ਹੈ, ਕੱਪੜੇ ਧੋਣ ਵਾਲੀ ਮਸ਼ੀਨ ਤੋਂ ਲੈ ਕੇ ਪ੍ਰੈੱਸ ਕਰਨ ਵਾਲੀ ਇਸਤਰੀ ਹੈ। ਧੰਨ ਹੈ ਹਰਜਿੰਦਰ ਜਿਹੜੀ ਇਨਾ ਕੁਝ ਸਾਂਭਦੀ ਹੈ।

ਬਲਬੀਰ ਕੋਲ ਤਾਂ ਕਿਤਾਬਾਂ ਹਨ, ਕਾਗਜ਼ਾਂ ਦੇ ਦਸਤੇ ਹਨ, ਪੈੱਨ ਹਨ, ਚਿੱਠੀਆਂ ਹਨ-ਕੁਝ ਆਈਆਂ ਤੇ ਕੁਝ ਲਿਖੀਆਂ ਹੋਈਆਂ। ਟੈਲੀਫੋਨ ਦੀ ਟ੍ਰਿਨ-ਟ੍ਰਿਨ ਹੈ, ਮੋਬਾਈਲ ਫੋਨ ਦੀ ਟੀਂ-ਟੀਂ ਹੈ, ਦੋਸਤਾਂ ਦੀ ਬਗਾਰ ਹੈ। ਪਿੰਡ ਹੋਰ ਕਿਸਮ ਦੀ ਬਗਾਰ ਕੀਤੀ, ਇਥੇ ਹੋਰ ਕਿਸਮ ਦੀ ਬਗਾਰ ਹੈ। ਪੰਜਾਬ ਤੋਂ ਉਹਦਾ ਜਿਹੜਾ ਲੇਖਕ ਦੋਸਤ ਜਾਂਦਾ ਹੈ, ਬਲਬੀਰ ਲਈ ਮਹਿਮਾਨ ਹੈ। ਨੇੜਤਾ ਵਾਲੇ ਯਾਰ-ਬੇਲੀ ਤਾਂ ਉਹਤੋਂ ਪੈੱਗ-ਸ਼ੈੱਗ ਵੀ ਲਾ ਜਾਂਦੇ ਹਨ। ਉਂਝ ਆਪ ਉਹ ਰੋਜ਼ ਦਾ ਪਿਆਕੜ ਨਹੀਂ। ਬਹੁਤੀ ਥਕਾਵਟ ਹੋਵੇ ਤਾਂ ਕਦੇ-ਕਦੇ ਪੈੱਗ ਲਾ ਲੈਂਦਾ ਹੈ। ਸਿਗਰਟ 16 ਮਈ 1987 ਪਿੱਛੋਂ ਕਦੇ ਨਹੀਂ ਪੀਤੀ। ਪਹਿਲਾਂ ਵੀ ਜੇ ਪੀਤੀ ਤਾਂ ਕਦੇ-ਕਦੇ ਤੇ ਉਹ ਵੀ ਚੋਰੀਓਂ। ਦਿੱਲੀ ਵਿਚ ਮੈਨੂੰ ਉਹਦਾ ਰੱਬ ਵਰਗਾ ਆਸਰਾ ਹੈ, ਹੋਰਾਂ ਨੂੰ ਵੀ ਹੋਊਗਾ। ਮੈਂ ਕਈ ਵਾਰ ਉਹਦੀਆਂ ਅਗਲੀਆਂ-ਪਿਛਲੀਆਂ ਗੱਲਾਂ ਛੋਹ ਬਹਿੰਦਾ ਹਾਂ, ਸਿਆਣਿਆਂ ਵਾਂਗ ਮੱਤਾਂ ਦੇਣ ਲੱਗ ਪੈਂਦਾ ਹਾਂ। ਉਹ ਦੱਸਦਾ ਹੈ ਕਿ ਭਾਈਏ ਤੇ ਮਾਂ ਨੂੰ ਕਦੋਂ ਕਿੰਨੇ ਪੈਸੇ ਭੇਜੇ, ਕਦੋਂ ਫ਼ੋਨ ਕੀਤਾ, ਕਦੋਂ ਉਹਨਾਂ ਦਾ ਪਤਾ ਲੈਣ ਲਈ ਪਿੰਡ ਗਿਆ, ਬਖਸ਼ੀ ਦੀ ਪਿਛਲੀ ਭੁੱਲ ਭੁਲਾ ਕੇ ਉਹ ਉਸ ਨੂੰ ਉਵੇਂ ਵੱਡੇ ਭਾਈ ਵਾਲਾ ਆਦਰ ਦਿੰਦਾ ਹੈ। ਛੋਟੇ ਭਾਈ ਕੁਲਦੀਪ ਦਾ ਬੜਾ ਸ਼ੁਕਰਗੁਜ਼ਾਰ ਹੈ ਜਿਸ ਨੇ ਦੁਆਰਕਾ ਸੈਕਟਰ 1 ਵਿਚ 50 ਗਜ਼ ਦੇ ਪਲਾਟ ਨੂੰ ਮਕਾਨ ਵਿਚ ਤਬਦੀਲ ਕਰਨ ਲਈ ਪੈਸੇ ਭੇਜੇ।

ਦਿੱਲੀ ਵਿਚ ਬਲਬੀਰ ਦਾ ਪਹਿਲਾ ਵਸੇਬਾ ਆਪਣੇ ਭਰਾ ਬਖਸ਼ੀ ਦੇ ਘਰ ਵਿਚ ਸੀ ਪਰ ਉਥੋਂ ਜਿਸ ਤਰ੍ਹਾਂ ਬੇਦਖਲੀ ਹੋਈ ਉਸ ਦਾ ਦਰਦ ਪਾਠਕਾਂ ਨਾਲ ਸਾਂਝਾ ਕੀਤੇ ਬਿਨਾਂ ਨਹੀਂ ਰਹਿ ਸਕਦਾ:

ਇਕ ਦਿਨ ਵੱਡੇ ਭਰਾ ਬਖਸ਼ੀ ਨੇ ਤਲਖੀ ਨਾਲ ਆਖਿਆ, "ਤੂੰ ਹਰੇਕ ਮਹੀਨੇ ਕਹਿਨਾਂ ਪਈ ਮਕਾਨ ਕਿਰਾਏ 'ਤੇ ਦੇਖ ਲਊਂਗਾ-ਜਾਂਦਾ ਤਾਂ ਹੈ ਨਹੀਂ, ਅੱਠ ਸੌ ਦਿੰਨਾਂ-ਉਹਦੇ ਨਾਲ ਰੋਟੀ ਚਲਦੀ ਆ? ਉਤੋਂ ਤੇਰੇ ਯਾਰ ਦੋਸਤ ਡਾਰਾਂ ਬੰਨ੍ਹ ਕੇ ਤੁਰੇ ਰਹਿੰਦੇ ਆ। ਜਦੋਂ ਜੁਦੇ-ਬਾਹਰੇ ਹੋਇਆਂ ਦੇ ਸਿਰ ਪਈ



ਤਾਂ ਫੇ' ਪਤਾ ਲੱਗੂ ਕਿ ਦਾਲਾਂ-ਆਟੇ ਦੇ ਕੀ ਭਾਅ ਆ, ਨਾਲੇ ਘਰ ਕਿੱਦਾਂ ਚਲਦੇ ਆਂ।"

"ਜਿਹੜਾ ਅੱਠ ਸੌ ਪਿੰਡ ਭੇਜਦਾਂ, ਉਹ ਕਿਸੇ ਗਿਣਤੀ 'ਚ ਨਹੀਂ ?" ਬਲਬੀਰ ਨੇ ਦਲੀਲ ਦਿੱਤੀ, "ਨਾਲੇ ਪਹਿਲਾਂ ਤੁਸੀਂ ਕਹਿੰਦੇ ਸੀ-ਕੋਈ ਨਹੀਂ ਫੰਡ ਕਢਾ ਲਾ, ਰਲ ਮਿਲ ਕੇ ਗੁਜ਼ਾਰਾ ਕਰ ਲਮਾਂਗੇ।"

"ਤੁਸੀਂ ਇਥੋਂ ਜਾਓ, ਜ਼ਿੰਦਗੀ ਦੇ ਚਾਰ ਦਿਨ ਅਸੀਂ ਬੀ ਸਉਖੇ ਕੱਟ ਲਈਏ।" ਬਖਸ਼ੀ ਦੀ ਘਰਵਾਲੀ ਹੋਰ ਵੀ ਵੱਧ ਤਲਖ਼ ਹੋ ਕੇ ਬੋਲੀ।

ਦੁਖੀ ਹੋਏ ਬਲਬੀਰ ਨੇ ਆਪਣੇ ਵਿਚੋਲੇ ਮਿਸਰਦੀਪ ਭਾਟੀਆ ਦੀ ਮਦਦ ਦੇ ਨਾਲ ਮੁਨੀਰਕਾ ਵਿਚ ਕਮਰਾ ਕਿਰਾਏ 'ਤੇ ਲਿਆ। ਇਥੇ ਕੁਝ ਆਠਰਿਆ ਜ਼ਖ਼ਮ ਮਾਲਕ ਮਕਾਨ ਨੇ 'ਜਾਤ' ਪੁੱਛ ਕੇ ਉਚੇੜ ਦਿੱਤਾ। ਸਿੱਖ ਦੱਸਣ 'ਤੇ ਵੀ ਉਹ ਅੱਗੋਂ ਸਿੱਖਾਂ ਦੀਆਂ ਜਾਤਾਂ ਦੀ ਗੱਲ ਕਰਕੇ ਉਸ ਤੋਂ ਉਸ ਦੀ ਜਾਤ ਪੁੱਛਣਾ ਚਾਹੁੰਦਾ ਸੀ। ਇਸ ਪੁੱਛ ਪੜਤਾਲ ਦੀਆਂ ਚੋਭਾਂ ਕਾਰਨ ਛੇਤੀ ਹੀ ਬਲਬੀਰ ਦਾ ਪਰਿਵਾਰ ਆਰ. ਕੇ. ਪੁਰਮ ਦੇ ਸੈਕਟਰ 7 ਵਿਚ ਸ਼ਿਫਟ ਕਰ ਗਿਆ। ਇਥੇ ਐਸੀ ਠੱਗੀ ਹੋਈ ਕਿ ਪੁੱਛੋ ਹੀ ਕੁਝ ਨਾ। ਮਾਲਕ ਮਕਾਨ ਹੋਰ, 5000 ਰੁਪਏ ਐਡਵਾਂਸ ਉਗਰਾਹ ਕੇ ਕਿਰਾਏ 'ਤੇ ਦੇਣ ਵਾਲਾ ਕੋਈ ਹੋਰ। ਨਾ ਪਿਛਲੇ ਦਸਾਂ ਸਾਲਾਂ ਦਾ ਬਿਜਲੀ ਦਾ ਬਿੱਲ ਜਮ੍ਹਾ ਕਰਵਾਇਆ ਸੀ, ਨਾ ਕਿਰਾਇਆ। ਅਜਿਹੀ ਬਿਪਤਾ ਸਮੇਂ ਜਦੋਂ ਨਿਰਮਾਣ ਵਿਭਾਗ ਦੇ ਮੁਲਾਜ਼ਮ ਬਲਬੀਰ ਦੇ ਪਰਿਵਾਰ ਦੀ ਗ਼ੈਰ-ਹਾਜ਼ਰੀ ਵਿਚ ਘਰ ਦਾ ਸਾਮਾਨ ਬਾਹਰ ਸੁੱਟਣ ਆਏ ਸਨ ਤਾਂ ਗੁਆਂਢੀਆਂ ਦੀ ਬੇਨਤੀ ਕਾਰਨ ਕੁਝ ਦਿਨਾਂ ਦੀ ਮੋਹਲਤ ਮਿਲ ਗਈ ਤੇ ਬਲਬੀਰ ਦੇ ਆਉਣ 'ਤੇ ਬੇਆਬਰੂ ਜਿਹਾ ਹੋ ਕੇ ਇਹ ਟੱਬਰ ਆਰ.ਕੇ. ਪੁਰਮ ਦੇ 8 ਸੈਕਟਰ ਵਿਚ ਜਾ ਟਿਕਿਆ। ਇਸ ਮਕਾਨ ਵਿਚ ਉਹਨਾਂ ਨੂੰ ਸਿਰਫ ਤਿੰਨ ਮਹੀਨੇ ਰਹਿਣਾ ਹੀ ਨਸੀਬ ਹੋਇਆ, ਕਿਉਂਕਿ ਮਾਲਕ-ਮਾਲਕਣ ਦੋਵਾਂ ਦੀ ਟੋਕਾ-ਟਾਕੀ ਬਰਦਾਸ਼ਤ ਤੋਂ ਬਾਹਰ ਦੀ ਗੱਲ ਸੀ। ਸਿਤਮ ਦੀ ਗੱਲ ਤਾਂ ਇਹ ਸੀ ਕਿ ਨੇੜੇ ਹੀ ਬੱਚਿਆਂ ਦੇ ਸਕੂਲਾਂ ਦੀਆਂ ਫੀਸਾਂ ਹੁਣ ਹੀ ਭਰੀਆਂ ਸਨ ਤੇ ਦੂਰ ਰਿਹਾਇਸ਼ ਲੈਣ ਨਾਲ ਬੱਚਿਆਂ ਨੂੰ ਸਕੂਲ ਆਉਣ-ਜਾਣ ਵਿਚ ਬੜੀ ਮੁਸ਼ਕਲ ਆਉਣੀ ਸੀ। ਪਰ ਕਰੈਂਚ ਚਲਾਉਣ ਵਾਲੀ ਮਾਲਕਣ ਦੇ ਮਜਬੂਰ ਕਰਨ 'ਤੇ ਬਰਸਾਤ ਵਿਚ ਵੀ ਉਹ ਟੈਂਪੂ ਵਿਚ ਆਪਣਾ ਸਾਮਾਨ ਲੱਦ ਕੇ ਪਾਲਮ ਪਿੰਡ ਦੇ ਜੈਨ ਮੁਹੱਲੇ ਵਿਚ ਆ ਗਏ, ਜਿੱਥੇ ਗੰਦਗੀ ਹੀ ਗੰਦਗੀ ਸੀ। ਪਤਨੀ ਦੇ ਬੁਖ਼ਾਰ ਤੇ ਬੱਚਿਆਂ ਦੇ ਗੰਦਗੀ ਤੋਂ ਦੁਖੀ ਚਿਹਰੇ ਬਲਬੀਰ ਦੇ ਮਨ ਨੂੰ ਹੋਰ ਦੁਖੀ ਕਰ ਰਹੇ ਸਨ ਤੇ ਉੱਤੋਂ ਸਿਤਮ ਇਹ ਕਿ ਨਵੀਂ ਮਾਲਕਣ ਦੇ ਸਵਾਲ ਸੱਪ ਦੇ ਡੰਗ ਨਾਲੋਂ ਘੱਟ ਨਹੀਂ ਸਨ। ਹਰਜਿੰਦਰ ਬਲਬੀਰ ਨੂੰ ਦੱਸ ਰਹੀ ਸੀ, "ਬੁੜ੍ਹੀ ਪੁੱਛਦੀ ਗਈ ਆ, ਤੁਮ ਕੌਨ ਹੋਤੇ ਹੋ, ਜੈਸੇ ਪੰਡਿਤ ਔਰ ਦੂਸਰੇ ਲੋਗ ਹੋਤੇ ਹੈਂ ?"

"ਤੇ ਤੂੰ ਕੀ ਕਿਹਾ ?"

"ਮੈਂ ਕਿਹਾ, ਅਸੀਂ ਸਰਦਾਰ ਹੁੰਦੇ ਆਂ। ਆਪਾਂ ਸਲਾਹ ਕਰ ਲਈਏ ਕਿ ਜਾਤ ਕੀ ਦੱਸਣੀ ਆ ਜੇ ਉਹਨੇ ਫੇਰ ਪੁੱਛਿਆ ਤਾਂ! ਇਹ ਨਾ ਹੋਵੇ ਤੁਸੀਂ ਕੁਛ ਹੋਰ ਦੱਸ ਦਿਓ ਤੇ ਮੈਂ ਕੁਛ ਹੋਰ!"

ਇਥੇ ਉਸ ਨੂੰ ਬਿਜਲੀ ਦਾ ਪੁਰਾਣਾ ਬਿੱਲ ਤਾਰਨਾ ਪਿਆ। ਫੇਰ ਵੀ ਸਮੱਸਿਆ ਇਹ ਕਿ ਮਾਲਕਾਂ ਦੇ ਬਿਜਲੀ ਹੁੰਦੀ ਤੇ ਕਿਰਾਏਦਾਰ ਹਨੇਰੇ ਵਿਚ ਬੈਠੇ ਹੁੰਦੇ। ਪਾਣੀ ਦੇ ਘੱਟ ਦਬਾਅ ਕਾਰਨ ਬਲਬੀਰ ਅੱਧੀ ਰਾਤ ਉਠ ਕੇ ਪਾਣੀ ਭਰਦਾ ਤੇ ਇੰਝ ਉਨੀਂਦਰੇ ਦਾ ਸ਼ਿਕਾਰ ਹੋਣਾ ਪੈਂਦਾ। ਪੜ੍ਹਾਈ ਲਿਖਾਈ ਦੀਆਂ ਸੱਧਰਾਂ ਦਾ ਗਲਾ ਘੁੱਟਿਆ ਗਿਆ। ਆਖ਼ਰ ਉਹ ਪਾਲਮ ਪਿੰਡ ਦੀ ਐਕਸਟੈਨਸ਼ਨ ਮਹਾਂਵੀਰ ਐਨਕਲੇਵ ਦੀ ਇਕ ਕਲੋਨੀ ਵਿਚ ਬੀ.ਡੀ ਸ਼ਰਮਾ ਦਾ ਕਿਰਾਏਦਾਰ ਬਣ ਗਿਆ। ਇਥੇ ਵੀ ਜਾਤ ਦੀ ਪੁੱਛ ਪੜਤਾਲ ਦਾ ਸਿਲਸਿਲਾ ਜਾਰੀ ਰਿਹਾ। ਇਥੇ ਬਲਬੀਰ ਦੇ ਇਕ ਕੁਲੀਗ ਨੇ ਜੁਗਤ ਦੱਸੀ, "ਦੇਖ ਹੁਣ ਤੂੰ ਪੱਗ ਤਾਂ ਬੰਨ੍ਹਦਾ ਨਹੀਂ। ਕਮਰਾ ਸਸਤਾ ਕਿਰਾਏ 'ਤੇ ਲੈਣ ਲਈ ਨਾਟਕ ਕਰਨਾ ਪੈਂਦਾ। ਸੁਣ ਜ਼ਰਾ ਇਕ ਦਿਨ ਮੈਂ ਜੈਨੀਆਂ ਦੇ ਮੁਹੱਲੇ ਛੱਤ ਉੱਤੇ ਟਹਿਲ ਰਿਹਾ ਸੀ ਕਿ ਇਕ ਆਦਮੀ ਨਾਲ ਦੀ ਛੱਤ ਉੱਤੇ ਘੁੰਮ ਰਿਹਾ ਸੀ-ਉਹਨੇ ਜਨੇਊ ਕੰਨ ਉੱਤੇ ਚੜ੍ਹਾਇਆ ਹੋਇਆ ਸੀ ਤਾਂ ਕਿ ਦੂਰੋਂ ਹੀ ਉਹਦੀ ਪਛਾਣ ਹੋ ਸਕੇ। ਮੈਂ ਉਹਨੂੰ ਦੇਖਿਆ ਤੇ ਪੁੱਛਿਆ, ਪ੍ਰਸ਼ੋਤਮ, ਯਾਰ ਤੂੰ, ਇਥੇ ਕਦੋਂ ਆਇਆਂ ?

ਨਾਲੇ ਕਦੋਂ ਦਾ ਬਾਹਮਣ ਬਣ ਗਿਆਂ, ਮੈਨੂੰ ਤੂੰ ਦੱਸਿਆ ਸੀ ਕੋਟੇ 'ਚ ਆਇਆਂ। ਉਹ ਅੱਗੋਂ ਕਹਿੰਦਾ-ਹੌਲੀ ਬੋਲ, ਲੋਕ ਮਕਾਨ ਦੇਣ ਲਈ ਪਹਿਲਾਂ ਸੌ ਗੱਲਾਂ ਪੁੱਛਦੇ, ਨਖਰੇ ਕਰਦੇ ਸੀ—ਯਾਰਾਂ ਨੂੰ ਜੁਗਤ ਸੁੱਝੀ; ਚੁਆਨੀ ਦਾ ਧਾਗਾ ਲਿਆਂਦਾ ਤੇ ਜਨੇਊ ਬਣਾ ਕੇ ਪਾ ਲਿਆ-ਹੁਣ ਇਹ ਸਾਰੇ ਜਾਟ—ਜੈਨੀ ਪੰਡਿਤ ਜੀ, ਪੰਡਿਤ ਜੀ ਕਹਿੰਦੇ ਅੱਗੇ-ਪਿੱਛੇ ਫਿਰਦੇ ਆ।"

ਬਲਬੀਰ ਦਾ ਜਵਾਬ ਸੀ, "ਮੈਤੋਂ ਨਹੀਂ ਏਦਾਂ ਦੀ ਦੋਹਰੀ-ਤੇਹਰੀ ਜ਼ਿੰਦਗੀ ਬਤੀਤ ਹੋ ਸਕਦੀ। ਆਪਾਂ ਨੂੰ ਇਸ ਬੀਮਾਰੀ ਵਿਰੁੱਧ ਚੇਤਨਾ ਲਿਆਉਣੀ ਚਾਹੀਦੀ ਆ...।"

"ਖਾਹ ਫੇ' ਧੱਕੇ ਮੈਨੂੰ ਕੀ!" ਉਸ ਦਾ ਕੁਲੀਗ ਤਲਖੀ ਨਾਲ ਬੋਲਿਆ।

ਬਲਬੀਰ ਨੂੰ ਕਈ ਵਾਰ ਗੁੱਸਾ ਆਉਂਦਾ, "ਕਹਿੰਦੇ ਆ ਐੱਸ.ਸੀ. ਲੋਕਾਂ ਨੂੰ ਝੱਟ ਕੁਆਰਟਰ ਮਿਲ ਜਾਂਦਾ! ਮੇਰੀ ਨੌਕਰੀ ਪੰਦਰਾਂ ਸਾਲ ਹੋ ਚੁੱਕੀ ਆ-ਹਰ ਸਾਲ ਕੁਆਰਟਰ ਲਈ ਅਰਜ਼ੀ ਦਿੰਨਾਂ-ਮਿਲਦਾ ਕਦੋਂ ਆ? ਜਦੋਂ ਦੋ-ਚਾਰ ਸਾਲ ਨੌਕਰੀ ਰਹਿ ਜਾਊ?" ਇਕ ਦੋ ਹੋਰ ਕਿਰਾਏ ਦੇ ਮਕਾਨਾਂ ਦੀ ਤਲਖ਼ੀ ਭਰੀ ਜ਼ਿੰਦਗੀ ਗੁਜ਼ਾਰ ਕੇ ਉਸ ਨੂੰ ਆਪਣਾ ਘਰ ਨਸੀਬ ਹੋ ਗਿਆ ਪਰ ਉਸ ਨੂੰ ਦਲਿਤ ਮੁਲਾਜ਼ਮਾਂ ਦੀਆਂ ਦੂਹਰੀ-ਤੀਹਰੀ ਜ਼ਿੰਦਗੀ ਗੁਜ਼ਾਰਨ ਵਾਲੀਆਂ ਉਹ ਘਟਨਾਵਾਂ ਵੀ ਜ਼ਰੂਰ ਯਾਦ ਆਉਂਦੀਆਂ ਹੋਣਗੀਆਂ ਜਿਨ੍ਹਾਂ ਦੀ ਰੜਕ ਉਸ ਨੂੰ ਪੰਜਾਬ ਵਿਚ ਰਹਿ ਕੇ ਸਹਿਣੀ ਪਈ ਸੀ।

ਦਲਿਤ ਜਾਤੀ ਦਾ ਉਹਦਾ ਦੋਸਤ ਆਪਣੇ ਇਕ ਕੰਪਾਊਡਰ ਭਰਾ ਨੂੰ ਡਾਕਟਰ ਦੱਸੀ ਜਾਵੇ ਤੇ ਨਾਲ ਹੀ ਜੱਟ ਵੀ। ਇੱਥੇ ਦਿੱਲੀ ਵਿਚ ਵੀ ਕਈ ਇਸੇ ਤਰ੍ਹਾਂ ਕਰੀ ਜਾ ਰਹੇ ਹਨ। ਅਖੌਤੀ ਉੱਚੀ ਜਾਤ ਵਾਲੇ ਭਾਵੇਂ ਕਿੰਨੇ ਵੀ ਔਖੇ ਹੋਣ, ਉਹਨਾਂ ਨੂੰ ਦਲਿਤਾਂ ਦੇ ਘਰੋਂ ਰੋਟੀ ਖਾਣੀ ਔਖੀ ਲਗਦੀ ਹੈ। ਰਾਜੇਂਦਰ ਯਾਦਵ ਵਰਗਾ ਬਿਹਾਰੀ ਮਜ਼ਦੂਰ ਆਪਣੇ ਹੱਥ ਕੱਟੇ ਹੋਣ ਦੇ ਬਾਵਜੂਦ ਜਿਸ ਘਰ ਦੀ ਰੋਟੀ ਖਾਂਦਾ ਹੈ ਤਾਂ ਉਸ ਉੱਤੇ ਵੀ ਉਸ ਨੂੰ ਸ਼ੱਕ ਹੈ ਕਿਤੇ ਚਮਾਰ ਨਾ ਹੋਵੇ। ਅਜਿਹੀ ਸਥਿਤੀ ਵਿਚ ਜੋ ਮਾਧੋਪੁਰੀ ਨੇ ਪੰਜਾਬ ਵਿਚ ਵੀ ਭੋਗੀ ਤੇ ਦਿੱਲੀ ਵਿਚ ਵੀ, ਉਸ ਲਈ ਅੰਬੇਡਕਰ ਦਾ ਰਾਹ ਹੀ ਭਾਰਤ ਦੇ ਕਲਿਆਣ ਲਈ ਅਸਲੀ ਰਾਹ ਜਾਪ ਰਿਹਾ ਹੈ। ਉਸ ਨੂੰ 7 ਮਈ, 2006 ਦੇ 'ਨਵਾਂ ਜ਼ਮਾਨਾ' ਵਿਚ ਜਗਜੀਤ ਸਿੰਘ ਆਨੰਦ ਦੇ ਲਿਖੇ ਲੇਖ ਨਾਲ ਤਸੱਲੀ ਹੁੰਦੀ ਹੈ ਕਿ ਹੁਣ ਕਮਿਊਨਿਸਟ ਵੀ ਭਾਰਤ ਦੀ ਵਰਣ-ਵਿਵਸਥਾ ਵਾਲੇ ਸਮਾਜ ਦੀ ਤਬਦੀਲੀ ਲਈ ਡਾ. ਭੀਮ ਰਾਓ ਅੰਬੇਡਕਰ ਦੇ ਰਾਹ ਨੂੰ ਦਰੁਸਤ ਮੰਨਦੇ ਹਨ। ਉਹ ਇਸ ਲੇਖ ਦੀਆਂ ਫੋਟੋਸਟੇਟ ਕਾਪੀਆਂ ਕਰਵਾ ਕੇ ਥਾਂ-ਥਾਂ ਭੇਜਦਾ ਹੈ। ਲਓ ਤੱਥ ਸਾਰ ਰੂਪ ਵਿਚ ਆਨੰਦ ਸਾਹਿਬ ਦੇ ਵਿਚਾਰ ਪੜ੍ਹੋ:

'ਢੇਰ ਚਿਰ ਪਹਿਲਾਂ ਡਾ. ਅੰਬੇਡਕਰ ਨੇ ਕਿਹਾ ਸੀ, "ਤੁਸੀਂ ਕੋਈ ਸਿਆਸੀ ਸੁਧਾਰ ਨਹੀਂ ਕਰ ਸਕਦੇ, ਆਰਥਿਕ ਸੁਧਾਰ ਨਹੀਂ ਕਰ ਸਕਦੇ, ਜਿੰਨਾ ਚਿਰ ਤੁਸੀਂ ਜਾਤ ਦੇ ਦੈਂਤ ਨੂੰ ਚਿੱਤ ਨਹੀਂ ਕਰ ਦਿੰਦੇ।" ਇਸ ਸੱਚਾਈ ਨੂੰ ਜੇ ਅਸੀਂ ਵੇਲੇ ਸਿਰ ਪਛਾਣ ਲਿਆ ਹੁੰਦਾ, ਅੰਬੇਡਕਰ ਦੇ ਉਮਰ ਭਰ ਦੇ ਯਤਨਾਂ ਪਿੱਛੇ ਛੁਪੀ ਵੇਦਨਾ ਨੂੰ ਆਪਣੀ ਸਮਝ ਦਾ ਹਿੱਸਾ ਬਣਾ ਲਿਆ ਹੁੰਦਾ, ਜੇ ਜਨਤਕ ਜਥੇਬੰਦੀਆਂ ਉਸਾਰਨ ਦੇ ਕਾਰਜ ਦੇ ਬਰਾਬਰ ਰੱਖ ਕੇ ਜਾਤ-ਪਾਤ ਤੋੜਨ ਦੇ ਹੀਲਿਆਂ ਨੂੰ ਨੇਪਰੇ ਚਾੜ੍ਹਨ ਲਈ ਵੀ ਬਰਾਬਰ ਦਾ ਤਾਣ ਲਾਉਂਦੇ ਤਾਂ ਪੰਜਾਬ ਵਿਚ ਸਾਡੀ ਪਾਰਟੀ ਦੀ ਪਹੁੰਚ ਤੇ ਅਸਰ-ਰਸੂਖ ਅਣਕਿਆਸੀਆਂ ਸ਼ਿਖਰਾਂ ਛੋਹ ਜਾਂਦੇ।'

ਇਹ ਬਲਬੀਰ ਮਾਧੋਪੁਰੀ ਦੇ ਦਿਲ ਦੀ ਆਵਾਜ਼ ਵੀ ਹੈ। ਸ਼ਾਇਦ ਇਹ ਹਰ ਦਲਿਤ ਪਰਿਵਾਰ ਵਿਚ ਜੰਮੇ ਚੇਤਨ ਮਨੁੱਖ ਦੀ ਆਵਾਜ਼ ਹੋਵੇ ਪਰ ਇਹ ਹਰ ਭਾਰਤੀ ਦੇ ਦਿਲ ਦੀ ਆਵਾਜ਼ ਹੋਣੀ ਚਾਹੀਦੀ ਹੈ, ਇਸ ਵਿਚ ਹੀ ਭਾਰਤ ਦਾ ਭਲਾ ਹੈ। ❑❑

[ਐੱਸ. ਡੀ. ਹਸਪਤਾਲ, ਸਟੇਡੀਅਮ ਰੋਡ, ਮਲੇਰਕੋਟਲਾ-148023]



# ਵਿਸ਼ਵੀਕਰਨ ਅਤੇ ਵਿਦਿਆ

ਸੁਖਵੰਤ ਹੁੰਦਲ

ਵਿਸ਼ਵੀਕਰਨ ਦਾ ਵਰਤਾਰਾ ਸੰਸਾਰ ਭਰ ਵਿਚ ਲੋਕਾਂ ਦੇ ਜੀਵਨ ਦੇ ਹਰ ਪਹਿਲੂ ਉੱਪਰ ਵੱਡੇ ਅਸਰ ਪਾ ਰਿਹਾ ਹੈ। ਇਹਨਾਂ ਅਸਰਾਂ ਬਾਰੇ ਜਾਣਨ ਅਤੇ ਸਮਝਣ ਲਈ ਬਹੁਤ ਕੁਝ ਲਿਖਿਆ ਅਤੇ ਵਿਚਾਰਿਆ ਜਾ ਰਿਹਾ ਹੈ। ਇਹ ਲੇਖ ਵੀ ਇਸ ਵਿਚਾਰ-ਵਟਾਂਦਰੇ ਦਾ ਹੀ ਇਕ ਹਿੱਸਾ ਹੈ। ਇਸ ਲੇਖ ਵਿਚ ਅਸੀਂ ਵਿਸ਼ਵੀਕਰਨ ਕਾਰਨ ਵਿੱਦਿਆ ਦੇ ਖੇਤਰ ਵਿਚ ਹੋ ਰਹੀਆਂ ਤਬਦੀਲੀਆਂ ਬਾਰੇ ਗੱਲ ਕਰਾਂਗੇ। ਅਸੀਂ ਦੇਖਾਂਗੇ ਕਿ ਵਿਸ਼ਵੀਕਰਨ ਅਧੀਨ ਵਿਦਿਆ ਦੇ ਖੇਤਰ ਉੱਪਰ ਮੰਡੀ ਦੇ ਅਸੂਲ ਲਾਗੂ ਕੀਤੇ ਜਾ ਰਹੇ ਹਨ। ਵਿਦਿਆ ਨੂੰ ਹੁਣ ਜਨਤਕ ਭਲਾਈ ਦੀ ਵਸਤ ਸਮਝਣ ਦੀ ਥਾਂ ਮੰਡੀ ਵਿਚ ਖਰੀਦੀ ਵੇਚੀ ਜਾਣ ਵਾਲੀ ਵਸਤ ਮੰਨਿਆ ਜਾ ਰਿਹਾ ਹੈ ਕਿ ਜਿਹੜਾ ਵਿਅਕਤੀ ਇਸਦੀ ਕੀਮਤ ਚੁਕਾ ਸਕਦਾ ਹੈ, ਸਿਰਫ ਉਹ ਹੀ ਵਿਦਿਆ ਹਾਸਲ ਕਰਨ ਦਾ ਹੱਕਦਾਰ ਹੈ। ਸਮਾਜ ਵਿਚ ਵਿਦਿਆ ਦੀ ਜੋ ਭੂਮਿਕਾ ਹੈ, ਉਸ ਬਾਰੇ ਸੋਚ ਵਿਚ ਤਬਦੀਲੀ ਆ ਰਹੀ ਹੈ। ਹੁਣ ਵਿਦਿਆ ਦੀ ਭੂਮਿਕਾ ਸਿਰਫ ਆਰਥਿਕ ਸੰਦਰਭ ਵਿਚ ਦੇਖੀ ਜਾ ਰਹੀ ਹੈ ਅਤੇ ਇਹ ਸਮਝਿਆ ਜਾ ਰਿਹਾ ਹੈ ਕਿ ਇਸਦਾ ਸਿਰਫ ਇਕੋ ਇਕ ਮਕਸਦ ਹੈ, ਵਿਸ਼ਵ ਮਜ਼ਦੂਰ ਮੰਡੀ ਲਈ ਸਿਖਲਾਈ ਯਾਫਤਾ ਅਤੇ ਹੁਨਰੀ ਕਾਮੇ ਪੈਦਾ ਕਰਨਾ। ਸਮਾਜ ਦੇ ਸਭਿਆਚਾਰਕ, ਸਿਆਸੀ ਅਤੇ ਸਮਾਜਕ ਖੇਤਰ ਵਿਚ ਵਿਦਿਆ ਦੀ ਜੋ ਭੂਮਿਕਾ ਹੈ, ਉਸ ਨੂੰ ਅਣਗੌਲਿਆਂ ਕੀਤਾ ਜਾ ਰਿਹਾ ਹੈ। ਵਿਦਿਆ ਦੇ ਖੇਤਰ ਵਿਚ ਇਹ ਅਮਲ ਕਿਸ ਤਰ੍ਹਾਂ ਵਾਪਰ ਰਿਹਾ ਹੈ, ਇਸ ਲੇਖ ਵਿਚ ਅਸੀਂ ਇਸ ਵਰਤਾਰੇ ਉੱਪਰ ਵਿਸਥਾਰਪੂਰਵਕ ਨਜ਼ਰ ਮਾਰਾਂਗੇ। ਅਜਿਹਾ ਕਰਨ ਲਈ ਪਹਿਲਾਂ ਅਸੀਂ ਵਿਸ਼ਵੀਕਰਨ ਦੀਆਂ ਕੁਝ ਖਾਸ ਵਿਸ਼ੇਸ਼ਤਾਵਾਂ ਨੂੰ ਦਰਜ ਕਰਾਂਗੇ। ਫਿਰ ਸੰਖੇਪ ਵਿਚ ਵਿਦਿਆ ਦੀ ਸਮਾਜ ਵਿਚ ਮਹੱਤਤਾ ਬਾਰੇ ਗੱਲ ਕਰਾਂਗੇ ਅਤੇ ਫਿਰ ਵਿਸ਼ਵੀਕਰਨ ਕਾਰਨ ਵਿਦਿਆ ਉੱਪਰ ਪੈ ਰਹੇ ਅਸਰਾਂ ਬਾਰੇ ਗੱਲ ਕਰਾਂਗੇ।

**ਵਿਸ਼ਵੀਕਰਨ:** ਵਿਸ਼ਵੀਕਰਨ ਸਰਮਾਏਦਾਰੀ ਦਾ ਉਹ ਪੜਾਅ ਹੈ, ਜਿੱਥੇ ਸਮੁੱਚੇ ਸੰਸਾਰ ਦਾ ਇਕ ਮੰਡੀ ਵਿਚ ਏਕੀਕਰਨ ਹੋ ਗਿਆ ਹੈ। ਇਸ ਪੜਾਅ ਦੀ ਸ਼ੁਰੂਆਤ 1970ਵੇਂ ਦਹਾਕੇ ਵਿਚ ਸ਼ੁਰੂ ਹੋਈ, ਜਦੋਂ ਮਜ਼ਦੂਰੀ ਦੇ ਅਮਲ (Labour process) ਵਿਚ ਕੰਪਿਊਟਰਾਂ ਦੀ ਵਰਤੋਂ ਕਾਰਨ ਸਰਮਾਏਦਾਰੀ ਦੇ ਉਤਪਾਦਨ ਦੇ ਢੰਗਾਂ (mode of production) ਵਿਚ ਇਕ ਵੱਡੀ ਤਬਦੀਲੀ ਆਈ। ਸਮਾਜ ਵਿਗਿਆਨੀ ਗੈਰੀ ਟੀਪਲ ਅਨੁਸਾਰ ਇਸ ਤਬਦੀਲੀ ਕਾਰਨ ਉਤਪਾਦਕਤਾ ਵਿਚ ਹੋਏ ਵਾਧੇ ਅਤੇ ਮਜ਼ਦੂਰੀ ਦੇ ਅਮਲ ਵਿਚ ਲਚਕੀਲੇਪਨ (Flexibility) ਕਾਰਨ ਉਤਪਾਦਨ, ਵਿਤਰਨ (Distribution) ਅਤੇ ਖਪਤ ਦੇ ਸਮੁੱਚੇ ਢਾਂਚੇ ਦਾ ਵਿਸ਼ਵ ਪੱਧਰ ਤਕ ਪਸਾਰ ਹੋ ਗਿਆ। ਬਹੁਤੀ ਹੱਦ ਤਕ ਇਹ ਢਾਂਚਾ ਕੌਮੀ ਸਰੋਕਾਰਾਂ ਤੋਂ ਬੇਲਾਗ ਹੋ ਗਿਆ ਅਤੇ ਇਹਨਾਂ ਸਰੋਕਾਰਾਂ ਨੂੰ ਵਪਾਰ ਦੇ ਰਾਹ ਵਿਚ ਅੜਿੱਕੇ ਮੰਨਿਆ ਜਾਣ ਲੱਗਾ (Teeple, 2000)। ਇਸ ਪੜਾਅ ਉੱਤੇ ਸਰਮਾਏ ਨੂੰ ਸੰਸਾਰ ਭਰ ਵਿਚ ਬਿਨਾਂ ਕਿਸੇ ਰੋਕ ਟੋਕ ਦੇ ਆਉਣ ਜਾਣ ਦੀ ਖੁੱਲ੍ਹ ਮਿਲ ਗਈ ਅਤੇ ਸੰਸਾਰ ਦੀ ਆਰਥਿਕਤਾ ਵਿਚ ਬਹੁਕੌਮੀ ਕਾਰਪੋਰੇਸ਼ਨਾਂ ਦੀ ਭੂਮਿਕਾ ਪ੍ਰਮੁੱਖ ਬਣ ਗਈ। ਇਸ ਢਾਂਚੇ ਵਿਚ ਕੋਈ ਵੀ ਉਹ ਚੀਜ਼ ਜੋ ਸਰਮਾਏ ਦੇ ਦੁਨੀਆਂ ਭਰ ਵਿਚ ਬਿਨਾਂ ਕਿਸੇ ਰੋਕ ਟੋਕ ਦੇ ਆਉਣ ਜਾਣ ਦੇ ਰਾਹ ਵਿਚ ਅੜਿੱਕਾ ਪਾਉਂਦੀ ਹੈ, ਉਸਨੂੰ ਬੇਲੋੜੀ ਸਮਝ ਕੇ ਇਕ ਪਾਸੇ ਧੱਕ ਦਿੱਤਾ ਜਾਂਦਾ ਹੈ। ਇਸ ਰੌਸ਼ਨੀ ਵਿਚ ਟੀਪਲ ਵਿਸ਼ਵੀਕਰਨ ਨੂੰ ਇਸ ਤਰ੍ਹਾਂ ਪਰਿਭਾਸ਼ਤ ਕਰਦਾ ਹੈ:

*ਵਿਸ਼ਵ ਪੱਧਰ ਉੱਤੇ "ਸੈਲਫ ਜਨਰੇਟਿੰਗ ਸਰਮਾਏ" ਦਾ ਆਗਮਨ : ਭਾਵ ਸਰਮਾਇਆ ਸਿਰਫ ਸਰਮਾਏ ਦੇ ਰੂਪ ਵਿਚ, ਸਰਮਾਇਆ ਬਹੁਕੌਮੀ ਕਾਰਪੋਰੇਸ਼ਨਾਂ ਦੇ ਰੂਪ ਵਿਚ, ਬਹੁਤ ਹੱਦ ਤਕ ਕੌਮੀ ਵਫਾਦਾਰੀਆਂ, ਕੰਟਰੋਲਾਂ ਅਤੇ ਹਿਤਾਂ ਤੋਂ ਆਜ਼ਾਦ। ਇਸ ਨੂੰ ਸਿਰਫ ਸਰਮਾਏ ਦਾ*

*ਅੰਤਰਰਾਸ਼ਟਰੀਕਰਨ ਹੀ ਨਹੀਂ ਸਮਝਣਾ ਚਾਹੀਦਾ, ਜਿਸ ਅਧੀਨ ਕੌਮੀ ਸਰਮਾਇਆ ਅੰਤੇ ਕੌਮੀ ਰਾਜਾਂ ਦੀ ਹੋਂਦ ਨੂੰ ਸਵੀਕਾਰ ਕੀਤਾ ਜਾਂਦਾ ਹੈ, ਸਗੋਂ ਸਰਮਾਏ ਵੱਲੋਂ ਇਤਿਹਾਸਕ ਤੌਰ ਉੱਤੇ ਲੋੜੀਂਦੇ ਪਰ ਮੌਜੂਦਾ ਸਮੇਂ ਦੀ ਸਮਾਜਕ ਅਤੇ ਸਿਆਸੀ ਵਿਵਸਥਾ ਵਿਚ ਬੇਲੋੜੇ ਬਣ ਗਏ ਕੌਮੀ ਰਾਜਾਂ ਦੇ ਦਮਨ ਦੇ ਤੌਰ 'ਤੇ ਦੇਖਣਾ ਚਾਹੀਦਾ ਹੈ। ਇਸ ਅਮਲ ਵਿਚ ਟਰਾਂਸਨੈਸ਼ਨਲ ਕਾਰਪੋਰੇਸ਼ਨਾਂ ਮੁੱਖ ਐਕਟਰ ਬਣ ਗਈਆਂ ਹਨ ਅਤੇ ਸਰਮਾਏ ਦੇ ਸਾਰੇ ਸਿਲਸਿਲਿਆਂ ਦਾ ਖਾਸਾ ਵਿਸ਼ਵੀ ਬਣ ਜਾਂਦਾ ਹੈ...ਅਤੇ ਕੌਮੀ ਆਰਥਿਕਤਾ-ਅਤੇ ਇਸ ਨਾਲ ਸੰਬੰਧਤ ਹੱਦਾਂ, ਪਾਲਸੀਆਂ ਅਤੇ ਪ੍ਰੋਗਰਾਮ-ਅੜਿੱਕੇ ਬਣ ਜਾਂਦੇ ਹਨ।(ਸਫਾ 179)*

ਸੰਸਾਰ ਵਿਚ ਵਿਸ਼ਵੀਕਰਨ ਦੇ ਪਸਾਰੇ ਦੀ ਮਦਦ ਕਰਨ ਲਈ ਸਰਕਾਰਾਂ ਨਵੇਂ ਕਾਨੂੰਨ ਅਤੇ ਨੀਤੀਆਂ ਬਣਾ ਰਹੀਆਂ ਹਨ, ਜਿਹਨਾਂ ਨੂੰ ਆਮ ਤੌਰ ਉੱਤੇ ਨਵ-ਉਦਾਰਵਾਦੀ (Neo Liberal) ਨੀਤੀਆਂ ਦਾ ਨਾਂ ਦਿੱਤਾ ਗਿਆ ਹੈ। ਬੇਸ਼ੱਕ ਇਹ ਸੱਚ ਹੈ ਕਿ ਆਪਣੀਆਂ ਵਿਲੱਖਣ ਕੌਮੀ ਸਥਿਤੀਆਂ ਦੇ ਮੱਦੇਨਜ਼ਰ ਵੱਖ ਵੱਖ ਦੇਸ਼ਾਂ ਦੀਆਂ ਸਰਕਾਰਾਂ ਵਿਸ਼ਵੀਕਰਨ ਬਾਰੇ ਵੱਖਰਾ ਵੱਖਰਾ ਪ੍ਰਤੀਕਰਮ ਕਰ ਰਹੀਆਂ ਹਨ। ਫਿਰ ਵੀ ਸਮੁੱਚੇ ਪੱਧਰ ਉੱਤੇ ਦੇਖਿਆਂ ਇਹ ਸਾਫ਼ ਹੋ ਜਾਂਦਾ ਹੈ ਕਿ ਵਿਸ਼ਵੀਕਰਨ ਦੇ ਪਸਾਰੇ ਲਈ ਵੱਖ ਵੱਖ ਸਰਕਾਰਾਂ ਵੱਲੋਂ ਬਣਾਈਆਂ ਜਾਂਦੀਆਂ ਨੀਤੀਆਂ ਵਿਚ ਕਾਫੀ ਕੁਝ ਇਕੋ ਜਿਹਾ ਹੈ। ਇੱਥੇ ਅਸੀਂ ਇਹਨਾਂ ਨਵਉਦਾਰਵਾਦੀ ਨੀਤੀਆਂ ਦੀਆਂ ਕੁਝ ਕੇਂਦਰੀ ਵਿਸ਼ੇਸ਼ਤਾਵਾਂ ਦਰਜ ਕਰਾਂਗੇ, ਜਿਹਨਾਂ ਦਾ ਵਿਸ਼ਵੀਕਰਨ ਅਤੇ ਵਿਦਿਆ ਨਾਲ ਸੰਬੰਧਤ ਸਾਡੇ ਵਿਚਾਰ-ਵਟਾਂਦਰੇ ਨਾਲ ਸਿੱਧਾ ਰਿਸ਼ਤਾ ਹੈ।

**ਸਰਕਾਰੀ ਖੇਤਰ ਦਾ ਪਤਨ ਅਤੇ ਨਿੱਜੀਕਰਨ** : ਨਵ ਉਦਾਰਵਾਦੀ ਨੀਤੀਆਂ ਅਨੁਸਾਰ ਸਰਕਾਰੀ ਖੇਤਰ ਆਰਥਿਕਤਾ ਉੱਪਰ ਬਹੁਤ ਵੱਡਾ ਭਾਰ ਹੈ। ਨਤੀਜੇ ਵਜੋਂ ਉਹ ਸਰਕਾਰੀ ਕਰਮਚਾਰੀਆਂ ਦੀਆਂ ਤਨਖਾਹਾਂ ਦੇ ਖਰਚੇ ਨੂੰ ਘਟਾਉਣ ਲਈ ਸਰਕਾਰੀ ਨੌਕਰੀਆਂ ਵਿਚ ਕਟੌਤੀਆਂ ਕਰਨ ਅਤੇ ਸਰਕਾਰੀ ਅਦਾਰਿਆਂ ਨੂੰ ਨਿੱਜੀ ਹੱਥਾਂ ਵਿਚ ਵੇਚ ਕੇ ਸਰਕਾਰ ਦੇ ਕਰਜ਼ੇ ਨੂੰ ਘਟਾਉਣ ਦੀਆਂ ਨੀਤੀਆਂ ਦੀ ਵਕਾਲਤ ਕਰਦੇ ਹਨ। ਇਹ ਨੀਤੀਆਂ ਬਣਾਉਣ ਪਿੱਛੇ ਕੰਮ ਕਰਦੀ ਸੋਚ ਦੇ ਹੱਕ ਵਿਚ ਦਿੱਤੀਆਂ ਜਾਂਦੀਆਂ ਕੁਝ ਮੁੱਖ ਦਲੀਲਾਂ ਇਹ ਹਨ : ਸਰਕਾਰੀ ਖੇਤਰ ਦੇ ਮੁਕਾਬਲੇ ਨਿੱਜੀ ਖੇਤਰ ਜ਼ਿਆਦਾ ਕਾਰਗਰ (efficient) ਹੈ; ਸਰਕਾਰ ਦਾ ਮੌਜੂਦਾ ਦਫਤਰਸ਼ਾਹੀ ਵਾਲਾ ਮਾਡਲ, ਜਿਹੜਾ ਦੂਜੀ ਸੰਸਾਰ ਜੰਗ ਤੋਂ ਬਾਅਦ ਉਸ ਸਮੇਂ ਦੇ ਉਤਪਾਦਨ ਦੇ ਢੰਗ (Mode of Production) ਅਨੁਸਾਰ ਹੋਂਦ ਵਿਚ ਆਇਆ ਸੀ, ਉਤਪਾਦਨ ਦੇ ਅੱਜੋਕੇ ਢੰਗ ਨਾਲ ਮੇਲ ਨਹੀਂ ਖਾਂਦਾ। ਇਸਦੇ ਨਾਲ ਹੀ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਸਰਕਾਰੀ ਖੇਤਰ ਦਾ ਨਿੱਜੀਕਰਨ, ਵਪਾਰਕ ਅਦਾਰਿਆਂ ਲਈ ਮੁਨਾਫਾ ਕਮਾਉਣ ਦੇ ਨਵੇਂ ਮੌਕੇ ਪ੍ਰਦਾਨ ਕਰਦਾ ਹੈ।

**ਸਮਾਜਕ ਪ੍ਰੋਗਰਾਮਾਂ ਨੂੰ ਖੋਰਾ** : ਵਿਸ਼ਵੀਕਰਨ ਦੀਆਂ ਪਾਲਸੀਆਂ ਅਧੀਨ ਸੰਸਾਰ ਭਰ ਵਿਚ ਸਰਕਾਰਾਂ ਆਪਣੇ ਸਮਾਜਕ ਪ੍ਰੋਗਰਾਮਾਂ ਵਿਚ ਕਟੌਤੀਆਂ ਕਰ ਰਹੀਆਂ ਹਨ। ਇਹਨਾਂ ਕਟੌਤੀਆਂ ਲਈ ਦਿੱਤੀ ਮੁੱਖ ਦਲੀਲ ਇਹ ਹੈ ਕਿ ਸਰਕਾਰਾਂ ਕੋਲ ਇਹ ਪ੍ਰੋਗਰਾਮ ਚਲਾਉਣ ਲਈ ਪੈਸਾ ਨਹੀਂ ਹੈ ਅਤੇ ਇਹ ਕਟੌਤੀਆਂ ਵਿਸ਼ਵ ਆਰਥਿਕਤਾ ਵਿਚ ਦੂਜਿਆਂ ਦੇ ਮੁਕਾਬਲੇ ਕਾਮਯਾਬ ਹੋਣ ਲਈ ਜ਼ਰੂਰੀ ਹਨ। ਇਸਦੇ ਨਾਲ ਨਾਲ ਨਵ ਉਦਾਰਵਾਦੀ ਨੀਤੀਵਾਨਾਂ ਦਾ ਇਹ ਵੀ ਤਰਕ ਹੈ ਕਿ ਸਰਕਾਰੀ ਨੀਤੀਆਂ ਦਾ ਫੈਸਲਾ ਵਿਸ਼ਵ ਮੰਡੀ ਦੇ ਸੰਦਰਭ ਵਿਚ ਕੀਤਾ ਜਾਣਾ ਚਾਹੀਦਾ ਹੈ ਨਾ ਕਿ ਸਥਾਨਕ ਲੋੜਾਂ ਦੇ ਸੰਦਰਭ ਵਿਚ। ਨਤੀਜੇ ਵਜੋਂ ਵਿਸ਼ਵ ਮੰਡੀ ਦੇ ਅਨੁਸ਼ਾਸਨ ਅਧੀਨ ਬਣਾਈਆਂ ਗਈਆਂ ਸਰਕਾਰੀ ਨੀਤੀਆਂ ਸਮਾਜਕ ਪ੍ਰੋਗਰਾਮਾਂ ਨੂੰ ਘਟਾਉਣ ਜਾਂ ਖਤਮ ਕਰਨ ਜਾਂ ਉਹਨਾਂ ਦਾ ਨਿੱਜੀਕਰਨ ਕਰਨ ਦੀ ਗੱਲ ਕਰਦੀਆਂ ਹਨ।

**ਰਾਜ (State) ਦੀ ਘੱਟੋਘੱਟ ਭੂਮਿਕਾ** : ਨਵ ਉਦਾਰਵਾਦੀ ਨੀਤੀਆਂ ਅਨੁਸਾਰ ਸਮਾਜ



ਵਿਚ ਰਾਜ ਦੀ ਭੂਮਿਕਾ ਨੂੰ ਘਟਾਉਣਾ ਚਾਹੀਦਾ ਹੈ ਅਤੇ ਸਰਕਾਰ ਨੂੰ ਸਮਾਜਕ ਮਾਮਲਿਆਂ ਵਿਚ ਬਹੁਤ ਘੱਟ ਦਖਲ ਦੇਣਾ ਚਾਹੀਦਾ ਹੈ। ਇਹਨਾਂ ਨੀਤੀਆਂ ਦੇ ਘਾੜਿਆਂ ਅਨੁਸਾਰ ਸਰਕਾਰ ਦੀ ਭੂਮਿਕਾ ਸਰਮਾਏ ਦੇ ਨਿਵੇਸ਼ ਲਈ ਸਹਾਇਤਾ ਕਰਨਾ ਹੈ ਨਾ ਕਿ ਸਮਾਜਕ ਸੇਵਾਵਾਂ ਪ੍ਰਦਾਨ ਕਰਨਾ। ਉਹ ਇਹ ਵੀ ਮਹਿਸੂਸ ਕਰਦੇ ਹਨ ਕਿ ਕੌਮੀ ਸਰਕਾਰਾਂ ਕੋਲ ਵਿਸ਼ਵ ਪੱਧਰ ਉੱਤੇ ਕੰਮ ਕਰਦੀਆਂ ਮੰਡੀ ਦੀਆਂ ਤਾਕਤਾਂ ਉੱਪਰ ਕਾਬੂ ਰੱਖਣ ਦੀ ਸਮਰੱਥਾ ਨਹੀਂ ਹੈ। ਇਸ ਲਈ ਸਾਰੇ ਖੇਤਰਾਂ-ਆਰਥਿਕ, ਸਿਆਸੀ, ਸਮਾਜਕ, ਵਿਦਿਅਕ, ਵਾਤਾਵਰਣ ਆਦਿ-ਵਿਚ ਫੈਸਲਾ ਕਰਨ ਦਾ ਅਮਲ ਮੰਡੀ ਉਪਰ ਛੱਡ ਦੇਣਾ ਚਾਹੀਦਾ ਹੈ। ਇਕ ਵਿਦਵਾਨ ਅਨੁਸਾਰ, ਵਿਸ਼ਵੀਕਰਨ ਦੇ ਵਰਤਾਰੇ ਵਿਚ "ਰਾਜ ਦੀ ਭੂਮਿਕਾ ਇਕ 'ਚੌਂਕੀਦਾਰ' ਵਾਲੀ ਬਣ ਗਈ ਹੈ। ਇਸਦਾ ਭਾਵ ਹੈ ਕਿ ਸਰਕਾਰ ਦਾ ਕੰਮ ਅਮਨ ਕਾਨੂੰਨ ਦੀ ਰਾਖੀ ਕਰਨਾ, ਇਕਰਾਰਨਾਮੇ ਦੀ ਪਵਿੱਤਰਤਾ ਦੀ ਸੁਰੱਖਿਆ ਕਰਨਾ ਅਤੇ ਉਨੀਆਂ ਕੁ ਸਮਾਜਕ ਸੇਵਾਵਾਂ ਦੇਣਾ ਹੈ ਜਿਸ ਨਾਲ ਨਿੱਜੀ ਜਾਇਦਾਦ ਸੁਰੱਖਿਅਤ ਰਹਿ ਸਕੇ ਅਤੇ ਸਰਮਾਏ ਦੀਆਂ ਮੰਡੀਆਂ ਨੂੰ ਪੂਰੀ ਆਜ਼ਾਦੀ ਨਾਲ ਕੰਮ ਕਰਨ ਲਈ ਸੁਵਿਧਾਵਾਂ ਪ੍ਰਦਾਨ ਹੋ ਸਕਣ।" (Dudley, 1998, P.27)

**ਆਰਥਿਕ ਤਰਕਵਾਦ** : ਆਰਥਿਕ ਤਰਕਵਾਦ ਤੋਂ ਭਾਵ ਹੈ ਕਿ ਸਰਕਾਰੀ ਖੇਤਰ ਨੂੰ ਹੋਰ ਕਾਰਗਰ (efficient) ਪ੍ਰਤੀਯੋਗੀ ਅਤੇ ਉਤਪਾਦਨਕਾਰੀ ਹੋਣਾ ਚਾਹੀਦਾ ਹੈ। ਅਜਿਹਾ ਕਰਨ ਲਈ ਸਰਕਾਰੀ ਖੇਤਰ ਦਾ ਪੁਨਰਗਠਨ ਕੀਤਾ ਜਾ ਰਿਹਾ ਹੈ ਅਤੇ ਉਸ ਵਿਚ ਕਟੌਤੀਆਂ ਕੀਤੀਆਂ ਜਾ ਰਹੀਆਂ ਹਨ। ਆਰਥਿਕ ਤਰਕਵਾਦ ਅਧੀਨ ਫੈਸਲੇ ਕਰਦੇ ਸਮੇਂ ਸਮਾਜਕ, ਸਿਆਸੀ ਅਤੇ ਸਭਿਆਚਾਰਕ ਖੇਤਰਾਂ ਦੇ ਮੁਕਾਬਲੇ ਆਰਥਿਕ ਖੇਤਰ ਨੂੰ ਪਹਿਲ ਦਿੱਤੀ ਜਾਂਦੀ ਹੈ। ਕੁਝ ਵਿਦਵਾਨਾਂ ਅਨੁਸਾਰ, "ਆਰਥਿਕ ਤਰਕਵਾਦ ਦਾ ਕੇਂਦਰੀ ਨੁਕਤਾ ਸਮਾਜਕ ਲਾਹੇ ਨੂੰ ਆਰਥਿਕ ਲਾਹੇ ਤੋਂ ਨੀਵਾਂ ਮੰਨਣਾ ਹੈ।" (Mok and Welch, 2003)

**ਫਰੀ ਟਰੇਡ** : ਵਿਸ਼ਵ ਪੱਧਰ ਉੱਤੇ ਸਥਾਪਤ ਹੋ ਰਹੇ ਇਸ ਨਵੇਂ ਆਰਥਿਕ ਪ੍ਰਬੰਧ ਵਿਚ ਇਲਾਕਾਈ ਅਤੇ ਅੰਤਰਰਾਸ਼ਟਰੀ ਵਪਾਰਕ ਸਮਝੌਤੇ ਕੇਂਦਰੀ ਭੂਮਿਕਾ ਨਿਭਾ ਰਹੇ ਹਨ। ਇਹਨਾਂ ਸਮਝੌਤਿਆਂ ਦਾ ਮਕਸਦ ਅਜਿਹੇ ਹਾਲਾਤ ਪੈਦਾ ਕਰਨਾ ਹੈ ਜਿਹਨਾਂ ਅਧੀਨ ਵਸਤਾਂ ਅਤੇ ਸੇਵਾਵਾਂ ਬਿਨਾਂ ਕਿਸੇ ਰੋਕ-ਟੋਕ ਦੇ ਸਰਹੱਦਾਂ ਦੇ ਆਰ-ਪਾਰ ਜਾ ਸਕਣ। ਗਿਆਨ ਨਾਲ ਸੰਬੰਧਤ ਸਰਗਰਮੀਆਂ ਸਰਹੱਦਾਂ ਦੇ ਆਰ-ਪਾਰ ਹੋ ਰਹੇ ਸੇਵਾਵਾਂ ਦੇ ਵਪਾਰ ਦਾ ਇਕ ਹਿੱਸਾ ਹਨ। ਇਸਦੇ ਨਾਲ ਨਾਲ ਅੰਤਰਰਾਸ਼ਟਰੀ ਵਪਾਰ ਸਮਝੌਤੇ ਜ਼ਿਹਨੀ ਜਾਇਦਾਦ (Intellectual property) ਦੇ ਅਧਿਕਾਰਾਂ ਨੂੰ ਵੀ ਆਪਣੇ ਘੇਰੇ ਵਿਚ ਲੈਂਦੇ ਹਨ ਅਤੇ ਜ਼ਿਹਨੀ ਜਾਇਦਾਦ ਦੀ ਮਲਕੀਅਤ ਬਾਰੇ ਕਾਨੂੰਨ ਘੜਦੇ ਹਨ। ਇਹਨਾਂ ਕਾਨੂੰਨਾਂ ਦਾ ਮਕਸਦ ਅੰਤਰਰਾਸ਼ਟਰੀ ਪੱਧਰ ਉੱਤੇ ਗਿਆਨ ਦੇ ਵਪਾਰ ਦੇ ਰਾਹ ਵਿਚ ਆਉਂਦੀਆਂ ਰੁਕਾਵਟਾਂ ਨੂੰ ਦੂਰ ਕਰਨਾ, ਗਿਆਨ ਨਾਲ ਸੰਬੰਧਤ ਵਸਤਾਂ ਲਈ ਮੰਡੀਆਂ ਦੇ ਰਾਹ ਖੋਲ੍ਹਣਾ ਅਤੇ ਇਹਨਾਂ ਵਸਤਾਂ ਦੇ ਮਾਲਕਾਂ ਲਈ ਸੁਰੱਖਿਆ ਪ੍ਰਦਾਨ ਕਰਨਾ ਹੈ। ਇਸਦੇ ਨਾਲ ਹੀ ਇਲਾਕਾਈ ਅਤੇ ਅੰਤਰਰਾਸ਼ਟਰੀ ਵਪਾਰਕ ਸਮਝੌਤੇ ਵਪਾਰ ਨਾਲ ਸੰਬੰਧਤ ਫੈਸਲੇ ਕਰਨ ਦਾ ਅਧਿਕਾਰ ਕੌਮੀ ਸਰਕਾਰਾਂ ਦੇ ਅਧਿਕਾਰ ਖੇਤਰ ਤੋਂ ਬਾਹਰ ਲੈ ਜਾਂਦੇ ਹਨ। ਨਤੀਜੇ ਵਜੋਂ ਵਪਾਰ ਦੇ ਖੇਤਰ ਵਿਚ ਕੌਮੀ ਸਰਕਾਰਾਂ ਵੱਲੋਂ ਆਪਣੇ ਨਾਗਰਿਕਾਂ ਦੇ ਦਬਾਅ ਹੇਠ ਆ ਕੇ ਕੋਈ ਫੈਸਲਾ ਲੈਣ ਦੀ ਯੋਗਤਾ ਸੀਮਤ ਹੋ ਜਾਂਦੀ ਹੈ।

**ਮੰਡੀ ਦੀ ਸਰਦਾਰੀ** : ਆਖਰੀ ਅਤੇ ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਨਵ-ਉਦਾਰਵਾਦੀ ਨੀਤੀਆਂ ਸੰਸਾਰ ਵਿਚ ਮੰਡੀ ਦੀ ਸਰਦਾਰੀ ਦਾ ਦਮ ਭਰਦੀਆਂ ਹਨ। ਇਹ ਨੀਤੀਆਂ ਬਣਾਉਣ ਵਾਲਿਆਂ ਦਾ ਵਿਸ਼ਵਾਸ ਹੈ ਕਿ ਆਜ਼ਾਦ ਮੰਡੀ ਸਮਾਜ ਦੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਕਰ ਸਕਦੀ ਹੈ। ਇੱਥੇ ਮੰਡੀ ਤੋਂ ਭਾਵ ਹੈ:

*ਆਦਾਨ ਪ੍ਰਦਾਨ ਦਾ ਅਜਿਹਾ ਢੰਗ ਜਿਸ ਅਧੀਨ ਸਮਾਜ ਦੀਆਂ ਲੋੜਾਂ ਦੀ ਪੂਰਤੀ ਵਸਤਾਂ*

*ਅਤੇ ਸੇਵਾਵਾਂ ਦੀ ਨਿੱਜੀ ਜਾਇਦਾਦ ਵਜੋਂ ਖਰੀਦ-ਫਰੋਖਤ ਨਾਲ ਹੁੰਦੀ ਹੈ। ਇਸ ਨਾਲ ਸਮਾਜਕ ਵੰਡ ਦਾ ਅਜਿਹਾ ਢੰਗ ਪੈਦਾ ਹੁੰਦਾ ਹੈ, ਜਿਸ ਅਧੀਨ ਮਜ਼ਦੂਰ ਸ਼ਕਤੀ ਅਤੇ ਸਰਮਾਏ, ਆਮਦਨ ਤੇ ਦੌਲਤ ਅਤੇ ਉਦਪਾਦਨ ਤੇ ਖਪਤ ਦੀ ਵੰਡ ਆਦਾਨ ਪ੍ਰਦਾਨ ਦੇ ਅਮਲ ਸਮੇਂ ਮੰਗ ਅਤੇ ਪੂਰਤੀ ਦੇ ਮੁਕਾਬਲੇ ਉੱਤੇ ਨਿਰਭਰ ਕਰਦੀ ਹੈ। ਸੰਖੇਪ ਵਿਚ, ਸਮਾਜ ਵਿਚ ਵਸਤਾਂ ਅਤੇ ਸੇਵਾਵਾਂ ਦੀ ਵੰਡ ਕੀਮਤ ਦੇ ਪ੍ਰਬੰਧ ਅਨੁਸਾਰ ਹੁੰਦੀ ਹੈ। (Teeple, 2000 ,p.85)।*

ਨਵ-ਉਦਾਰਵਾਦੀ ਨੀਤੀ ਘਾੜਿਆਂ ਦੀ ਦਲੀਲ ਹੈ ਕਿ ਬਿਨਾਂ ਕਿਸੇ ਰੋਕ-ਟੋਕ ਦੇ ਚੱਲ ਰਹੀ ਮੰਡੀ ਨਾਲ ਆਰਥਿਕਤਾ ਵਿਚ ਕਾਰਗਰਤਾ ਪੈਦਾ ਹੁੰਦੀ ਹੈ ਅਤੇ ਮੰਡੀ ਸੇਵਾਵਾਂ ਦੀ ਵੰਡ ਦੌਰਾਨ ਫਜ਼ੂਲ ਖਰਚੀ ਨੂੰ ਰੋਕਦੀ ਹੈ। ਉਹਨਾਂ ਦਾ ਇਹ ਵੀ ਦਾਅਵਾ ਹੈ ਕਿ ਸਮਾਜ ਵਿਚ ਵਸੀਲਿਆਂ ਦੀ ਵੰਡ ਲਈ ਮੰਡੀ ਇਕ ਨਿਰਪੱਖ ਸਾਧਨ ਹੈ।

**ਸਮਾਜ ਵਿਚ ਵਿਦਿਆ ਦਾ ਮਹੱਤਵ** : ਸਮਾਜ ਵਿਚ ਮਨੁੱਖ ਦੇ ਵਿਕਾਸ ਅਤੇ ਭਲਾਈ ਵਿਚ ਵਿਦਿਆ ਦੀ ਇਕ ਅਹਿਮ ਭੂਮਿਕਾ ਹੈ। ਸਮਾਜ ਵਿਚ ਕਿਸੇ ਵਿਅਕਤੀ ਦਾ ਦਰਜਾ ਨਿਰਧਾਰਤ ਹੋਣ ਵਿਚ ਕਈ ਹੋਰ ਗੱਲਾਂ ਦੇ ਨਾਲ ਨਾਲ ਇਸ ਗੱਲ ਦਾ ਵੀ ਵੱਡਾ ਹੱਥ ਹੈ ਕਿ ਉਸ ਵਿਕਅਤੀ ਕੋਲ ਵਿਦਿਆ ਹੈ ਜਾਂ ਨਹੀਂ ਅਤੇ ਜੇ ਹੈ ਤਾਂ ਕਿੰਨੀ। ਵਿਦਿਆ ਦਾ ਹੋਣਾ ਜਾਂ ਨਾ ਹੋਣਾ ਲੋਕਾਂ ਉੱਪਰ ਵਿਅਕਤੀ ਪੱਧਰ ਉੱਤੇ ਹੀ ਅਸਰ ਨਹੀਂ ਪਾਉਂਦਾ ਸਗੋਂ ਇਹ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਉੱਪਰ ਵੱਖ ਵੱਖ ਭਾਈਚਾਰਿਆਂ, ਸਮੂਹਾਂ ਅਤੇ ਦੇਸ਼ਾਂ ਦੀ ਦਰਜਾਬੰਦੀ ਕਰਨ ਵਿਚ ਵੀ ਵੱਡੀ ਭੂਮਿਕਾ ਨਿਭਾਉਂਦਾ ਹੈ। ਇਸ ਤੱਥ ਨੂੰ ਧਿਆਨ ਵਿਚ ਰਖਦਿਆਂ ਮਨੁੱਖੀ ਵਿਕਾਸ ਅਤੇ ਭਲਾਈ ਦੇ ਇਛੁੱਕ ਵਿਦਵਾਨ, ਮਾਹਰ ਅਤੇ ਸਮਾਜ-ਸੇਵੀ ਵਿਦਿਆ ਨੂੰ ਸਮਾਜ ਵਿਚ ਨਾਬਰਾਬਰੀ ਅਤੇ ਨਾ ਇਨਸਾਫੀ ਖਤਮ ਕਰਨ ਲਈ ਇਕ ਮਹੱਤਵਪੂਰਨ ਸਾਧਨ ਸਮਝਦੇ ਹਨ। ਵਿਦਿਆ ਕਿਸੇ ਵਿਅਕਤੀ ਅਤੇ ਸਮਾਜ ਦੇ ਵਿਕਾਸ ਵਿਚ ਕਿਸ ਤਰ੍ਹਾਂ ਦਾ ਅਸਰ ਪਾਉਂਦੀ ਹੈ, ਪੇਸ਼ ਹੈ ਇਸ ਨਾਲ ਸੰਬੰਧਤ ਕੁਝ ਕੁ ਪੱਖਾਂ ਬਾਰੇ ਵਿਚਾਰ। ਇਹ ਵਿਚਾਰ ਇਹ ਗੱਲ ਸਮਝਣ ਵਿਚ ਸਾਡੀ ਮਦਦ ਕਰਨਗੇ ਕਿ ਵਿਸ਼ਵੀਕਰਨ ਦੇ ਵਰਤਾਰੇ ਅਧੀਨ ਵਿਦਿਆ ਦੇ ਖੇਤਰ ਬਾਰੇ ਤਿਆਰ ਕੀਤੀਆਂ ਜਾ ਰਹੀਆਂ ਨੀਤੀਆਂ ਸਮਾਜ ਵਿਚ ਮਨੁੱਖ ਦੇ ਵਿਕਾਸ ਅਤੇ ਭਲਾਈ ਲਈ ਲਾਹੇਵੰਦ ਸਾਬਤ ਹੋਣਗੀਆਂ ਜਾਂ ਉਸ ਉੱਪਰ ਨਾਂਹ-ਪੱਖੀ ਅਸਰ ਪਾਉਣਗੀਆਂ।

**ਜ਼ਿੰਦਗੀ ਦੀ ਅਮੀਰੀ** : ਇਕ ਇਨਸਾਨ ਲਈ ਵਿਅਕਤੀਗਤ ਪੱਧਰ ਉੱਤੇ ਵਿਦਿਆ ਦੀ ਸਭ ਤੋਂ ਵੱਡੀ ਮਹੱਤਤਾ ਇਹ ਹੈ ਕਿ ਵਿਦਿਆ ਉਸਦੀ ਜ਼ਿੰਦਗੀ ਨੂੰ ਕਈ ਪੱਖਾਂ ਤੋਂ ਅਮੀਰੀ ਬਖ਼ਸ਼ਦੀ ਹੈ। ਇਹ ਇਨਸਾਨ ਨੂੰ ਆਪਣੇ ਅਤੇ ਆਪਣੇ ਆਲੇ-ਦੁਆਲੇ ਬਾਰੇ ਚੇਤਨਾ ਪ੍ਰਦਾਨ ਕਰਦੀ ਹੈ। ਇਹ ਉਸਦੀ ਜਾਨਣ ਦੀ ਭੁੱਖ ਦੀ ਤ੍ਰਿਪਤੀ ਕਰਨ ਦਾ ਸਾਧਨ ਬਣਦੀ ਹੈ। ਇਨਸਾਨ ਦੇ ਨਿੱਜੀ ਵਿਕਾਸ ਅਤੇ ਸਮਾਜ ਦੇ ਦੂਸਰੇ ਪ੍ਰਾਣੀਆਂ ਨਾਲ ਉਸਦੇ ਮੇਲ-ਮਿਲਾਪ ਲਈ ਵਿਦਿਆ ਦੀ ਵੱਡੀ ਭੂਮਿਕਾ ਹੈ। ਹਰ ਇਕ ਇਨਸਾਨ ਵਿਚ ਇਕ ਬੀਜ ਤੋਂ ਸੰਘਣੀ ਛਾਂ ਵਾਲਾ ਰੁੱਖ ਬਣਨ ਤਕ ਦੀਆਂ ਅਸੀਮਤ ਸੰਭਾਵਨਾਵਾਂ ਹੁੰਦੀਆਂ ਹਨ। ਇਹਨਾਂ ਸੰਭਾਵਨਾਵਾਂ ਦੀ ਪੂਰਤੀ ਲਈ ਹੋਰ ਕਈ ਗੱਲਾਂ ਦੇ ਨਾਲ ਨਾਲ ਵਿਦਿਆ ਵੱਡਾ ਯੋਗਦਾਨ ਪਾਉਂਦੀ ਹੈ। ਨੋਬਲ ਪੁਰਸਕਾਰ ਜੇਤੂ ਅਰਥਸ਼ਾਸਤਰੀ ਅਮਰਤਿਆ ਸੇਨ ਦਾ ਕਹਿਣਾ ਹੈ ਕਿ ਇਕ ਇਨਸਨ ਵੱਲੋਂ ਸਮਾਜ ਵਿਚ ਅਸਰਦਾਇਕ ਢੰਗ ਨਾਲ ਆਜ਼ਾਦ ਜੀਵਨ ਜੀਣ ਲਈ ਅਤੇ ਇਨਸਾਨ ਦੀਆਂ ਸੰਭਾਵਨਾਵਾਂ ਦੀ ਸਮੁੱਚੇ ਰੂਪ ਵਿਚ ਪੂਰਤੀ ਲਈ ਵਿਦਿਆ ਦਾ ਬਹੁਤ ਮਹੱਤਵ ਹੈ। (Ref. in Watkins, 2000; Dereze and Sen, 2002)।

**ਆਰਥਿਕ ਫਾਇਦੇ** : ਵਿਅਕਤੀ ਪੱਧਰ ਉੱਤੇ ਵਿਦਿਆ ਲੋਕਾਂ ਦੀ ਵਧੇਰੇ ਆਮਦਨ ਕਮਾਉਣ ਵਿਚ ਸਹਾਇਤਾ ਕਰਦੀ ਹੈ। ਇਹ ਸਰਕਾਰੀ ਅਤੇ ਗ਼ੈਰ ਸਰਕਾਰੀ ਖੇਤਰਾਂ ਵਿਚ ਚੰਗੀ ਤਨਖਾਹ ਵਾਲੀਆਂ ਨੌਕਰੀਆਂ ਹਾਸਲ ਕਰਨ ਦਾ ਸਾਧਨ ਬਣਦੀ ਹੈ। ਇਸਦੇ ਨਾਲ ਹੀ ਆਪਣਾ ਕੰਮ-ਕਾਜ ਕਰਨ ਵਾਲੇ ਲੋਕਾਂ ਵਿਚ ਵਿਦਿਆ ਉਹਨਾਂ ਨੂੰ ਆਪਣੇ ਕੰਮ-ਕਾਜਾਂ ਦਾ ਚੰਗੀ ਤਰ੍ਹਾਂ ਪ੍ਰਬੰਧ ਕਰਨ



ਵਿਚ ਮਦਦ ਕਰਦੀ ਹੈ ਅਤੇ ਉਹਨਾਂ ਵੱਲੋਂ ਵੱਧ ਆਮਦਨ ਕਮਾਉਣ ਦਾ ਸਾਧਨ ਬਣਦੀ ਹੈ। ਵੱਖ ਵੱਖ ਦੇਸ਼ਾਂ ਬਾਰੇ ਕੀਤੇ ਗਏ ਅਧਿਐਨ ਇਸ ਗੱਲ ਦੀ ਗਵਾਹੀ ਭਰਦੇ ਹਨ। ਉਦਾਹਰਨ ਲਈ, ਲਾਤੀਨੀ ਅਮਰੀਕਾ ਵਿਚ ਪ੍ਰਾਇਮਰੀ ਸਕੂਲ ਪਾਸ ਕਾਮਿਆਂ ਦੀ ਆਮਦਨ ਉਹਨਾਂ ਕਾਮਿਆਂ ਦੀ ਆਮਦਨ ਨਾਲੋਂ ਡੇਢੀ ਹੈ ਜਿਹਨਾਂ ਕੋਲ ਕੋਈ ਵਿਦਿਆ ਨਹੀਂ ਹੈ। ਇਸੇ ਤਰ੍ਹਾਂ ਬੰਗਲਾਦੇਸ਼ ਵਿਚ ਸੈਕੰਡਰੀ ਸਕੂਲ ਪਾਸ ਔਰਤਾਂ ਦੀ ਔਸਤ ਆਮਦਨ ਉਹਨਾਂ ਔਰਤਾਂ ਨਾਲੋਂ 7 ਗੁਣਾਂ ਜ਼ਿਆਦਾ ਹੈ ਜਿਹਨਾਂ ਨੇ ਕੋਈ ਵਿਦਿਆ ਪ੍ਰਾਪਤ ਨਹੀਂ ਕੀਤੀ। (Watkins, 2000)। ਇਸ ਸੰਬੰਧ ਵਿਚ ਅਸੀਂ ਬਹੁਤੇ ਅੰਕੜੇ ਦੇਣ ਦੀ ਲੋੜ ਨਹੀਂ ਸਮਝਦੇ ਕਿਉਂਕਿ ਆਮ ਲੋਕ ਆਪਣੇ ਸਿੱਧੇ ਅਨੁਭਵ ਤੋਂ ਜਾਣਦੇ ਹਨ ਕਿ ਚੰਗੀ ਪੜ੍ਹਾਈ-ਲਿਖਾਈ ਲੋਕਾਂ ਨੂੰ ਚੰਗੀ ਆਮਦਨ ਵਾਲੀਆਂ ਨੌਕਰੀਆਂ ਲੈਣ ਵਿਚ ਮਦਦ ਕਰਦੀ ਹੈ। ਇਸ ਲਈ ਹੀ ਬਹੁਤ ਸਾਰੇ ਲੋਕ ਪੜ੍ਹਾਈ ਨੂੰ ਗ਼ਰੀਬੀ ਤੋਂ ਛੁਟਕਾਰਾ ਪਾਉਣ ਦਾ ਇਕ ਸਾਧਨ ਸਮਝਦੇ ਹਨ। ਇਹ ਗੱਲ ਅੱਜ ਦੀ "ਗਿਆਨ ਆਧਾਰਤ" ਆਰਥਿਕਤਾ ਵਿਚ ਹੋਰ ਵੀ ਮਹੱਤਵਪੂਰਨ ਬਣਦੀ ਜਾ ਰਹੀ ਹੈ।

ਸਮਾਜ ਵਿਚ ਦੌਲਤ ਦੀ ਨਾਬਰਾਬਰ ਵੰਡ ਵਿਚ ਹੋਰ ਕਾਰਨਾਂ ਦੇ ਨਾਲ ਨਾਲ ਵਿਦਿਆ ਦੀ ਵੀ ਵੱਡੀ ਭੂਮਿਕਾ ਹੈ। ਮਾਹਰਾਂ ਦਾ ਵਿਚਾਰ ਹੈ ਕਿ ਕਿਸੇ ਵੀ ਸਮਾਜ ਵਿਚ ਲੋਕਾਂ ਵਿਚਕਾਰ ਵਿਦਿਆ ਦੇ ਪੱਧਰ ਉੱਤੇ ਜਿੰਨਾ ਜ਼ਿਆਦਾ ਫ਼ਰਕ ਹੋਵੇਗਾ, ਉਤਨਾ ਜ਼ਿਆਦਾ ਪਾੜਾ ਉਹਨਾਂ ਦੀ ਆਮਦਨ ਵਿਚ ਹੋਵੇਗਾ। ਇਸ ਸੰਬੰਧ ਵਿਚ ਔਕਸਫੈਮ ਐਜੂਕੇਸ਼ਨ ਰਿਪੋਰਟ (Watkins 2000) ਵਿਚੋਂ ਕੁਝ ਉਦਾਹਰਨਾਂ ਪੇਸ਼ ਹਨ। 1997 ਦੇ ਅੰਕੜਿਆਂ ਮੁਤਾਬਕ ਅਮਰੀਕਾ ਵਿਚ ਸਰਕਾਰ ਕੋਲੋਂ ਖਾਣੇ ਦੀ ਸਹਾਇਤਾ (Food Stamps) ਲੈਣ ਵਾਲੇ ਲੋਕਾਂ ਵਿਚੋਂ ਅੱਧੇ ਉਹ ਸਨ ਜਿਹਨਾਂ ਨੇ ਹਾਈ ਸਕੂਲ ਪਾਸ ਨਹੀਂ ਸੀ ਕੀਤਾ। 1980ਵਿਆਂ ਵਿਚ ਬਰਤਾਨੀਆਂ ਵਿਚ ਆਮਦਨ ਪੱਖੋਂ ਹੇਠਲੇ 10 ਫੀਸਦੀ ਲੋਕਾਂ ਦੀਆਂ ਆਮਦਨਾਂ ਘਟੀਆਂ ਸਨ ਜਦੋਂ ਕਿ ਦੇਸ਼ ਵਿਚ ਸਮੁੱਚੇ ਰੂਪ ਵਿਚ ਲੋਕਾਂ ਦੀ ਆਮਦਨ ਵਿਚ ਵਾਧਾ ਹੋ ਰਿਹਾ ਸੀ। ਇਕ ਅੰਦਾਜ਼ੇ ਮੁਤਾਬਕ ਇਹਨਾਂ ਵਿਚੋਂ ਇਕ ਤਿਹਾਈ ਲੋਕਾਂ ਦੀ ਆਮਦਨ ਘਟਣ ਦਾ ਕਾਰਨ ਵਿਦਿਆ ਦਾ ਫਰਕ ਸੀ। ਲਾਤੀਨੀ ਅਮਰੀਕਾ ਵਿਚ ਆਮਦਨ ਦੇ ਆਧਾਰ ਉੱਤੇ ਹੇਠਲੇ 20 ਫੀਸਦੀ ਲੋਕਾਂ ਦੀ ਆਮਦਨ ਅਤੇ ਉੱਪਰਲੇ 20 ਫੀਸਦੀ ਲੋਕਾਂ ਦੀ ਆਮਦਨ ਦਾ ਅਨੁਪਾਤ 1: 16 ਹੈ। ਇਸ ਨਾਬਰਾਬਰੀ ਦਾ ਇਕ ਕਾਰਨ ਇਹਨਾਂ ਲੋਕਾਂ ਵਿਚਕਾਰ ਵਿਦਿਆ ਦਾ ਪਾੜਾ ਹੈ।

ਆਰਥਿਕ ਤੌਰ ਉੱਤੇ ਵਿਦਿਆ ਦਾ ਫਾਇਦਾ ਸਿਰਫ ਨਿੱਜੀ ਪੱਧਰ ਤਕ ਹੀ ਸੀਮਤ ਨਹੀਂ ਹੈ, ਸਗੋਂ ਇਸ ਨਾਲ ਸਮੁੱਚੇ ਸਮਾਜ ਨੂੰ ਫਾਇਦਾ ਹੁੰਦਾ ਹੈ। ਅਰਥਸ਼ਾਸਤਰੀਆਂ ਅਨੁਸਾਰ, ਕਿਸੇ ਇਕ ਦੇਸ਼ ਦੇ ਨਾਗਰਿਕਾਂ ਵਿਚ ਵਿਦਿਆ ਦਾ ਪਾਸਾਰ, ਉਸ ਦੇਸ਼ ਦੀ ਸਮੁੱਚੀ ਉਤਪਾਦਕਤਾ ਵਧਾਉਣ ਵਿਚ ਸਹਾਈ ਹੁੰਦਾ ਹੈ। ਅਰਥਸ਼ਾਸਤਰ ਦੇ ਖੇਤਰ ਵਿਚ ਇਸ ਵਿਚਾਰ ਨੂੰ "ਹਿਊਮਨ ਕੈਪੀਟਲ ਗਰੋਥ ਥਿਊਰੀ (human capital growth theory) ਦੇ ਰੂਪ ਵਿਚ ਜਾਣਿਆ ਜਾਂਦਾ ਹੈ। ਇਸ ਥਿਊਰੀ ਅਨੁਸਾਰ 'ਹਿਊਮਨ ਕੈਪੀਟਲ' ਤੋਂ ਭਾਵ ਹੈ ਵਿਦਿਆ ਪ੍ਰਾਪਤੀ ਦੌਰਾਨ ਸਿੱਖਿਆ ਗਿਆ ਲਾਹੇਵੰਦ ਗਿਆਨ। ਇਹ ਗਿਆਨ ਸਨਅਤ ਵਿਚ ਉਤਪਾਦਕਤਾ ਵਧਾਉਣ ਲਈ ਮਜ਼ਦੂਰ ਸ਼ਕਤੀ ਵਿਚ ਨਵੇਂ ਹੁਨਰ ਪੈਦਾ ਕਰਦਾ ਹੈ ਅਤੇ ਇਹ ਗਿਆਨ ਪ੍ਰਾਪਤ ਮਜ਼ਦੂਰ ਸ਼ਕਤੀ ਸਨਅਤ ਵਿਚ ਲਾਈਆਂ ਗਈਆਂ ਨਵੀਆਂ ਤਕਨੀਕਾਂ ਵਰਤਣ ਦੇ ਕਾਬਲ ਬਣਦੀ ਹੈ। ਨਤੀਜੇ ਵਜੋਂ ਸਨਅਤ ਵਿਚ ਉਤਪਾਦਕਤਾ ਵਧਾਉਣ ਵਿਚ ਸਹਾਇਤਾ ਮਿਲਦੀ ਹੈ। ਇਸ ਸੰਬੰਧ ਵਿਚ ਦੱਖਣੀ ਕੋਰੀਆ ਦੀ ਉਦਾਹਰਣ ਦਿੰਦਿਆਂ ਵਾਟਕਿਨਜ਼ ਲਿਖਦਾ ਹੈ ਕਿ ਸਨਅਤ ਵਿਚ ਵੱਡੀ ਤਰੱਕੀ ਕਰਨ ਤੋਂ ਪਹਿਲਾਂ ਦੱਖਣੀ ਕੋਰੀਆ ਨੇ ਵਿਦਿਆ ਦੇ ਖੇਤਰ ਵਿਚ ਵੱਡੀ ਤਰੱਕੀ ਕੀਤੀ ਸੀ। ਉਸ ਅਨੁਸਾਰ ਜੇ ਦੱਖਣੀ ਕੋਰੀਆ ਵਿਚ ਪ੍ਰਾਇਮਰੀ ਵਿਦਿਆ ਦਾ ਪੱਧਰ ਪਾਕਿਸਤਾਨ ਜਿੰਨਾ ਰਹਿੰਦਾ ਤਾਂ 1985 ਵਿਚ ਦੱਖਣੀ ਕੋਰੀਆ ਦਾ ਸਮੁੱਚਾ ਘਰੇਲੂ ਉਤਪਾਦਨ ਉਸ ਉਤਪਾਦਨ ਤੋਂ 40 ਫੀਸਦੀ ਘੱਟ ਹੋਣਾ ਸੀ, ਜਿੰਨਾ ਉਤਪਾਦਨ ਦੱਖਣੀ ਕੋਰੀਆ ਉਸ ਸਾਲ ਵਿਚ ਕਰ ਸਕਿਆ ਸੀ।

**ਸਿਆਸੀ ਸਰਗਰਮੀ :** ਕਿਸੇ ਵੀ ਸਮਾਜ ਦਾ ਪ੍ਰਬੰਧ ਚਲਾਉਣ ਲਈ ਸਰਕਾਰਾਂ ਕਈ ਤਰ੍ਹਾਂ ਦੇ ਕਾਨੂੰਨ ਅਤੇ ਨੀਤੀਆਂ ਘੜਦੀਆਂ ਹਨ। ਇਹ ਕਾਨੂੰਨ ਅਤੇ ਨੀਤੀਆਂ ਬਣਾਉਣ ਪਿੱਛੇ ਸਰਕਾਰ ਦਾ ਕੀ ਮਕਸਦ ਹੈ; ਉਹ ਕਿਹਨਾਂ ਲੋਕਾਂ ਦੇ ਹਿਤ ਪੂਰਦੀਆਂ ਹਨ ਅਤੇ ਉਹਨਾਂ ਦਾ ਆਮ ਲੋਕਾਂ ਦੇ ਜੀਵਨ ਉੱਪਰ ਕੀ ਅਸਰ ਪਏਗਾ, ਇਸ ਤਰ੍ਹਾਂ ਦੇ ਸਵਾਲਾਂ ਦੇ ਜੁਆਬ ਲੱਭਣ ਲਈ ਲੋੜੀਂਦੀ ਜਾਣਕਾਰੀ ਅਤੇ ਗਿਆਨ ਵਿਦਿਆ ਰਾਹੀਂ ਪ੍ਰਾਪਤ ਹੁੰਦਾ ਹੈ। ਹਰ ਸਮਾਜ ਵਿਚ ਕੰਮ-ਕਾਜ ਨੂੰ ਚਲਾਉਣ ਲਈ ਕਈ ਤਰ੍ਹਾਂ ਦੀਆਂ ਸਰਕਾਰੀ ਅਤੇ ਗੈਰ ਸਰਕਾਰੀ ਸੰਸਥਾਵਾਂ ਕੰਮ ਕਰਦੀਆਂ ਹਨ। ਇਕ ਵਿਦਿਆ-ਵਿਹੂਣੇ ਵਿਅਕਤੀ ਦੇ ਮੁਕਾਬਲੇ ਇਕ ਵਿਦਿਆ-ਪ੍ਰਾਪਤ ਵਿਅਕਤੀ ਲਈ ਇਹਨਾਂ ਸੰਸਥਾਵਾਂ ਦੇ ਕੰਮ-ਕਾਜ ਨੂੰ ਸਮਝਣਾ, ਉਹਨਾਂ ਤਕ ਪਹੁੰਚ ਕਰਨਾ ਅਤੇ ਉਹਨਾਂ ਨੂੰ ਸਥਾਪਤ ਕਰਨ ਵਿਚ ਹਿੱਸਾ ਲੈਣਾ ਕਾਫ਼ੀ ਸੌਖਾ ਹੁੰਦਾ ਹੈ। ਇਸਦੇ ਨਾਲ ਨਾਲ ਲੋਕਾਂ ਵਿਚ ਸਿਆਸੀ ਨੇਤਾਵਾਂ ਦੇ ਕੰਮ-ਕਾਜ ਦਾ ਬਹੁਪੱਖੀ ਵਿਸ਼ਲੇਸ਼ਣ ਕਰ ਸਕਣ ਦੀ ਸਮਰੱਥਾ ਵੀ ਵਿਦਿਆ ਰਾਹੀਂ ਆਉਂਦੀ ਹੈ। ਸਮਾਜ ਵਿਚ ਕਿਸੇ ਇਕ ਜਨ-ਸਮੂਹ ਵੱਲੋਂ ਆਪਣੇ ਸਾਂਝੇ ਹਿਤਾਂ ਦੀ ਪਛਾਣ ਕਰ ਸਕਣ, ਆਪਸੀ ਵਿਚਾਰ-ਵਟਾਂਦਰੇ ਰਾਹੀਂ ਇਹਨਾਂ ਹਿਤਾਂ ਦੀ ਸੂਚੀ ਤਿਆਰ ਕਰ ਸਕਣ ਅਤੇ ਫਿਰ ਇਹਨਾਂ ਹਿਤਾਂ ਨੂੰ ਆਪਣੀਆਂ ਸਾਂਝੀਆਂ ਮੰਗਾਂ ਦੇ ਰੂਪ ਵਿਚ ਪੇਸ਼ ਕਰ ਸਕਣ ਲਈ ਵਿਦਿਆ ਦੀ ਮਹੱਤਵਪੂਰਨ ਭੂਮਿਕਾ ਹੈ। ਜੇ ਲੋੜ ਪਵੇ ਤਾਂ ਇਹਨਾਂ ਮੰਗਾਂ ਦੇ ਹੱਕ ਵਿਚ ਮਜ਼ਬੂਤ ਅਤੇ ਅਸਰਦਾਰ ਘੋਲ ਜਥੇਬੰਦ ਕਰਨ ਲਈ ਹੋਰ ਕਈ ਗੱਲਾਂ ਦੇ ਨਾਲ ਨਾਲ ਵਿਦਿਆ ਦੀ ਜ਼ਰੂਰਤ ਹੈ। ਗੱਲ ਕੀ ਵਿਦਿਆ ਇਕ ਇਨਸਾਨ ਨੂੰ ਸਮਾਜ ਦੀ ਸਿਆਸਤ ਵਿਚ ਸੂਝ, ਸਮਝ ਅਤੇ ਸਰਗਰਮੀ ਨਾਲ ਸ਼ਮੂਲੀਅਤ ਕਰ ਸਕਣ ਦੇ ਕਾਬਲ ਬਣਾਉਂਦੀ ਹੈ।

**ਸਿਹਤ :** ਵਿਦਿਆ ਦਾ ਲੋਕਾਂ ਦੀ ਸਿਹਤ ਦੇ ਚੰਗੇ ਹੋਣ ਨਾਲ ਵੀ ਗੂੜ੍ਹਾ ਸੰਬੰਧ ਹੈ। ਇਕ ਪੜ੍ਹੇ-ਲਿਖੇ ਵਿਅਕਤੀ ਲਈ ਅਨਪੜ੍ਹ ਵਿਅਕਤੀ ਦੇ ਮੁਕਾਬਲੇ ਸਰੀਰਕ ਤੰਦਰੁਸਤੀ, ਬੀਮਾਰੀਆਂ ਅਤੇ ਉਹਨਾਂ ਦੇ ਇਲਾਜ ਬਾਰੇ ਜਾਣਕਾਰੀ ਲੈਣਾ ਸੁਖਾਲਾ ਹੈ। ਇਸ ਸੰਬੰਧ ਵਿਚ ਦੁਨੀਆਂ ਦੇ ਕਈ ਦੇਸ਼ਾਂ ਵਿਚ ਕੀਤੇ ਗਏ ਅਧਿਐਨਾਂ ਤੋਂ ਪਤਾ ਚਲਦਾ ਹੈ ਕਿ ਪੜ੍ਹੇ-ਲਿਖੇ ਲੋਕ ਅਨਪੜ੍ਹ ਲੋਕਾਂ ਦੇ ਮੁਕਾਬਲੇ ਬੀਮਾਰੀ ਸਮੇਂ ਅੱਜਕੇ ਵਿਗਿਆਨਕ ਇਲਾਜ ਕਰਵਾਉਣ ਨੂੰ ਤਰਜੀਹ ਦਿੰਦੇ ਹਨ। ਛੂਤ ਦੀਆਂ ਬੀਮਾਰੀਆਂ ਤੋਂ ਬਚਾਅ ਲਈ ਟੀਕੇ ਵਗੈਰਾ ਲਵਾਉਣ ਦੀ ਦਰ ਅਨਪੜ੍ਹ ਲੋਕਾਂ ਦੇ ਮੁਕਾਬਲੇ ਪੜ੍ਹੇ-ਲਿਖੇ ਲੋਕਾਂ ਵਿਚ ਕਿਤੇ ਜ਼ਿਆਦਾ ਹੈ। ਮਾਪਿਆਂ, ਖਾਸ ਕਰਕੇ ਮਾਵਾਂ, ਦਾ ਪੜ੍ਹੇ-ਲਿਖੇ ਹੋਣਾ ਬੱਚਿਆਂ ਦੀ ਤੰਦਰੁਸਤੀ ਕਾਇਮ ਰੱਖਣ ਵਿਚ ਵੱਡਾ ਰੋਲ ਅਦਾ ਕਰਦਾ ਹੈ। ਉਦਾਹਰਨ ਲਈ, ਹਿੰਦੁਸਤਾਨ ਦੇ ਉੱਤਰ ਪ੍ਰਦੇਸ਼ ਸੂਬੇ ਵਿਚ ਬਾਲ ਅਵਸਥਾ (ਇਕ ਸਾਲ ਤੋਂ ਘੱਟ ਉਮਰ ) ਵਿਚ ਮਰਨ ਵਾਲੇ ਬੱਚਿਆਂ ਦੀ ਦਰ ਕੇਰਲਾ ਵਿਚ ਇਸ ਉਮਰ ਵਿਚ ਮਰਨ ਵਾਲੇ ਬੱਚਿਆਂ ਦੀ ਦਰ ਨਾਲੋਂ 7 ਗੁਣਾਂ ਹੈ। ਮਾਹਰਾਂ ਅਨੁਸਾਰ ਇਹਨਾਂ ਦੋਹਾਂ ਸੂਬਿਆਂ ਵਿਚ ਬਾਲਾਂ ਦੀ ਮਰਨ ਦੀ ਦਰ ਵਿਚਕਾਰ ਇਸ ਵੱਡੇ ਫਰਕ ਦਾ ਇਕ ਮੁੱਖ ਕਾਰਨ ਦੋਹਾਂ ਸੂਬਿਆਂ ਵਿਚ ਔਰਤਾਂ ਦੀ ਸਾਖਰਤਾ ਦੀ ਦਰ ਵਿਚ ਜ਼ਮੀਨ ਅਸਮਾਨ ਦਾ ਫਰਕ ਦਾ ਹੋਣਾ ਹੈ। ਉੱਤਰ ਪ੍ਰਦੇਸ਼ ਵਿਚ ਔਰਤਾਂ ਵਿਚ ਸਾਖਰਤਾ ਦੀ ਦਰ 25 ਫੀਸਦੀ ਦੇ ਨੇੜੇ ਹੈ ਜਦੋਂ ਕਿ ਕੇਰਲਾ ਵਿਚ ਇਹ ਦਰ 86 ਫੀਸਦੀ ਹੈ। (Watkins 2000) ਪੜ੍ਹੇ-ਲਿਖੇ ਲੋਕਾਂ ਵਿਚ ਸਿਹਤ ਦੀ ਬਿਹਤਰੀ ਸਿਰਫ ਇਸ ਕਰਕੇ ਹੀ ਨਹੀਂ ਹੈ ਕਿ ਉਹਨਾਂ ਨੂੰ ਤੰਦਰੁਸਤੀ, ਬੀਮਾਰੀਆਂ ਅਤੇ ਉਹਨਾਂ ਦੇ ਇਲਾਜ ਬਾਰੇ ਸਹੀ ਜਾਣਕਾਰੀ ਸੌਖਿਆਂ ਮਿਲ ਜਾਂਦੀ ਹੈ, ਇਹ ਇਸ ਕਰਕੇ ਵੀ ਹੈ ਕਿ ਵਿਦਿਆ ਇਹਨਾਂ ਲੋਕਾਂ ਵਿਚ ਵਿਸ਼ਵਾਸ ਪੈਦਾ ਕਰਦੀ ਹੈ, ਜਿਸ ਕਰਕੇ ਉਹ ਸਿਹਤ ਸੇਵਾਵਾਂ ਪ੍ਰਦਾਨ ਕਰਨ ਵਾਲੇ ਲੋਕਾਂ ਕੋਲੋਂ ਚੰਗੇਰੀਆਂ ਸੇਵਾਵਾਂ ਦੀ ਮੰਗ ਕਰਨ ਦੇ ਕਾਬਲ ਵੀ ਬਣਦੇ ਹਨ।

**ਸਾਂਝੇ ਜੀਵਨ ਤਜਰਬੇ ਨਾਲ ਸਾਂਝ :** ਇਕ ਵਿਅਕਤੀ ਵੱਲੋਂ ਆਪਣੇ ਆਪ ਨੂੰ ਕਿਸੇ ਸਮਾਜ ਦਾ ਹਿੱਸਾ ਮਹਿਸੂਸ ਕਰਨ ਲਈ ਇਹ ਜ਼ਰੂਰੀ ਹੈ ਕਿ ਉਹ ਵਿਅਕਤੀ ਉਸ ਸਮਾਜ ਦੇ ਸਾਂਝੇ ਜੀਵਨ



ਤਜਰਬੇ (ਜਿਸ ਵਿਚ ਇਤਿਹਾਸ, ਸਮਾਜ ਨੂੰ ਸਿਆਸੀ ਅਤੇ ਆਰਥਿਕ ਪੱਧਰ ਉੱਤੇ ਜਥੇਬੰਦ ਕਰਨ ਲਈ ਵਰਤਿਆ ਜਾਂਦਾ ਗਿਆਨ, ਆਪਣੇ ਵਾਤਾਵਰਣ ਨਾਲ ਨਜਿੱਠਣ ਲਈ ਲੋੜੀਂਦਾ ਗਿਆਨ, ਸਭਿਆਚਾਰ, ਮਿੱਥਾਂ, ਲੋਕ ਕਥਾਵਾਂ, ਸਾਹਿਤ, ਧਾਰਮਿਕ ਵਿਸ਼ਵਾਸ ਆਦਿ ਸ਼ਾਮਲ ਹਨ) ਤੋਂ ਜਾਣੂ ਹੋਵੇ। ਅੱਜਕੇ ਜ਼ਮਾਨੇ ਵਿਚ ਇਸ ਤਰ੍ਹਾਂ ਦੀਆਂ ਸਾਰੀਆਂ ਗੱਲਾਂ ਦੀ ਸੰਭਾਲ ਕਰਨ ਅਤੇ ਉਹਨਾਂ ਦਾ ਇਕ ਪੀੜ੍ਹੀ ਤੋਂ ਦੂਸਰੀ ਪੀੜ੍ਹੀ ਤਕ ਸੰਚਾਰ ਕਰਨ ਲਈ ਵਿਦਿਆ ਬਹੁਤ ਜ਼ਰੂਰੀ ਹੈ। ਸਾਂਝੇ ਜੀਵਨ ਤਜਰਬੇ ਨਾਲ ਜੁੜਿਆ ਮਨੁੱਖ ਹੀ ਇਸ ਤਜਰਬੇ ਵਿਚਲੇ ਗਿਆਨ ਤੋਂ ਫਾਇਦਾ ਉਠਾ ਸਕਦਾ ਹੈ ਅਤੇ ਆਪਣੇ ਨਿੱਜੀ ਤਜਰਬੇ ਤੋਂ ਹਾਸਲ ਕੀਤੇ ਗਿਆਨ ਨੂੰ ਸਾਂਝੇ ਗਿਆਨ ਦਾ ਹਿੱਸਾ ਬਣਾ ਸਕਦਾ ਹੈ।

ਉਪਰੋਕਤ ਵਿਚਾਰ-ਵਟਾਂਦਰੇ ਤੋਂ ਇਹ ਸਪਸ਼ਟ ਹੈ ਕਿ ਆਰਥਿਕ, ਸਿਆਸੀ ਅਤੇ ਸਭਿਆਚਾਰਕ ਪੱਖਾਂ ਤੋਂ ਵਿਅਕਤੀ ਦੇ ਨਿੱਜੀ ਅਤੇ ਸਮੂਹਕ ਵਿਕਾਸ ਲਈ ਵਿਦਿਆ ਦੀ ਬਹੁਤ ਮਹੱਤਤਾ ਹੈ। ਹੁਣ ਦੇਖਦੇ ਹਾਂ ਕਿ ਵਿਸ਼ਵੀਕਰਨ ਦੇ ਦੌਰ ਵਿਚ ਵਿੱਦਿਆ ਦੇ ਖੇਤਰ ਵਿਚ ਆ ਰਹੀਆਂ ਤਬਦੀਲੀਆਂ ਵਿਅਕਤੀ ਦੇ ਨਿੱਜੀ ਅਤੇ ਸਮੂਹਕ ਵਿਕਾਸ ਉਪਰ ਕਿਸ ਤਰ੍ਹਾਂ ਦੇ ਅਸਰ ਪਾਉਣਗੀਆਂ।

**ਵਿਸ਼ਵੀਕਰਨ ਅਤੇ ਵਿਦਿਆ :** ਵਿਸ਼ਵੀਕਰਨ ਦੇ ਦੌਰ ਤੋਂ ਪਹਿਲਾਂ ਸਰਕਾਰਾਂ ਆਪਣੇ ਬੱਜਟਾਂ ਵਿਚ ਵਿਦਿਆ ਲਈ ਮਹੱਤਵਪੂਰਨ ਰਕਮਾਂ ਰਾਖਵੀਆਂ ਰੱਖਦੀਆਂ ਸਨ। ਪਰ ਹੁਣ ਸਰਕਾਰੀ ਖਰਚਿਆਂ ਵਿਚ ਕਟੌਤੀਆਂ ਦੀ ਧਾਰਨਾ ਅਧੀਨ ਵਿਦਿਅਕ ਸੰਸਥਾਵਾਂ ਦੇ ਬੱਜਟਾਂ ਵਿਚ ਕਟੌਤੀਆਂ ਕੀਤੀਆਂ ਜਾ ਰਹੀਆਂ ਹਨ ਅਤੇ ਇਹ ਕਟੌਤੀਆਂ ਅਮੀਰ ਅਤੇ ਗ਼ਰੀਬ ਦੋਹਾਂ ਮੁਲਕਾਂ ਵਿਚ ਹੋ ਰਹੀਆਂ ਹਨ। ਉਦਾਹਰਨ ਲਈ, 1990ਵਿਆਂ ਦੇ ਸ਼ੁਰੂ ਵਿਚ ਕੈਨੇਡਾ ਦੀ ਕੇਂਦਰੀ ਸਰਕਾਰ ਨੇ ਆਪਣਾ ਬਜਟ ਬੈਲੈਂਸ ਕਰਨ ਲਈ ਕੇਂਦਰੀ ਸਰਕਾਰ ਵੱਲੋਂ ਸੂਬਿਆਂ ਨੂੰ ਸਮਾਜਕ ਸੇਵਾਵਾਂ ਲਈ ਦਿੱਤੇ ਜਾਂਦੇ ਪੈਸਿਆਂ ਵਿਚ ਵੱਡੀਆਂ ਕਟੌਤੀਆਂ ਕੀਤੀਆਂ ਸਨ। ਇਸਦੇ ਨਤੀਜੇ ਵਜੋਂ ਕੈਨੇਡਾ ਦੇ ਸੂਬਿਆਂ ਨੂੰ ਆਪਣੀਆਂ ਯੂਨੀਵਰਸਿਟੀਆਂ ਦੇ ਬਜਟਾਂ ਲਈ ਲੋੜੀਂਦੇ ਪੈਸੇ ਦੇਣ ਵਿਚ ਵੱਡੀਆਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ। ਇਸਦੇ ਨਾਲ ਹੀ ਇਹਨਾਂ ਸਾਲਾਂ ਦੌਰਾਨ ਕੈਨੇਡਾ ਦੇ ਸੂਬਿਆਂ ਨੇ ਵੀ ਆਪਣੇ ਬਜਟ ਬੈਲੈਂਸ ਕਰਨ ਲਈ ਨਵ ਉਦਾਰਵਾਦੀ ਨੀਤੀਆਂ ਨੂੰ ਅਪਨਾਉਣਾ ਸ਼ੁਰੂ ਕਰਕੇ ਸਮਾਜਕ ਸੇਵਾਵਾਂ ਦੇ ਆਪਣੇ ਪ੍ਰੋਗਰਾਮਾਂ ਵਿਚ ਕਟੌਤੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਨਤੀਜੇ ਵਜੋਂ ਸਰਕਾਰਾਂ ਵੱਲੋਂ ਯੂਨੀਵਰਸਿਟੀਆਂ ਨੂੰ ਦਿੱਤੀ ਜਾਂਦੀ ਮਾਲੀ ਸਹਾਇਤਾ ਵਿਚ ਕਟੌਤੀਆਂ ਕੀਤੀਆਂ ਗਈਆਂ। ਉਦਾਹਰਨ ਲਈ 1990-91 ਦੇ ਸਾਲ ਤੋਂ ਲੈ ਕੇ ਸਾਲ 2000-2001 ਦੇ ਵਿਚਕਾਰ ਕੈਨੇਡਾ ਦੇ ਵੱਡੇ ਸੂਬੇ ਓਨਟੇਰੀਓ ਵਿਚ ਯੂਨੀਵਰਸਿਟੀਆਂ ਨੂੰ ਮਿਲਦੇ ਪੈਸਿਆਂ ਵਿਚ 63 ਕਰੋੜ 50 ਲੱਖ ਡਾਲਰ ਦੀ ਕਮੀ ਆਈ। (Meckenzie and Rosenfeld, 2002, p.2)।

ਗ਼ਰੀਬ ਦੇਸ਼ਾਂ ਦੀਆਂ ਯੂਨੀਵਰਸਿਟੀਆਂ ਨੂੰ ਵੀ ਇਸ ਪੱਧਰ ਉੱਤੇ ਜਾਂ ਇਸਤੋਂ ਵੱਧ ਕਟੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਹਨਾਂ ਦੇਸ਼ਾਂ ਦੀਆਂ ਸਰਕਾਰਾਂ ਵੱਲੋਂ ਬਹੁਤੀ ਵਾਰ ਇਹ ਕਦਮ ਅੰਤਰਰਾਸ਼ਟਰੀ ਮੁਦਰਾ ਕੋਸ਼ (ਆਈ ਐੱਮ ਐੱਫ) ਅਤੇ ਵਿਸ਼ਵ ਬੈਂਕ ਦੀਆਂ ਹਦਾਇਤਾਂ ਅਧੀਨ ਚੁੱਕੇ ਜਾਂਦੇ ਹਨ। ਵਿਦੇਸ਼ੀ ਕਰਜ਼ਿਆਂ ਦੇ ਭਾਰ ਹੇਠ ਦੱਬੀਆਂ ਇਹ ਸਰਕਾਰਾਂ, ਆਪਣੇ ਕਰਜ਼ਿਆਂ ਦੀਆਂ ਕਿਸ਼ਤਾਂ ਦੀ ਅਦਾਇਗੀ ਕਰਨ ਲਈ ਸਮਾਜਕ ਸੇਵਾਵਾਂ ਦੇ ਖੇਤਰਾਂ, ਜਿਹਨਾਂ ਵਿਚ ਵਿਦਿਆ ਇਕ ਪ੍ਰਮੁੱਖ ਖੇਤਰ ਹੈ, ਦੇ ਖਰਚਿਆਂ ਵਿਚ ਕਟੌਤੀਆਂ ਕਰਦੀਆਂ ਹਨ। ਇਕ ਸਿੱਖਿਆ ਮਾਹਰ ਬੀ. ਜੀ. ਤਿਲਕ ਵੱਲੋਂ ਹਿੰਦੁਸਤਾਨ ਦੇ ਸੰਬੰਧ ਵਿਚ ਕੀਤੀ ਖੋਜ ਇਹ ਦਰਸਾਉਂਦੀ ਹੈ ਕਿ ਹਿੰਦੁਸਤਾਨ ਦੀਆਂ ਯੂਨੀਵਰਸਿਟੀਆਂ ਨੂੰ ਵੀ 1991, ਜਦੋਂ ਉੱਥੇ ਨਵ ਉਦਾਰਵਾਦੀ ਨੀਤੀਆਂ ਦੀ ਸ਼ੁਰੂਆਤ ਹੋਈ ਸੀ, ਤੋਂ ਬਾਅਦ ਕੈਨੇਡਾ ਦੀਆਂ ਯੂਨੀਵਰਸਿਟੀਆਂ ਵਰਗੀਆਂ ਹਾਲਤਾਂ ਵਿਚੋਂ ਦੀ ਲੰਘਣਾ ਪਿਆ ਹੈ। ਸਭ ਤੋਂ ਪਹਿਲਾਂ ਆਪਣੇ ਬਜਟ ਦੇ ਘਾਟੇ ਉਪਰ ਕਾਬੂ ਪਾਉਣ ਲਈ ਕੇਂਦਰ ਦੀ ਸਰਕਾਰ ਨੇ ਆਪਣੇ ਵੱਲੋਂ ਸੂਬਿਆਂ ਦੀਆਂ ਸਰਕਾਰਾਂ ਨੂੰ ਵਿਦਿਆ ਦੇ ਸੰਬੰਧ ਵਿਚ ਦਿੱਤੇ ਜਾਂਦੇ ਪੈਸਿਆਂ ਵਿਚ ਕਟੌਤੀਆਂ

ਕੀਤੀਆਂ। ਉਸ ਤੋਂ ਬਾਅਦ ਇਹਨਾਂ ਕਟੌਤੀਆਂ ਕਾਰਨ ਪੈਦਾ ਹੋਈ ਪੈਸੇ ਦੀ ਕਿੱਲਤ ਕਾਰਨ ਸੂਬਿਆਂ ਦੀਆਂ ਸਰਕਾਰਾਂ ਨੇ ਆਪਣੇ ਵਿਦਿਅਕ ਖਰਚਿਆਂ ਵਿਚ ਵੱਡੀਆਂ ਕਟੌਤੀਆਂ ਕੀਤੀਆਂ। ਤਿਲਕ ਦੇ ਅਨੁਸਾਰ, ਸੰਨ 1989-90 ਵਿਚ ਕੇਂਦਰ ਸਰਕਾਰ ਅਤੇ ਸੂਬਿਆਂ ਦੀਆਂ ਸਰਕਾਰਾਂ ਦੇ ਉੱਚ ਵਿਦਿਆ ਦੇ ਸੰਬੰਧ ਵਿਚ ਖਰਚੇ ਉਹਨਾਂ ਦੇ ਕੁੱਲ ਆਮਦਨ ਖਰਚਿਆਂ ਦਾ 12 ਫੀਸਦੀ ਸਨ। ਪਰ ਸੰਨ 1997-1998 ਦੌਰਾਨ ਉੱਚ ਵਿਦਿਆ ਲਈ ਉਹਨਾਂ ਦੇ ਖਰਚੇ ਘਟ ਕੇ 9 ਫੀਸਦੀ ਰਹਿ ਗਏ। ਇਸਦੇ ਨਾਲ ਹੀ ਇਸ ਸਮੇਂ ਦੌਰਾਨ ਉੱਚ ਵਿਦਿਆ 'ਤੇ ਆਉਣ ਵਾਲਾ ਖਰਚ ਗਰੌਸ ਨੈਸ਼ਨਲ ਪ੍ਰੋਡਕਟ ਦੇ 0.55 ਪ੍ਰਤੀਸ਼ਤ ਹਿੱਸੇ ਤੋਂ ਘਟ ਕੇ 0.35 ਪ੍ਰਤੀਸ਼ਤ ਰਹਿ ਗਿਆ (Tilak, 2003)।

ਇਸ ਤਰ੍ਹਾਂ ਦੀਆਂ ਕਟੌਤੀਆਂ ਦਾ ਸਾਹਮਣਾ ਕਰ ਰਹੀਆਂ ਯੂਨੀਵਰਸਿਟੀਆਂ ਆਪਣੀ ਆਮਦਨ ਵਧਾਉਣ ਅਤੇ ਸੇਵਾਵਾਂ ਘਟਾਉਣ ਦੀ ਕੋਸ਼ਿਸ਼ ਕਰ ਰਹੀਆਂ ਸਨ। ਸਭ ਤੋਂ ਪਹਿਲਾਂ, ਯੂਨੀਵਰਸਿਟੀਆਂ ਆਪਣੀ ਆਮਦਨ ਵਧਾਉਣ ਲਈ ਵਿਦਿਆਰਥੀਆਂ ਦੀਆਂ ਫੀਸਾਂ ਵਿਚ ਵਾਧਾ ਕਰ ਰਹੀਆਂ ਹਨ। ਕੈਨੇਡਾ ਦੇ ਸੈਂਟਰ ਫਾਰ ਪਾਲਸੀ ਅਲਟਰਨੇਟਿਵ ਲਈ ਸੰਨ 2003 ਵਿਚ ਤਿਆਰ ਕੀਤੀ ਇਕ ਰਿਪੋਰਟ ਵਿਚ ਸਿਲਵਿਆ ਫੂਲਰ ਦਾ ਦਾਅਵਾ ਹੈ ਕਿ ਸੰਨ 1990-91 ਅਤੇ 2000-2001 ਦਰਮਿਆਨ ਕੈਨੇਡਾ ਵਿਚ ਬੀ. ਏ. ਦੇ ਵਿਦਿਆਰਥੀਆਂ ਦੀਆਂ ਫੀਸਾਂ ਵਿਚ 126 ਫੀਸਦੀ ਦਾ ਵਾਧਾ ਹੋਇਆ ਹੈ। ਡਾਕਟਰੀ, ਕਾਨੂੰਨ, ਅਕਾਊਂਟਿੰਗ ਵਰਗੇ ਪ੍ਰੋਫੈਸ਼ਨਲ ਕੋਰਸਾਂ ਦੀਆਂ ਫੀਸਾਂ ਵਿਚ ਵਾਧਾ ਇਸ ਤੋਂ ਕਿਤੇ ਵੱਧ ਹੈ। ਕੈਨੇਡਾ ਦੇ ਯੂਨੀਵਰਸਿਟੀ ਅਧਿਆਪਕਾਂ ਦੀ ਐਸੋਸੀਏਸ਼ਨ ਦੇ ਪ੍ਰਧਾਨ ਵਿਕਟਰ ਕੈਟਾਨੋ ਅਨੁਸਾਰ ਪਿਛਲੇ ਦਹਾਕੇ ਦੌਰਾਨ ਕਾਨੂੰਨ, ਡਾਕਟਰੀ ਅਤੇ ਦੰਦਾਂ ਦੀ ਡਾਕਟਰੀ ਦੇ ਖੇਤਰਾਂ ਵਿਚ ਪੜ੍ਹਦੇ ਵਿਦਿਆਰਥੀਆਂ ਦੀਆਂ ਫੀਸਾਂ ਵਿਚ ਕ੍ਰਮਵਾਰ 217 ਫੀਸਦੀ, 320 ਫੀਸਦੀ, ਅਤੇ 400 ਫੀਸਦੀ ਦਾ ਵਾਧਾ ਹੋਇਆ ਹੈ। (Canadian Association of University Teachers, 2004)। ਫੀਸਾਂ ਵਿਚ ਵਾਧਾ ਕਰਨ ਦੇ ਨਾਲ ਨਾਲ ਯੂਨੀਵਰਸਿਟੀ ਦੇ ਵਿਦਿਆਰਥੀਆਂ ਨੂੰ ਯੂਨੀਵਰਸਿਟੀਆਂ ਵੱਲੋਂ ਦਿੱਤੀਆਂ ਜਾਂਦੀਆਂ ਕਈ ਤਰ੍ਹਾਂ ਦੀਆਂ ਸੇਵਾਵਾਂ (ਜਿਵੇਂ : ਲਾਇਬਰੇਰੀ ਦੀਆਂ ਕਈ ਤਰ੍ਹਾਂ ਦੀਆਂ ਸੇਵਾਵਾਂ, ਕੋਰਸਾਂ ਲਈ ਗਾਈਡਾਂ) ਲਈ ਪੈਸੇ ਦੇਣੇ ਪੈ ਰਹੇ ਹਨ। ਤਿਲਕ ਅਨੁਸਾਰ ਵਿਦਿਆਰਥੀਆਂ ਕੋਲੋਂ ਹੋਰ ਪੈਸੇ ਇਕੱਠੇ ਕਰਨ ਲਈ, ਹਿੰਦੁਸਤਾਨ ਦੀਆਂ ਕਈ ਯੂਨੀਵਰਸਿਟੀਆਂ, ਤਕਨੀਕੀ ਅਤੇ ਮੈਨੇਜਮੈਂਟ ਦੀ ਵਿਦਿਆ ਨਾਲ ਸੰਬੰਧਤ ਵਿਦਿਅਕ ਅਦਾਰਿਆਂ ਨੇ ਆਪਣੀਆਂ ਦਾਖਲਾ ਫੀਸਾਂ, ਦਾਖਲੇ ਲਈ ਲਏ ਜਾਂਦੇ ਇਮਤਿਹਾਨਾਂ ਦੀਆਂ ਫੀਸਾਂ, ਹੋਸਟਲ ਦੇ ਖਰਚਿਆਂ ਅਤੇ ਅਰਜ਼ੀ ਫਾਰਮਾਂ ਅਤੇ ਬਰੋਸ਼ਰਾਂ ਆਦਿ ਦੀਆਂ ਅਦਾਇਗੀਆਂ ਵਿਚ ਵੱਡਾ ਵਾਧਾ ਕੀਤਾ ਹੈ।

ਟਿਊਸ਼ਨ ਫੀਸਾਂ ਅਤੇ ਹੋਰ ਖਰਚਿਆਂ ਵਿਚ ਕੀਤੇ ਗਏ ਵਾਧੇ ਨਾਲ ਸਮਾਜ ਦੇ ਵੱਖ ਵੱਖ ਵਰਗਾਂ ਦੇ ਲੋਕਾਂ ਦੀ ਵਿਦਿਆ ਪ੍ਰਾਪਤ ਕਰ ਸਕਣ ਦੀ ਯੋਗਤਾ ਉੱਤੇ ਨਾਬਰਾਬਰੀ ਵਾਲਾ ਅਸਰ ਪੈ ਰਿਹਾ ਹੈ। ਫੂੱਲਰ ਅਨੁਸਾਰ, ਕੈਨੇਡਾ ਵਿਚ ਗ਼ਰੀਬ ਨੌਜਵਾਨਾਂ ਵੱਲੋਂ ਉੱਚ ਵਿਦਿਅਕ ਸੰਸਥਾਵਾ ਵਿਚ ਦਾਖਲ ਹੋਣ ਦੀ ਗਿਣਤੀ ਅਤੇ ਅਮੀਰ ਜਾਂ ਮੱਧਵਰਗੀ ਨੌਜਵਾਨਾਂ ਵੱਲੋਂ ਉੱਚ ਵਿਦਿਅਕ ਸੰਸਥਾਵਾਂ ਵਿਚ ਦਾਖਲ ਹੋਣ ਦੀ ਗਿਣਤੀ ਵਿਚਕਾਰ ਪਾੜਾ ਵਧਦਾ ਜਾ ਰਿਹਾ ਹੈ। ਇਸਦੇ ਨਾਲ ਹੀ ਡਾਕਟਰੀ, ਵਕੀਲੀ ਵਰਗੇ ਪ੍ਰੋਫੈਸ਼ਨਲ ਪ੍ਰੋਗਰਾਮਾਂ ਦੀਆਂ ਫੀਸਾਂ ਵਿਚ ਹੋਇਆ ਵਾਧਾ ਗ਼ਰੀਬ ਵਿਦਿਆਰਥੀਆਂ ਨੂੰ ਇਹਨਾਂ ਪ੍ਰੋਗਰਾਮਾਂ ਵਿਚ ਦਾਖਲਾ ਲੈਣ ਤੋਂ ਨਿਰਉਤਸ਼ਾਹਤ ਕਰਦਾ ਹੈ। ਕਿਉਂਕਿ ਪ੍ਰੋਫੈਸ਼ਨਲ ਵਿਦਿਆ ਪ੍ਰਾਪਤ ਕਰਨ ਵਾਲੇ ਲੋਕਾਂ ਦੀਆਂ ਤਨਖਾਹਾਂ ਆਮ ਡਿਗਰੀਆਂ ਪ੍ਰਾਪਤ ਕਰਨ ਵਾਲੇ ਲੋਕਾਂ ਦੀਆਂ ਤਨਖਾਹਾਂ ਨਾਲੋਂ ਕਿਤੇ ਵੱਧ ਹੁੰਦੀਆਂ ਹਨ, ਇਸ ਲਈ ਗ਼ਰੀਬ ਵਿਦਿਆਰਥੀਆਂ ਵੱਲੋਂ ਇਹਨਾਂ ਪ੍ਰੋਗਰਾਮਾਂ ਵਿਚ ਦਾਖਲਾ ਨਾ ਲੈ ਸਕਣਾ ਸਮਾਜ ਵਿਚ ਪਹਿਲਾਂ ਤੋਂ ਮੌਜੂਦ ਨਾ ਬਰਾਬਰੀ ਨੂੰ ਹੋਰ ਵਧਾਵੇਗਾ।

ਇਸਤੋਂ ਅਗਾਂਹ, ਨਿੱਜੀ ਅਦਾਰਿਆਂ ਕੋਲੋਂ ਪੈਸੇ ਇਕੱਤਰ ਕਰਨ ਦੀਆਂ ਕੋਸ਼ਿਸ਼ਾਂ ਅਧੀਨ



ਯੂਨੀਵਰਸਿਟੀਆਂ ਵੱਲੋਂ ਨਿੱਜੀ ਵਪਾਰਾਂ ਅਤੇ ਸਨਅਤਾਂ ਨਾਲ ਨੇੜੇ ਦਾ ਰਿਸ਼ਤਾ ਕਾਇਮ ਕੀਤਾ ਜਾ ਰਿਹਾ ਹੈ। ਨਤੀਜੇ ਵਜੋਂ ਯੂਨੀਵਰਸਿਟੀਆਂ ਵੱਲੋਂ ਕੀਤੀ ਜਾ ਰਹੀ ਬਹੁਤੀ ਖੋਜ ਵਪਾਰ ਅਤੇ ਸਨਅਤ ਦੇ ਹਿਤਾਂ ਦੀ ਸੇਵਾ ਕਰਨ ਲਈ ਕੀਤੀ ਜਾ ਰਹੀ ਹੈ। ਇਸ ਕਾਰਨ ਯੂਨੀਵਰਸਿਟੀ ਦੀ ਬਹੁਤੀ ਖੋਜ ਅਪਲਾਇਡ ਖੇਤਰਾਂ ਉੱਤੇ ਕੇਂਦਰਤ ਹੋ ਰਹੀ ਹੈ ਅਤੇ ਜਿਗਿਆਸਾ ਨੂੰ ਤ੍ਰਿਪਤ ਕਰਨ ਵਾਲੀ ਖੋਜ ਅਤੇ ਸਮਾਜ ਦੇ ਸਾਂਝੇ ਹਿਤਾਂ ਨੂੰ ਅੱਗੇ ਲਿਜਾਣ ਵਾਲੀ ਖੋਜ ਪਿੱਛੇ ਪੈਂਦੀ ਜਾ ਰਹੀ ਹੈ। ਇਸਦੇ ਨਾਲ ਨਾਲ ਯੂਨੀਵਰਸਿਟੀਆਂ ਸਮਾਜਕ ਵਿਗਿਆਨ ਅਤੇ ਮਾਨਵ ਵਿਗਿਆਨ ਨਾਲ ਸੰਬੰਧਤ ਕੋਰਸਾਂ ਦੀ ਥਾਂ ਕੰਪਿਊਟਰ ਸਾਇੰਸ ਅਤੇ ਇੰਜੀਨੀਅਰਿੰਗ ਵਗੈਰਾ ਨਾਲ ਸੰਬੰਧਤ ਕੋਰਸ ਪੜ੍ਹਾਉਣ ਨੂੰ ਵੱਧ ਤਰਜੀਹ ਦੇ ਰਹੀਆਂ ਹਨ। ਤਿਲਕ ਅਨੁਸਾਰ, ਸਿੱਖਿਆ ਅਤੇ ਗਿਆਨ ਪ੍ਰਾਪਤ ਕਰਨ ਅਤੇ ਵਿਦਵਤਾ ਨੂੰ ਅੱਗੇ ਵਧਾਉਣ ਵਰਗੇ ਮੁੱਢਲੇ ਨਿਸ਼ਾਨਿਆਂ ਦੀ ਥਾਂ ਯੂਨੀਵਰਸਿਟੀਆਂ ਦਾ ਨਿਸ਼ਾਨਾ ਆਪਣੀ ਆਮਦਨ ਵਧਾਉਣਾ ਬਣ ਗਿਆ ਹੈ। ਅਪਲਾਇਡ ਅਤੇ ਸਿਖਲਾਈ ਖੇਤਰ ਦੇ ਕੋਰਸ ਪੜ੍ਹਾਉਣ ਅਤੇ ਵਪਾਰਾਂ ਅਤੇ ਸਨਅਤ ਕੋਲੋਂ ਗਰਾਂਟਾਂ ਹਾਸਲ ਕਰਨ ਵਿਚਕਾਰ ਸਿੱਧਾ ਸੰਬੰਧ ਹੈ। ਇਸ ਤਰ੍ਹਾਂ ਜਾਪਦਾ ਹੈ ਕਿ ਉੱਚ ਵਿਦਿਅਕ ਸੰਸਥਾਵਾਂ ਦੇ ਪ੍ਰਬੰਧਕਾਂ ਨੂੰ ਇਸ ਗੱਲ ਦਾ ਪੂਰਾ ਗਿਆਨ ਹੈ, ਅਤੇ ਉਹ ਇਸ ਸੰਬੰਧ ਤੋਂ ਵੱਧ ਤੋਂ ਵੱਧ ਫਾਇਦਾ ਉਠਾਉਣਾ ਚਾਹੁੰਦੇ ਹਨ।

ਅਕਾਦਮਿਕ ਕੋਰਸਾਂ ਦੀ ਥਾਂ ਅਪਲਾਇਡ ਕੋਰਸਾਂ 'ਤੇ ਜ਼ੋਰ ਦੇਣ ਤੋਂ ਸਮੁੱਚਾ ਪ੍ਰਭਾਵ ਇਹ ਹੈ ਕਿ ਨਵ-ਉਦਾਰਵਾਦੀ ਨੀਤੀ ਘਾੜਿਆਂ ਦੇ ਨਿਰਦੇਸ਼ਾਂ ਅਧੀਨ ਕੰਮ ਕਰਦੇ ਉੱਚ ਵਿਦਿਅਕ ਸੰਸਥਾਵਾਂ ਦੇ ਪ੍ਰਬੰਧਕ ਇਹ ਸਮਝਦੇ ਹਨ ਕਿ ਵਿਦਿਆ ਦੀ ਭੂਮਿਕਾ ਸਿਰਫ ਆਰਥਿਕ ਖੇਤਰ ਨਾਲ ਹੀ ਸੰਬੰਧਤ ਹੈ। ਉਹਨਾਂ ਅਨੁਸਾਰ, ਵਿਦਿਆ ਦੀ ਭੂਮਿਕਾ ਸਿਰਫ ਵਿਸ਼ਵ ਦੀ ਆਰਥਿਕਤਾ ਲਈ ਹੁਨਰਮੰਦ ਅਤੇ ਸਿੱਖਿਆ ਯਾਫਤਾ ਕਾਮੇ ਪੈਦਾ ਕਰਨਾ ਹੀ ਹੈ। ਉਹਨਾਂ ਲਈ ਸਮਾਜਕ, ਸਭਿਆਚਾਰਕ ਅਤੇ ਸਿਆਸੀ ਖੇਤਰਾਂ ਨਾਲ ਸੰਬੰਧਤ ਵਿਦਿਆ ਦੇ ਦੂਸਰੇ ਮਕਸਦਾਂ ਦਾ ਕੋਈ ਅਰਥ ਨਹੀਂ ਹੈ।

ਵਿਕਸਤ ਦੇਸ਼ਾਂ ਦੀਆਂ ਯੂਨੀਵਰਸਿਟੀਆਂ ਵੱਲੋਂ ਆਪਣੀ ਆਮਦਨ ਵਧਾਉਣ ਲਈ ਕੀਤੇ ਜਾ ਰਹੇ ਯਤਨਾਂ ਵਿਚ ਇਕ ਯਤਨ ਹੈ, ਟਿਊਸ਼ਨ ਫੀਸਾਂ ਦੇ ਸਕਣ ਦੀ ਯੋਗਤਾ ਰੱਖਣ ਵਾਲੇ ਅੰਤਰਰਾਸ਼ਟਰੀ ਵਿਦਿਆਰਥੀਆਂ ਨੂੰ ਆਪਣੇ ਵੱਲ ਖਿੱਚਣਾ ਅਤੇ ਦੂਸਰੇ ਦੇਸ਼ਾਂ ਨੂੰ ਵਿਦਿਆ ਦਾ ਨਿਰਯਾਤ ਕਰਨਾ। ਇਸ ਖੇਤਰ ਬਾਰੇ ਖੋਜ ਕਰਦੇ ਦੋ ਵਿਦਵਾਨਾਂ ਐਲਬੈਕ ਅਤੇ ਵੈਲਚ ਦਾ ਮੰਨਣਾ ਹੈ ਕਿ ਵਿਦਿਆਰਥੀਆਂ ਵੱਲੋਂ ਦੂਜੇ ਦੇਸ਼ਾਂ ਵਿਚ ਜਾ ਕੇ ਵਿਦਿਆ ਪ੍ਰਾਪਤ ਕਰਨ ਦਾ ਵਰਤਾਰਾ ਕੋਈ ਨਵਾਂ ਨਹੀਂ ਹੈ। ਇਤਿਹਾਸਕ ਰੀਕਾਰਡਾਂ ਤੋਂ ਪਤਾ ਲੱਗਦਾ ਹੈ ਕਿ ਮੱਧਕਾਲ ਤੋਂ ਵਿਦਿਆਰਥੀ ਦੂਜੇ ਦੇਸ਼ਾਂ ਵਿਚ ਪੜ੍ਹਨ ਜਾਂਦੇ ਰਹੇ ਹਨ। ਪਰ ਵਿਸ਼ਵੀਕਰਨ ਦੇ ਇਸ ਪੜਾਅ ਉੱਤੇ ਦੂਜੇ ਦੇਸ਼ਾਂ ਵਿਚ ਵਿਦਿਆ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਦੀ ਗਿਣਤੀ ਇਕ ਅਜਿਹੀ ਪੱਧਰ ਉੱਤੇ ਪਹੁੰਚ ਗਈ ਹੈ ਜਿਸਦੀ ਪਹਿਲਾਂ ਮਿਸਾਲ ਨਹੀਂ ਮਿਲਦੀ। ਐਲਬੈਕ ਦਾ ਦਾਅਵਾ ਹੈ ਕਿ ਇਸ ਸਮੇਂ ਦੁਨੀਆਂ ਭਰ ਵਿਚ 15 ਲੱਖ ਦੇ ਕਰੀਬ ਵਿਦਿਆਰਥੀ ਵਿਕਾਸਸ਼ੀਲ ਦੇਸ਼ਾਂ ਤੋਂ ਵਿਕਸਤ ਦੇਸ਼ਾਂ ਵਿਚ ਵਿਦਿਆ ਪ੍ਰਾਪਤ ਕਰਨ ਆਏ ਹਨ। ਆਸਟਰੇਲੀਆ ਦੀਆਂ ਯੂਨੀਵਰਸਿਟੀਆਂ ਬਾਰੇ ਕੀਤੀ ਖੋਜ ਦੇ ਆਧਾਰ ਉੱਤੇ ਵੈਲਚ ਦਾ ਦਾਅਵਾ ਹੈ ਕਿ ਪੱਛਮੀ ਦੇਸ਼ਾਂ ਦੀਆਂ ਯੂਨੀਵਰਸਿਟੀਆਂ ਵਿਚ ਪੜ੍ਹਨ ਆਉਣ ਵਾਲੇ ਅੰਤਰਰਾਸ਼ਟਰੀ ਵਿਦਿਆਰਥੀਆਂ ਦੀ ਗਿਣਤੀ ਵਿਚ ਵਾਧੇ ਦਾ ਇਹਨਾਂ ਦੇਸ਼ਾਂ ਦੀਆਂ ਯੂਨੀਵਰਸਿਟੀਆਂ ਨੂੰ ਸਰਕਾਰ ਵੱਲੋਂ ਮਿਲਦੇ ਪੈਸਿਆਂ ਵਿਚ ਹੋਈ ਕਟੌਤੀ ਨਾਲ ਸਿੱਧਾ ਸੰਬੰਧ ਹੈ। ਉਸਦਾ ਦਾਅਵਾ ਹੈ ਕਿ ਪਿਛਲੇ ਦੋ ਤਿੰਨ ਦਹਾਕਿਆਂ ਦੌਰਾਨ ਸਰਕਾਰ ਵੱਲੋਂ ਮਿਲਦੇ ਪੈਸਿਆਂ ਵਿਚ ਹੋਈ ਕਟੌਤੀ ਨੂੰ ਪੂਰਾ ਕਰਨ ਲਈ ਆਸਟਰੇਲੀਆ ਦੀਆਂ ਯੂਨੀਵਰਸਿਟੀਆਂ ਨੇ ਅੰਤਰਰਾਸ਼ਟਰੀ ਵਿਦਿਆਰਥੀਆਂ ਨੂੰ ਖਿੱਚਣ ਲਈ ਵਿਸ਼ੇਸ਼ ਜ਼ੋਰ ਲਾਇਆ ਹੈ। ਉਹ ਲਿਖਦਾ ਹੈ ਕਿ ਹੁਣ ਇਸ ਸਮੇਂ ਅੰਤਰਰਾਸ਼ਟਰੀ ਵਿਦਿਆਰਥੀਆਂ ਦਾ ਨਾਂ ਸੁਣਦੇ ਸਾਰ ਹੀ ਆਸਟਰੇਲੀਆ ਅਤੇ ਇੰਗਲੈਂਡ ਦੀਆਂ

ਯੂਨੀਵਰਸਿਟੀਆਂ ਦੇ ਵਾਇਸ ਚਾਂਸਲਰਾਂ ਦੀਆਂ 'ਅੱਖਾਂ ਵਿਚ ਚਮਕ' ਆ ਜਾਂਦੀ ਹੈ। ਬੇਸ਼ੱਕ ਅੰਤਰਰਾਸ਼ਟਰੀ ਵਿਦਿਆਰਥੀਆਂ ਵੱਲੋਂ ਪੱਛਮੀ ਦੇਸ਼ਾਂ ਵਿਚ ਆ ਕੇ ਪੜ੍ਹਨ ਲਈ ਦਿੱਤੇ ਪੈਸੇ, ਇਹਨਾਂ ਦੇਸ਼ਾਂ ਦੀਆਂ ਯੂਨੀਵਰਸਿਟੀਆਂ ਨੂੰ ਆਈ ਪੈਸੇ ਦੀ ਕਿੱਲਤ ਦੂਰ ਕਰਨ ਵਿਚ ਸਹਾਈ ਹੁੰਦੇ ਹਨ, ਪਰ ਇਹ ਵਰਤਾਰਾ ਵਿਕਾਸਸ਼ੀਲ ਦੇਸ਼ਾਂ ਉੱਪਰ ਆਰਥਿਕ, ਸਿਆਸੀ ਅਤੇ ਸਭਿਆਚਾਰਕ ਪੱਖ ਤੋਂ ਕਈ ਤਰ੍ਹਾਂ ਦੇ ਅਸਰ ਪਾਉਂਦਾ ਹੈ। ਐਲਬੈਕ ਅਨੁਸਾਰ:

> ਬਹੁਤੇ ਅੰਤਰਰਾਸ਼ਟਰੀ ਵਿਦਿਆਰਥੀ ਆਪਣੀ ਪੜ੍ਹਾਈ ਦਾ ਖਰਚਾ ਆਪ ਦਿੰਦੇ ਹਨ, ਜਿਸ ਨਾਲ ਮੇਜ਼ਬਾਨ ਦੇਸ਼ਾਂ ਨੂੰ ਕਾਫੀ ਆਮਦਨ ਹੁੰਦੀ ਹੈ - ਅਤੇ ਵਿਕਾਸਸ਼ੀਲ ਦੇਸ਼ਾਂ ਦੀ ਆਰਥਿਕਤਾ ਉੱਪਰ ਭਾਰ ਪੈਂਦਾ ਹੈ। ਕੁਝ ਅੰਦਾਜ਼ਿਆਂ ਮੁਤਾਬਕ ਕੁਝ ਵਿਕਾਸਸ਼ੀਲ ਦੇਸ਼ਾਂ ਦੇ ਵਿਦਿਆਰਥੀਆਂ ਵੱਲੋਂ ਵਿਦੇਸ਼ੀ ਪੜ੍ਹਾਈ ਲਈ ਖਰਚੇ ਗਏ ਪੈਸੇ ਉਸ ਦੇਸ਼ ਨੂੰ ਮਿਲਣ ਵਾਲੀ ਅਰਥਿਕ ਇਮਦਾਦ ਤੋਂ ਜ਼ਿਆਦਾ ਹੁੰਦੇ ਹਨ। ਇਹ ਵਿਦਿਆਰਥੀ ਆਪਣੇ ਖੇਤਰ ਵਿਚ ਸਿੱਖਿਆ ਹੀ ਪ੍ਰਾਪਤ ਨਹੀਂ ਕਰਦੇ ਸਗੋਂ ਉਸ ਅਕਾਦਮਿਕ ਸੰਸਾਰ ਦੀਆਂ ਕਦਰਾਂ-ਕੀਮਤਾਂ ਵੀ ਗ੍ਰਹਿਣ ਕਰ ਲੈਂਦੇ ਹਨ, ਜਿਸ ਵਿਚ ਉਹ ਪੜ੍ਹੇ ਹਨ। ਕਈ ਵਾਰ ਉਹ ਆਪਣੇ ਦੇਸ਼ਾਂ ਵਿਚ ਪਰਤ ਕੇ ਆਪਣੀਆਂ ਯੂਨੀਵਰਸਿਟੀਆਂ ਨੂੰ ਉਸ ਤਰ੍ਹਾਂ ਦਾ ਬਣਾਉਣਾ ਚਾਹੁੰਦੇ ਹਨ, ਜਿਸ ਤਰ੍ਹਾਂ ਦਾ ਬਣਾਉਣਾ ਅਣਯਥਾਰਥਕ ਅਤੇ ਅਸੰਭਵ ਹੁੰਦਾ ਹੈ। ਵਿਦੇਸ਼ਾਂ ਵਿਚ ਪੜ੍ਹੇ ਵਿਦਿਆਰਥੀ ਇਕ ਅਜਿਹੇ ਅੰਤਰਰਾਸ਼ਟਰੀ ਅਕਾਦਮਿਕ ਸਭਿਆਚਾਰ ਦੇ ਵਾਹਕ ਬਣਦੇ ਹਨ, ਜਿਸ ਦੀਆਂ ਕਦਰਾਂ-ਕੀਮਤਾਂ ਪੱਛਮੀ ਦੇਸ਼ਾਂ ਦੀਆਂ ਵੱਡੀਆਂ ਯੂਨੀਵਰਸਿਟੀਆਂ ਦੀਆਂ ਕਦਰਾਂ-ਕੀਮਤਾਂ ਨਾਲ ਮੇਲ ਖਾਂਦੀਆਂ ਹਨ। ਕਈ ਤਰ੍ਹਾਂ ਨਾਲ, ਇਹ ਸਭਿਆਚਾਰ ਵਿਕਾਸਸ਼ੀਲ ਦੇਸ਼ਾਂ ਲਈ ਅਪ੍ਰਸੰਗਕ ਹੁੰਦਾ ਹੈ। *(Altbach, 2000, p.13)*

ਇਸ ਤੋਂ ਵੀ ਅਗਾਂਹ ਵਿਸ਼ਵ ਦੀ ਵਿਦਿਆ ਦੀ ਮੰਡੀ ਤੋਂ ਫਾਇਦਾ ਲੈਣ ਲਈ ਪੱਛਮੀ ਦੇਸ਼ਾਂ ਦੀਆਂ ਬਹੁਤ ਸਾਰੀਆਂ ਯੂਨੀਵਰਸਿਟੀਆਂ, ਕਾਲਿਜ ਅਤੇ ਨਿੱਜੀ ਅਦਾਰੇ ਵਿਦਿਆ ਦਾ ਇਕ ਵਸਤ ਵਜੋਂ ਦੂਸਰੇ ਦੇਸ਼ਾਂ ਨੂੰ ਨਿਰਯਾਤ ਕਰ ਰਹੇ ਹਨ। ਵਿਦਿਆ ਦਾ ਇਹ ਨਿਰਯਾਤ ਕਈ ਤਰ੍ਹਾਂ ਨਾਲ ਹੁੰਦਾ ਹੈ। ਇਕ ਪੱਧਰ ਉੱਤੇ ਇਕ ਦੇਸ਼ ਦੇ ਵਿਦਿਅਕ ਅਦਾਰੇ ਦੂਸਰੇ ਦੇਸ਼ ਦੇ ਵਿਦਿਅਕ ਅਦਾਰਿਆਂ ਨਾਲ ਮਿਲਕੇ ਉਸ ਦੇਸ਼ ਵਿਚ ਸਾਂਝੇ ਡਿਗਰੀ ਪ੍ਰੋਗਰਾਮ ਸ਼ੁਰੂ ਕਰਦੇ ਹਨ। ਐਲਬੈਕ ਅਨੁਸਾਰ, ਇਸ ਤਰ੍ਹਾਂ ਦੀਆਂ ਬਹੁਤੀਆਂ ਸਾਂਝ-ਭਿਆਲੀਆਂ ਵਿਕਸਤ ਦੇਸ਼ਾਂ ਵਿਚ ਸਥਿਤ ਵਿਦਿਅਕ ਅਦਾਰਿਆਂ ਅਤੇ ਵਿਕਾਸਸ਼ੀਲ ਦੇਸ਼ਾਂ ਵਿਚ ਸਥਿਤ ਵਿਦਿਅਕ ਅਦਾਰਿਆਂ ਵਿਚਕਾਰ ਵਾਪਰਦੀਆਂ ਹਨ। ਇਹਨਾਂ ਸਾਰੇ ਕੇਸਾਂ ਵਿਚ ਮੁੱਢਲਾ ਪਾਠਕ੍ਰਮ ਅਤੇ ਜਾਣਕਾਰੀ ਵਿਕਸਤ ਦੇਸ਼ਾਂ ਵਿਚਲੇ ਵਿਦਿਅਕ ਅਦਾਰਿਆਂ ਵੱਲੋਂ ਤਿਆਰ ਕੀਤੀ ਜਾਂਦੀ ਹੈ। ਫਿਰ ਵੀ ਵਿਕਾਸਸ਼ੀਲ ਦੇਸ਼ਾਂ ਦੇ ਵਿਦਿਅਕ ਅਦਾਰਿਆਂ ਨੂੰ ਨਵੇਂ ਪਾਠਕ੍ਰਮ ਤਿਆਰ ਕਰਨ ਵਿਚ ਫਾਇਦਾ ਹੁੰਦਾ ਹੈ। ਵੱਖਰੀ ਕਿਸਮ ਦੇ ਇਕ ਹੋਰ ਪ੍ਰਬੰਧ ਅਨੁਸਾਰ, ਇਕ ਦੇਸ਼ ਦੀਆਂ ਵਿਦਿਅਕ ਸੰਸਥਾਵਾਂ ਦੂਜੇ ਦੇਸ਼ਾਂ ਵਿਚ ਆਪਣੇ ਕੈਂਪਸ ਸਥਾਪਤ ਕਰਦੀਆਂ ਹਨ। ਐਲਬੈਕ ਅਨੁਸਾਰ ਅਮਰੀਕਾ ਦੀਆਂ ਕਈ ਪ੍ਰਮੁੱਖ ਯੂਨੀਵਰਸਿਟੀਆਂ ਦੁਨੀਆਂ ਭਰ ਵਿਚ ਆਪਣੇ ਕੈਂਪਸ ਸਥਾਪਤ ਕਰ ਰਹੀਆਂ ਹਨ। ਇਹ ਯੂਨੀਵਰਸਿਟੀਆਂ ਅਮਰੀਕਾ ਦੇ ਸਟੈਂਡਰਡ ਪਾਠਕ੍ਰਮ ਦੀ ਵਰਤੋਂ ਕਰਦੀਆਂ ਹਨ ਅਤੇ ਆਪਣੇ ਵਿਦਿਆਰਥੀਆਂ ਨੂੰ ਅਮਰੀਕਨ ਡਿਗਰੀਆਂ ਪ੍ਰਦਾਨ ਕਰਦੀਆਂ ਹਨ। ਇਕ ਹੋਰ ਸਮਝੌਤੇ ਅਨੁਸਾਰ, ਵਿਦੇਸ਼ੀ ਵਿਦਿਅਕ ਅਦਾਰੇ ਸਥਾਨਕ ਵਿਦਿਅਕ ਅਦਾਰਿਆਂ ਨੂੰ ਆਪਣਾ ਨਾਂ ਵਰਤਣ ਦਾ ਵਿਸ਼ੇਸ਼ ਅਧਿਕਾਰ ਦਿੰਦੇ ਹਨ। ਇਸ ਤਰ੍ਹਾਂ ਦੇ ਸਮਝੌਤਿਆਂ ਅਧੀਨ ਵਿਦੇਸ਼ੀ ਯੂਨੀਵਰਸਿਟੀਆਂ ਸਥਾਨਕ ਯੂਨੀਵਰਸਿਟੀਆਂ ਜਾਂ ਵਪਾਰਕ ਅਦਾਰਿਆਂ ਨੂੰ ਆਪਣਾ ਨਾਂ ਅਤੇ ਪਾਠਕ੍ਰਮ ਵਰਤਣ ਦੀ ਖੁੱਲ੍ਹ ਦਿੰਦੀਆਂ ਹਨ ਅਤੇ ਕੁਝ ਕੇਸਾਂ ਵਿਚ, ਬਹੁਤ ਸੀਮਤ ਹੱਦ ਤਕ, ਕੁਆਲਟੀ ਦੀ ਪੱਧਰ ਕਾਇਮ ਰੱਖਣ ਲਈ ਸਥਾਨਕ ਅਦਾਰਿਆਂ ਦੀ ਨਿਗਰਾਨੀ ਕਰਦੀਆਂ ਹਨ। ਸਥਾਨਕ



ਅਦਾਰਿਆਂ ਨੂੰ ਆਪਣੇ ਵਿਦਿਆਰਥੀਆਂ ਨੂੰ ਵਿਦੇਸ਼ੀ ਅਦਾਰਿਆਂ ਦੀਆਂ ਡਿਗਰੀਆਂ ਦੇਣ ਦਾ ਅਧਿਕਾਰ ਹੁੰਦਾ ਹੈ। ਵਪਾਰ ਦੇ ਖੇਤਰ ਵਿਚ ਕੀਤੇ ਜਾ ਰਹੇ ਅੰਤਰਰਾਸ਼ਟਰੀ ਸਮਝੌਤੇ ਅਤੇ ਨਵੀਂ ਇਨਫਰਮੇਸ਼ਨ ਤਕਨੌਲੋਜੀ ਸਰਹੱਦਾਂ ਦੇ ਆਰ ਪਾਰ ਕੀਤੇ ਜਾ ਰਹੇ ਵਿਦਿਆ ਦੇ ਇਸ ਵਪਾਰ ਦੇ ਪਾਸਾਰ ਨੂੰ ਉਤਸ਼ਾਹਤ ਕਰਦੇ ਹਨ। ਐਲਬੈਕ ਮੰਨਦਾ ਹੈ ਕਿ ਵਿਦਿਆ ਦੇ ਅਜਿਹੇ ਵਪਾਰ ਨਾਲ ਵਿਕਾਸਸ਼ੀਲ ਦੇਸ਼ਾਂ ਨੂੰ ਕੁਝ ਫਾਇਦਾ ਹੁੰਦਾ ਹੈ, ਪਰ ਉਸ ਦਾ ਦਾਅਵਾ ਹੈ ਕਿ ਅਜਿਹਾ ਪ੍ਰਬੰਧ ਵਿਕਾਸਸ਼ੀਲ ਦੇਸ਼ਾਂ ਉੱਪਰ ਵਿਕਸਤ ਦੇਸ਼ਾਂ ਦੀ ਵਿਦਿਅਕ ਸਰਦਾਰੀ ਨੂੰ ਮਜ਼ਬੂਤ ਕਰਦਾ ਹੈ। ਉਸਦੇ ਆਪਣੇ ਸ਼ਬਦਾਂ ਵਿਚ, "ਇਤਿਹਾਸ ਗਵਾਹ ਹੈ ਕਿ ਵਿਦਿਅਕ ਅਦਾਰਿਆਂ ਦਾ ਨਿਰਯਾਤ ਅਤੇ ਵੱਖ ਵੱਖ ਦੇਸ਼ਾਂ ਦੇ ਅਦਾਰਿਆਂ ਵਿਚਕਾਰ ਸਾਂਝ ਆਮ ਤੌਰ 'ਤੇ ਨਾਬਰਾਬਰ ਧਿਰਾਂ ਵਿਚਕਾਰ ਸਾਂਝ ਹੁੰਦੀ ਹੈ...ਜਦੋਂ ਅਦਾਰੇ ਜਾਂ ਉਹਨਾਂ ਦੇ ਉੱਦਮ ਇਕ ਦੇਸ਼ ਤੋਂ ਦੂਸਰੇ ਦੇਸ਼ ਨੂੰ ਨਿਰਯਾਤ ਕੀਤੇ ਜਾਂਦੇ ਹਨ, ਤਾਂ ਤਕੜੇ ਦੇਸ਼ਾਂ ਦੇ ਅਕਾਦਮਿਕ ਮਾਡਲ, ਪਾਠਕ੍ਰਮ ਅਤੇ ਪ੍ਰੋਗਰਾਮਾਂ ਨੂੰ ਤਰਜੀਹ ਮਿਲਦੀ ਹੈ।" (Altbach, 2000, p.17)

ਵਿਕਸਤ ਦੇਸ਼ਾਂ ਵੱਲੋਂ ਵਿਕਾਸਸ਼ੀਲ ਦੇਸ਼ਾਂ ਨੂੰ ਵਿਦਿਆ ਨਿਰਯਾਤ ਕਰਨ ਦਾ ਵਰਤਾਰਾ ਉੱਚ-ਵਿਦਿਆ ਦੇ ਖੇਤਰ ਤਕ ਹੀ ਸੀਮਤ ਨਹੀਂ। ਵਿਕਸਤ ਦੇਸ਼ਾਂ ਦੇ ਪ੍ਰਾਇਮਰੀ ਅਤੇ ਹਾਈ ਸਕੂਲ ਪੱਧਰ ਦੇ ਵਿਦਿਅਕ ਅਦਾਰੇ ਵੀ ਵਿਕਾਸਸ਼ੀਲ ਦੇਸ਼ਾਂ ਨੂੰ ਵਿਦਿਆ ਨਿਰਯਾਤ ਕਰਕੇ ਆਪਣੀ ਆਮਦਨ ਵਧਾਉਣ ਦੇ ਯਤਨ ਕਰ ਰਹੇ ਹਨ। ਕੈਨੇਡਾ ਦੇ ਸ਼ਹਿਰ ਵੈਨਕੂਵਰ ਤੋਂ ਰੋਜ਼ਾਨਾ ਅਖ਼ਬਾਰ 'ਵੈਨਕੂਵਰ ਸਨ' ਵਿਚ 14 ਅਪਰੈਲ 2006 ਨੂੰ ਕਾਲਮ-ਨਵੀਸ ਡੈਫਨੀ ਬਰਾਹਮ ਵੱਲੋਂ ਲਿਖਿਆ ਕਾਲਮ ਇਸ ਬਾਰੇ ਦਿਲਚਸਪ ਚਾਨਣਾ ਪਾਉਂਦਾ ਹੈ। ਕੈਨੇਡਾ ਦੇ ਸੂਬੇ ਬ੍ਰਿਟਿਸ਼ ਕੋਲੰਬੀਆ ਵਿਚ ਸਰਕਾਰ ਨੇ ਸਰਕਾਰੀ ਸਕੂਲਾਂ ਨੂੰ ਦਿੱਤੇ ਜਾਂਦੇ ਪੈਸਿਆਂ ਵਿਚ ਕਟੌਤੀਆਂ ਕੀਤੀਆਂ ਸਨ ਅਤੇ ਸੰਨ 2002 ਵਿਚ ਸਕੂਲਾਂ ਨੂੰ ਕਿਹਾ ਸੀ ਕਿ ਉਹ ਆਪਣੀ ਆਮਦਨ ਵਧਾਉਣ ਲਈ ਵਪਾਰੀਆਂ ਵਾਂਗ ਸੋਚਣ। ਨਤੀਜੇ ਵਜੋਂ ਬ੍ਰਿਟਿਸ਼ ਕੋਲੰਬੀਆ ਦੇ ਕੁਝ ਸਕੂਲ ਜ਼ਿਲ੍ਹਿਆਂ ਨੇ ਪੋਲੈਂਡ ਅਤੇ ਚੀਨ ਵਿਚ ਅੰਗਰੇਜ਼ੀ ਮਾਧਿਅਮ ਵਾਲੇ ਐਲੀਮੈਂਟਰੀ ਅਤੇ ਪ੍ਰੀ-ਸਕੂਲ ਖੋਲ੍ਹੇ ਤਾਂ ਜੁ ਉਹ ਆਪਣੀ ਆਮਦਨ ਵਿਚ ਵਾਧਾ ਕਰ ਸਕਣ। ਇਹਨਾਂ ਸਕੂਲਾਂ ਦੀਆਂ ਫੀਸਾਂ ਨੂੰ ਦੇਖਦੇ ਹੋਏ ਇਹ ਗੱਲ ਸਾਫ ਹੋ ਜਾਂਦੀ ਹੈ ਕਿ ਇਹ ਸਕੂਲ ਚੀਨ ਅਤੇ ਪੋਲੈਂਡ ਦੇ ਆਮ ਵਿਦਿਆਰਥੀਆਂ ਲਈ ਨਹੀਂ ਹਨ ਸਗੋਂ ਉਥੋਂ ਦੇ ਅਮੀਰਾਂ ਦੇ ਬੱਚਿਆਂ ਲਈ ਹਨ। ਉਦਾਹਰਨ ਲਈ ਪੋਲੈਂਡ ਵਿਚ ਖੋਲ੍ਹਿਆ ਗਿਆ ਪ੍ਰੀ-ਸਕੂਲ ਇਕ ਬੱਚੇ ਦੀ 500 ਡਾਲਰ ਮਹੀਨਾ ਫੀਸ ਲੈਂਦਾ ਹੈ ਜਦੋਂ ਕਿ ਪੋਲੈਂਡ ਵਿਚ ਲੋਕਾਂ ਦੀ ਔਸਤ ਆਮਦਨ 900 ਡਾਲਰ ਪ੍ਰਤੀ ਮਹੀਨਾ ਹੈ। ਬੀ. ਸੀ. ਦੇ ਇਕ ਨਿੱਜੀ ਅਦਾਰੇ ਵੱਲੋਂ ਚੀਨ ਵਿਚ ਖੋਲ੍ਹਿਆ ਗਿਆ ਇਕ ਸਕੂਲ ਇਕ ਵਿਦਿਆਰਥੀ ਤੋਂ 5,400 ਡਾਲਰ ਤੋਂ ਲੈ ਕੇ 10,100 ਡਾਲਰ ਸਾਲਾਨਾ ਤਕ ਦਾ ਖਰਚ ਲੈਂਦਾ ਹੈ ਜਦੋਂ ਕਿ ਚੀਨ ਵਿਚ ਔਸਤ ਸਾਲਾਨਾ ਆਮਦਨ 2580 ਡਾਲਰ ਹੈ। ਇਹਨਾਂ ਸਕੂਲ ਖਰਚਿਆਂ ਤੋਂ ਸਾਫ਼ ਜ਼ਾਹਰ ਹੈ ਕਿ ਪੋਲੈਂਡ ਅਤੇ ਚੀਨ ਦੇ ਆਮ ਮਾਪੇ ਆਪਣੇ ਬੱਚਿਆਂ ਨੂੰ ਇਹਨਾਂ ਸਕੂਲਾਂ ਵਿਚ ਨਹੀਂ ਭੇਜ ਸਕਣਗੇ, ਸਗੋਂ ਇਹ ਸਕੂਲ ਅਮੀਰ ਬੱਚਿਆਂ ਦੀ ਸੇਵਾ ਕਰਨਗੇ।

ਸਰਕਾਰ ਵੱਲੋਂ ਯੂਨੀਵਰਸਿਟੀ ਬੱਜਟਾਂ ਵਿਚ ਕੀਤੀਆਂ ਕਟੌਤੀਆਂ ਨਾਲ ਨਜਿੱਠਣ ਲਈ ਨਿੱਜੀ ਸ੍ਰੋਤਾਂ ਤੋਂ ਪੈਸੇ ਇਕੱਠੇ ਕਰਨ ਦੇ ਨਾਲ ਨਾਲ ਯੂਨੀਵਰਸਿਟੀਆਂ ਆਪਣੇ ਖਰਚੇ ਘਟਾਉਣ ਲਈ ਕਈ ਹੋਰ ਢੰਗਾਂ ਦੀ ਵਰਤੋਂ ਵੀ ਕਰਦੀਆਂ ਹਨ। ਇਹਨਾਂ ਵਿਚੋਂ ਇਕ ਢੰਗ ਹੈ ਕਲਾਸਾਂ ਵਿਚ ਵਿਦਿਆਰਥੀਆਂ ਦੀ ਗਿਣਤੀ ਵਧਾਉਣਾ ਅਤੇ ਅਧਿਆਪਕਾਂ ਤੇ ਵਿਦਿਆਰਥੀਆਂ ਦੇ ਅਨੁਪਾਤ ਵਿਚ ਕਟੌਤੀ ਕਰਨਾ। ਇਸ ਨਾਲ ਅਧਿਆਪਕਾਂ ਉੱਪਰ ਹੋਰ ਬੋਝ ਪੈਂਦਾ ਹੈ ਅਤੇ ਵਿਦਿਆ ਦੇ ਗੁਣਾਤਮਕ ਪੱਧਰ ਵਿਚ ਨਿਘਾਰ ਆਉਂਦਾ ਹੈ। ਇਸਦੇ ਨਾਲ ਨਾਲ ਯੂਨੀਵਰਸਿਟੀਆਂ ਅਧਿਆਪਕਾਂ ਨੂੰ ਪੱਕਾ ਰੱਖਣ ਦੀ ਥਾਂ ਆਰਜ਼ੀ ਤੌਰ ਉੱਤੇ ਠੇਕੇ ਉੱਤੇ ਨੌਕਰੀਆਂ ਦਿੰਦੀਆਂ ਹਨ। ਇਸ ਤਰ੍ਹਾਂ ਨਵੇਂ ਅਧਿਆਪਕ ਪਾਰਟ ਟਾਇਮ ਕਾਮਿਆਂ ਵਜੋਂ ਕੰਮ ਕਰਦੇ ਹਨ ਅਤੇ ਉਹਨਾਂ ਨੂੰ ਘੱਟ ਤਨਖਾਹਾਂ ਅਤੇ

ਭੱਤੇ ਮਿਲਦੇ ਹਨ। ਇਸਦਾ ਨਤੀਜਾ ਇਹ ਨਿਕਲਦਾ ਹੈ ਕਿ ਚੰਗੀ ਵਿਦਿਆ ਅਤੇ ਮੁਹਾਰਤ ਵਾਲੇ ਲੋਕ ਇਸ ਪੇਸ਼ੇ ਵਿਚ ਜਾਣ ਤੋਂ ਝਿਜਕਦੇ ਹਨ।

ਆਪਣੇ ਖਰਚਿਆਂ ਨੂੰ ਹੋਰ ਘਟਾਉਣ ਲਈ ਯੂਨੀਵਰਸਿਟੀਆਂ ਪੜ੍ਹਾਈ ਲਈ ਸਹਾਇਕ ਸਾਧਨਾਂ ਉੱਪਰ ਆਪਣੇ ਖਰਚਿਆਂ ਵਿਚ ਕਟੌਤੀਆਂ ਕਰਦੀਆਂ ਹਨ। ਦਿੱਲੀ ਯੂਨੀਵਰਸਿਟੀ ਦੀ ਉਦਾਹਰਨ ਦਿੰਦਿਆਂ ਹੋਇਆਂ ਤਿਲਕ ਦਾਅਵਾ ਕਰਦਾ ਹੈ ਕਿ ਇਸ ਤਰ੍ਹਾਂ ਦੀਆਂ ਕਟੌਤੀਆਂ ਨਾਲ ਉਸ ਯੂਨੀਵਰਸਿਟੀ ਦੀ ਲਾਇਬਰੇਰੀ ਦੀ ਕੁਆਲਟੀ ਨੀਵੀਂ ਹੋਈ ਹੈ। ਉਸ ਅਨੁਸਾਰ, 1990 ਵਿਚ ਦਿੱਲੀ ਯੂਨੀਵਰਸਿਟੀ ਵੱਲੋਂ ਜਿੰਨੇ ਜਰਨਲਜ਼ ਦਾ ਚੰਦਾ ਦਿੱਤਾ ਹੋਇਆ ਸੀ, ਸੰਨ 1991 ਵਿਚ ਉਹਨਾਂ ਵਿਚੋਂ ਸਿਰਫ 67 ਫੀਸਦੀ ਜਰਨਲਜ਼ ਦਾ ਚੰਦਾ ਹੀ ਨਵਿਆਇਆ ਗਿਆ। ਸੰਨ 1992 ਵਿਚ 1991 ਵਿਚ ਚੰਦਾ ਦਿੱਤੇ ਜਰਨਲਜ਼ ਵਿਚੋਂ ਸਿਰਫ 55 ਫੀਸਦੀ ਨੂੰ ਹੀ ਅਗਾਂਹ ਲਈ ਜਾਰੀ ਰੱਖਿਆ ਜਾ ਸਕਿਆ। ਆਸਟਰੇਲੀਅਨ ਯੂਨੀਵਰਸਿਟੀਆਂ ਬਾਰੇ ਕੀਤੀ ਆਪਣੀ ਖੋਜ ਦੇ ਆਧਾਰ ਉੱਤੇ ਵੈਲਚ ਦਾ ਕਹਿਣਾ ਹੈ ਕਿ ਉਥੋਂ ਦੀਆਂ ਯੂਨੀਵਰਸਿਟੀਆਂ ਦੇ ਹਾਲਾਤ ਵੀ ਇਹੋ ਜਿਹੇ ਹੀ ਹਨ।

ਨਿਊ ਲਿਬਰਲ ਪਾਲਸੀਆਂ ਅਧੀਨ ਯੂਨੀਵਰਸਿਟੀਆਂ ਦੇ ਪ੍ਰਬੰਧਕੀ ਢੰਗਾਂ ਵਿਚ ਵੀ ਨਵੀਆਂ ਤਬਦੀਲੀਆਂ ਆ ਰਹੀਆਂ ਹਨ। ਹੁਣ ਯੂਨੀਵਰਸਿਟੀਆਂ ਨੂੰ ਗਿਆਨ ਦੇਣ ਵਾਲੇ ਜਨਤਕ ਅਦਾਰਿਆਂ ਦੀ ਥਾਂ ਕਾਰਪੋਰੇਸ਼ਨਾਂ ਵਾਂਗ ਚਲਾਇਆ ਜਾ ਰਿਹਾ ਹੈ। ਇਹਨਾਂ ਢੰਗਾਂ ਅਧੀਨ ਯੂਨੀਵਰਸਿਟੀ ਦੀ ਕਾਮਯਾਬੀ ਦਾ ਇਕੋ ਇਕ ਮਾਪ ਰਹਿ ਗਿਆ ਹੈ ਕਿ ਉਹ ਆਰਥਿਕ ਤੌਰ ਉੱਪਰ ਕਿੰਨੀ ਕੁ ਕਾਮਯਾਬ ਹੈ। ਪ੍ਰਬੰਧਕੀ ਫੈਸਲੇ ਕਰਨ ਦੀ ਤਾਕਤ ਦਾ ਯੂਨੀਵਰਸਿਟੀਆਂ ਦੇ ਪ੍ਰਧਾਨਾਂ ਜਾਂ ਵਾਇਸ ਚਾਂਸਲਰਾਂ ਦੇ ਹੱਥਾਂ ਵਿਚ ਕੇਂਦਰੀਕਰਨ ਹੁੰਦਾ ਜਾ ਰਿਹਾ ਹੈ। ਪ੍ਰਬੰਧਕੀ ਅਤੇ ਬਜਟ ਦੇ ਮਾਮਲਿਆਂ ਵਿਚ ਅਧਿਆਪਕਾਂ ਦਾ ਕੰਟਰੋਲ ਖੁਸਦਾ ਜਾ ਰਿਹਾ ਹੈ। ਯੂਨੀਵਰਸਿਟੀਆਂ ਦੇ ਪ੍ਰਬੰਧਕ ਯੂਨੀਵਰਸਿਟੀਆਂ ਨੂੰ ਫੈਕਟਰੀਆਂ ਵਾਂਗ ਚਲਾ ਰਹੇ ਹਨ। ਜਿਸ ਤਰ੍ਹਾਂ ਫੈਕਟਰੀਆਂ ਦੇ ਪ੍ਰਬੰਧ ਵਿਚ ਦਖ਼ਲ ਦੇਣ ਦੇ ਕਾਮਿਆਂ ਕੋਲ ਬਹੁਤ ਘੱਟ ਅਧਿਕਾਰ ਹੁੰਦੇ ਹਨ, ਇਸੇ ਤਰ੍ਹਾਂ ਹੁਣ ਯੂਨੀਵਰਸਿਟੀਆਂ ਨੂੰ ਵਪਾਰਕ ਢੰਗ ਨਾਲ ਚਲਾਉਣ ਕਾਰਨ, ਅਧਿਆਪਕਾਂ ਤੇ ਅਧਿਆਪਕਾਂ ਵਿਚਕਾਰ ਅਤੇ ਵਿਦਿਆਰਥੀਆਂ ਤੇ ਵਿਦਿਆਰਥੀਆਂ ਵਿਚਕਾਰ ਮੁਕਾਬਲੇ ਦੀ ਭਾਵਨਾ ਜ਼ੋਰ ਫੜ ਰਹੀ ਹੈ। ਨਤੀਜੇ ਵਜੋਂ ਯੂਨੀਵਰਸਿਟੀਆਂ ਵਿਚ ਸਮੂਹਕ ਰੂਪ ਵਿਚ ਅਤੇ ਸਹਿਕਾਰੀ ਢੰਗ ਨਾਲ ਗਿਆਨ ਪ੍ਰਾਪਤ ਕਰਨ ਦੀ ਭਾਵਨਾ ਨੂੰ ਠੇਸ ਪਹੁੰਚ ਰਹੀ ਹੈ।

ਸਿੱਟਾ : ਉਪਰੋਕਤ ਤੋਂ ਸਪਸ਼ਟ ਹੈ ਕਿ ਵਿਸ਼ਵੀਕਰਨ ਦੇ ਪ੍ਰਭਾਵ ਹੇਠ ਵਿਦਿਆ ਦੇ ਖੇਤਰ ਵਿਚ ਵੱਡੀਆਂ ਤਬਦੀਲੀਆਂ ਆ ਰਹੀਆਂ ਹਨ। ਸਰਕਾਰ ਵੱਲੋਂ ਵਿਦਿਅਕ ਅਦਾਰਿਆਂ ਨੂੰ ਦਿੱਤੇ ਜਾਂਦੇ ਪੈਸਿਆਂ ਵਿਚ ਕਟੌਤੀਆਂ ਕਰਨ ਕਾਰਨ ਇਹ ਅਦਾਰੇ ਆਪਣੀ ਆਦਮਨ ਵਧਾਉਣ ਲਈ ਫੀਸਾਂ ਵਧਾ ਰਹੇ ਹਨ, ਆਪਣੀਆਂ ਸੇਵਾਵਾਂ ਵਿਚ ਕਟੌਤੀਆਂ ਕਰ ਰਹੇ ਹਨ ਅਤੇ ਆਪਣੀ ਆਮਦਨ ਵਿਚ ਵਾਧਾ ਕਰਨ ਲਈ ਨਿੱਜੀ ਅਦਾਰਿਆਂ ਅਤੇ ਕਾਰਪੋਰੇਸ਼ਨਾਂ ਉੱਪਰ ਨਿਰਭਰ ਹੋ ਰਹੇ ਹਨ। ਨਤੀਜੇ ਵਜੋਂ ਗ਼ਰੀਬ ਵਿਦਿਆਰਥੀਆਂ ਦੀ ਵਿਦਿਆ ਤਕ ਪਹੁੰਚ ਮੁਸ਼ਕਿਲ ਹੋ ਰਹੀ ਹੈ, ਵਿਦਿਆ ਦੇ ਪੱਧਰ ਵਿਚ ਨਿਘਾਰ ਆ ਰਿਹਾ ਹੈ ਅਤੇ ਵਿਦਿਅਕ ਅਦਾਰਿਆਂ ਉੱਪਰ ਕਾਰਪੋਰੇਸ਼ਨਾਂ ਦਾ ਗ਼ਲਬਾ ਵਧਦਾ ਜਾ ਰਿਹਾ ਹੈ। ਇਸਦੇ ਨਾਲ ਨਾਲ ਵਿਦਿਆ ਬਾਰੇ ਇਹ ਧਾਰਨਾ ਵੀ ਜ਼ੋਰ ਫੜਦੀ ਜਾ ਰਹੀ ਹੈ ਕਿ ਸਮਾਜ ਵਿਚ ਵਿਦਿਆ ਦਾ ਮਕਸਦ ਸਿਰਫ ਕਾਰਪੋਰੇਸ਼ਨਾਂ ਲਈ ਹੁਨਰਮੰਦ ਕਾਮੇ ਪੈਦਾ ਕਰਨਾ ਹੈ। ਵਿਦਿਆਰਥੀਆਂ ਨੂੰ ਚੰਗੇ ਨਾਗਰਿਕ ਬਣਾਉਣਾ ਹੁਣ ਵਿਦਿਆ ਦਾ ਮਕਸਦ ਨਹੀਂ ਰਿਹਾ। ਇਥੇ ਚੰਗੇ ਨਾਗਰਿਕ ਤੋਂ ਸਾਡਾ ਭਾਵ ਹੈ, ਅਜਿਹੇ ਵਿਅਕਤੀ ਬਣਾਉਣਾ ਜੋ ਸਮਾਜ ਦੇ ਸਿਆਸੀ, ਸਭਿਆਚਾਰਕ ਅਤੇ ਸਮਾਜਕ ਮਸਲਿਆਂ ਨੂੰ ਸਮਝ ਕੇ ਇਸਦੀ ਚੰਗੀ ਉਸਾਰੀ ਵਿਚ ਹਿੱਸਾ ਪਾ ਸਕਣ। ਅੰਤ ਵਿਚ ਵਿਕਸਤ ਦੇਸ਼ਾਂ ਦੇ ਅਦਾਰਿਆਂ ਵੱਲੋਂ ਵਿਕਾਸਸ਼ੀਲ ਦੇਸ਼ਾਂ ਨੂੰ ਵਿਦਿਆ ਨਿਰਯਾਤ ਕਰਨ ਦੇ ਉੱਦਮਾਂ ਕਰਕੇ, ਵਿਕਾਸਸ਼ੀਲ ਦੇਸ਼ਾਂ ਵਿਚ ਵਿਕਸਤ ਦੇਸ਼ਾਂ ਦੀਆਂ ਲੋੜਾਂ ਮੁਤਾਬਕ ਘੜੇ ਪਾਠਕ੍ਰਮ ਪੜ੍ਹਾਏ ਜਾ



ਰਹੇ ਹਨ। ਇਹ ਪਾਠਕ੍ਰਮ ਵਿਕਾਸਸ਼ੀਲ ਦੇਸ਼ਾਂ ਦੇ ਵਿਦਿਆਰਥੀਆਂ ਨੂੰ ਬਹੁਕੌਮੀ ਕਾਰਪੋਰੇਸ਼ਨਾਂ ਵੱਲੋਂ ਆਜ਼ਾਦ ਆਰਥਿਕ ਜ਼ੋਨਾਂ (free economic zones)) ਵਿਚ ਸਥਾਪਤ ਕੀਤੀਆਂ ਸਨਅਤਾਂ ਅਤੇ ਕਾਲ ਸੈਂਟਰਾਂ ਵਿਚ ਨੌਕਰੀਆਂ ਲੈਣ ਦੇ ਯੋਗ ਤਾਂ ਬੇਸ਼ੱਕ ਬਣਾ ਦੇਣ ਪਰ ਇਹ ਪਾਠਕ੍ਰਮ ਵਿਦਿਆਰਥੀਆਂ ਨੂੰ ਆਪਣੇ ਦੇਸ਼ਾਂ ਦੀਆਂ ਸਮੱਸਿਆਵਾਂ ਨੂੰ ਸਮਝਣ ਅਤੇ ਉਹਨਾਂ ਦੇ ਹੱਲ ਲੱਭਣ ਦੇ ਯੋਗ ਨਹੀਂ ਬਣਾਉਂਦੇ।❑❑

## ਪੁਸਤਕ ਅਤੇ ਆਰਟੀਕਲ ਸੂਚੀ

## References


Altbach, Philip. (2002). Globalization and the University : Myths and Realties in an Unequal World. **Current Issues in Catholic Higher Education, December 5-26**

Canadian Association of University Teachers (March 23, 2004). Federal budget will not improve access to post-secondary education. [On-line], URL : http://www.ciea,bc,ca/releases/index.html downloaded March 31, 2004.

Canadian Centre for Policy Alternatives (Sept. 1999). University Funding Failing Manitoba Students. [On-line], URL: http://www.policyalternatives.ca/manitoba/Fast Facts, Sept 2-99.pdf downloaded March 31, 2004.

Dreze, Jean and Amartya Sen (2002). **India : Development and Participation.** Oxford : Oxford University Press.

Dudley, Janice (1998). Globalization and Education Policy in Australia. In Jan Currie and Janice Newson (Eds), **Universities and Globalization** (pp. 21-43). London: Sage Publications.

Fuller, Sylvia (2003). Tuition hikes lose-lose proposition. [On-line], URL: http://www.creativeresistance.ca/awareness02/2003-aug21-tuition-hikes-a-lose-lose-proposition-sylvia-fuller-ccpa.htm downloaded March 31, 2004

Mackenzie, Hugh and Mark Rosenfeld. University Funding Cuts: Shortchanging Ontario Students [On-line]. Available http://www.polcyalternatives.ca/on/university-funding-cuts.pdf, downloaded March 31, 2004

Mok, Ka-ho and Anthony Welch (2003). Globalization, structural adjustment and Educational Reform. In Ka-ho Mok and Anthony Welch (Eds), **Globalization and Educational Restructuring in the Asia Pacific Region** (pp.1-31). Houndmills : Palgrave Macmillian.

Teelple, Gary (2000). **Globalization and the Decline of Social Reform,** New York : Humanity Books.

Tilak, Jandhyala B.G. (2003). Higher Education in India under Structural Adjustment. In Parthasarathi Banerjee and Frank-Jurgen Richter (Eds.), **Economic Instutions in India : Sustainability under Liberalization and Globalization** (pp. 289-341). Houndmills : Palgrave Macmillan.

Watkins, K. (2000) **The Oxfam Education Report**. Oxford : Oxfam.

Welch, Anthony. (2002). Going Global: Internationalizing Australian Universities in a Time of Global Crises. **Comparative Education Review,** vol. 46, no. 4, 433-471.


**[327, E. 47th Ave. Vancouver, BC, V5W 2B1, Canada E-mail L shundal@sfu.ca]**

# ਦਰਸ਼ਨ ਗਿੱਲ ਦਾ ਕਾਵਿ-ਲੋਕ : ਨਜ਼ਮ ਦੀ ਤਲਾਸ਼ ਵਿਚ

**ਜਗਬੀਰ ਸਿੰਘ**

ਦਰਸ਼ਨ ਗਿੱਲ ਪੰਜਾਬੀ ਦੇ ਉੱਘੇ ਪਰਵਾਸੀ ਲੇਖਕਾਂ ਵਿਚੋਂ ਹੈ। ਬਹੁ-ਮੁਖੀ ਪ੍ਰਤਿਭਾ ਵਾਲੇ ਇਸ ਲੇਖਕ ਨੇ ਸ਼ਾਇਰੀ, ਸਮੀਖਿਆ, ਸੰਪਾਦਨੇ, ਖੋਜ ਅਤੇ ਅਨੁਵਾਦ ਰਾਹੀਂ ਸਮਕਾਲੀ ਪੰਜਾਬੀ ਸਾਹਿਤ ਵਿਚ ਆਪਣੀ ਚਰਚਾਯੋਗ ਪਛਾਣ ਸਥਾਪਤ ਕਰਨ ਦਾ ਉਪਰਾਲਾ ਕੀਤਾ ਹੈ। ਇਥੇ ਸਾਡਾ ਸਰੋਕਾਰ ਦਰਸ਼ਨ ਗਿੱਲ ਦੀ ਸ਼ਾਇਰੀ ਨਾਲ ਹੈ। ਇਸ ਮੰਤਵ ਲਈ ਅਸੀਂ ਉਸਦੀ ਨਵ-ਪ੍ਰਕਾਸ਼ਤ ਕਾਵਿ-ਪੁਸਤਕ **ਨਜ਼ਮ ਦੀ ਤਲਾਸ਼ ਵਿਚ** ਨੂੰ ਚੁਣਿਆ ਹੈ। ਇਹ ਪੁਸਤਕ ਅਸਲ ਵਿਚ ਦਰਸ਼ਨ ਗਿੱਲ ਦੀ ਸ਼ਇਰੀ ਦਾ ਸਮੁੱਚਾ ਸੰਕਲਨ ਹੈ ਜਿਸ ਵਿਚ ਉਸਦੇ ਹੁਣ ਤਕ ਪ੍ਰਕਾਸਤ ਅੱਠ ਕਾਵਿ-ਸੰਗ੍ਰਹਿ- **ਨਜ਼ਮ** (2005), **ਪੌਣਾਂ ਦੇ ਰੰਗ** (2001), **ਅੱਗ ਦਾ ਸਫ਼ਰ** (1992), **ਕਾਲਾ ਸੂਰਜ** (1984), **ਆਪਣੇ ਸਨਮੁੱਖ** (1980), **ਖ਼ਲੀਜ** (1978), **ਰੂਪ ਅਰੂਪ** (1976) ਅਤੇ **ਜੰਗਲ ਦੀ ਅੱਗ** (1976) ਸ਼ਾਮਲ ਹਨ। ਜਦੋਂ ਅਸੀਂ ਇਹਨਾਂ ਕਾਵਿ-ਸੰਗ੍ਰਹਿਆਂ ਨੂੰ ਕਾਲ-ਕ੍ਰਮ ਦੀ ਤਰਤੀਬ ਅਨੁਸਾਰ ਵਾਚਦੇ ਹਾਂ ਤਾਂ ਇਹ ਪੁਸਤਕ ਇਸ ਲੇਖਕ ਦੇ ਪਿਛਲੇ ਤੀਹ ਵਰ੍ਹਿਆਂ ਦੇ ਕਾਵਿ-ਸਫ਼ਰ ਦੀ ਨੁਮਾਇੰਦਗੀ ਕਰਦੀ ਦਿਖਾਈ ਦਿੰਦੀ ਹੈ। ਇਹ ਉਸਦੀ ਸਿਰਜਣਾਤਮਕ ਵਿਲੱਖਣਤਾ ਦਾ ਹੀ ਪ੍ਰਮਾਣ ਪੇਸ਼ ਨਹੀਂ ਕਰਦੀ ਸਗੋਂ ਉਸਦੀ ਰਚਨਾ-ਦ੍ਰਿਸ਼ਟੀ, ਗਤੀਸ਼ੀਲ ਕਾਵਿ-ਚੇਤਨਾ ਅਤੇ ਬਦਲਦੇ ਹੋਏ ਵਿਸ਼ੈਗਤ ਸਰੋਕਾਰਾਂ ਨੂੰ ਵੀ ਮੂਰਤੀਮਾਨ ਕਰਦੀ ਹੈ।

ਦਰਸ਼ਨ ਗਿੱਲ ਨੇ ਆਪਣੇ ਕਾਵਿ-ਸਫ਼ਰ ਦੀ ਸ਼ੁਰੂਆਤ 1976 ਵਿਚ ਪ੍ਰਕਾਸ਼ਤ ਕਾਵਿ-ਸੰਗ੍ਰਹਿ **ਜੰਗਲ ਦੀ ਅੱਗ** ਨਾਲ ਕੀਤੀ। ਇਸ ਕਾਵਿ-ਸੰਗ੍ਰਹਿ ਦਾ ਰਚਨਾ-ਸੰਦਰਭ ਪਰਵਾਸ ਦੇ ਅਨੁਭਵ ਅਤੇ ਬੋਧ ਨਾਲ ਜੁੜਿਆ ਹੋਇਆ ਹੈ। ਇਹ ਉਹ ਦੌਰ ਸੀ ਜਦੋਂ ਇੰਗਲੈਂਡ, ਅਮਰੀਕਾ ਅਤੇ ਕੈਨੇਡਾ ਵਰਗੇ ਵਿਕਸਤ ਪੂੰਜਵਾਦੀ ਮੁਲਕਾਂ ਵਿਚ ਅਰਥ-ਵਿਵਸਥਾ ਦੇ ਵਕਤੀ ਲੇਬਰ-ਸੰਕਟ ਕਾਰਣ ਵਰਕ-ਪਰਮਿਟ ਅਤੇ ਪਰਵਾਸ ਦਾ ਰਾਹ ਖੁੱਲ੍ਹ ਗਿਆ ਸੀ। ਇਸ ਸੁਨਹਿਰੀ ਮੌਕੇ ਦਾ ਲਾਭ ਉਠਾਉਣ ਲਈ ਏਸ਼ੀਆ ਦੇ ਹੋਰਨਾਂ ਲੋਕਾਂ ਵਾਂਗ ਪੰਜਾਬੀਆਂ ਨੇ ਵੀ ਰੋਟੀ ਰੋਜ਼ੀ ਅਤੇ ਆਰਥਿਕ ਖ਼ੁਸ਼ਹਾਲੀ ਦੀ ਤਲਾਸ਼ ਵਿਚ ਇਹਨਾਂ ਮੁਲਕਾਂ ਵੱਲ ਵਹੀਰਾਂ ਘੱਤ ਦਿੱਤੀਆਂ। ਇਹਨਾਂ ਦੀਆਂ ਅੱਖਾਂ ਵਿਚ ਡਾਲਰਾਂ ਅਤੇ ਪੌਂਡਾਂ ਰਾਹੀਂ ਆਪਣੀ ਕਿਸਮਤ ਚਮਕਾਉਣ ਦੇ ਸੁਪਨੇ ਲਟਕਦੇ ਸਨ। ਗ਼ਰੀਬੀ ਅਤੇ ਬੇਰੋਜ਼ਗਾਰੀ ਦੇ ਭੰਨੇ ਹੋਏ ਇਹਨਾਂ ਲੋਕਾਂ ਨੂੰ ਮਿਹਨਤ ਅਤੇ ਮੁਸ਼ੱਕਤ ਵਾਲੇ ਕਿਸੇ ਵੀ ਕੰਮ ਤੋਂ ਗੁਰੇਜ਼ ਨਹੀਂ ਸੀ।

ਇਧਰ ਪੰਜਾਬ ਵਿਚ ਨਕਸਲੀ ਲਹਿਰ ਦੇ ਅਸਫ਼ਲ ਹੋਣ ਤੋਂ ਬਾਅਦ ਹਥਿਆਰਬੰਦ ਕ੍ਰਾਂਤੀ ਦੇ ਰੋਮਾਨੀ ਸੁਪਨੇ ਲੈਣ ਵਾਲਾ ਚੇਤਨ ਬੁੱਧੀਜੀਵੀ ਵਰਗ ਡੂੰਘੀ ਨਿਰਾਸ਼ਾ ਵਿਚ ਡੁੱਬਿਆ ਹੋਇਆ ਸੀ। ਇਸ ਲਹਿਰ ਦੇ ਤ੍ਰਾਸਦਕ ਅੰਤ ਤੋਂ ਬਾਅਦ ਨੌਜਵਾਨਾਂ ਦਾ ਇਹ ਵਰਗ ਵੀ ਹੁਣ ਉਦਾਸੀ ਅਤੇ ਉਪਰਾਮਤਾ ਤੋਂ ਬਚਣ ਲਈ ਪਰਵਾਸ ਵੱਲ ਆਕਰਸ਼ਤ ਹੋ ਰਿਹਾ ਸੀ। ਇਸ ਵਰਗ ਵਿਚ ਲੇਖਕ, ਅਧਿਆਪਕ ਅਤੇ ਹੋਰ ਬੁੱਧੀਜੀਵੀ ਸ਼ਾਮਲ ਸਨ। ਮਾਰਕਸਵਾਦ ਅਤੇ ਨਕਸਲੀ ਲਹਿਰ ਨਾਲ ਹਮਦਰਦੀ ਰੱਖਣ ਵਾਲਾ ਅੰਗ੍ਰੇਜ਼ੀ ਦਾ ਪ੍ਰਾਧਿਆਪਕ, ਦਰਸ਼ਨ ਗਿੱਲ, ਵੀ ਇਹਨਾਂ ਦੀ ਰੀਸੋ-ਰੀਸੀ 1972 ਵਿਚ ਕੈਨੇਡਾ ਪਹੁੰਚ ਗਿਆ।

ਇਸ ਚੇਤਨ ਬੁੱਧੀਜੀਵੀ ਵਰਗ ਦਾ ਪਰਵਾਸ ਦੇ ਪ੍ਰਤੀ ਵਤੀਰਾ ਸਾਧਾਰਣ ਪਰਵਾਸੀਆਂ ਨਾਲੋਂ ਵੱਖਰਾ ਸੀ। ਇਸਨੂੰ ਪਰਵਾਸ ਕਾਰਣ ਆਪ-ਵਿਹਾਜੇ ਘਰ-ਵੈਰਾਗ ਅਤੇ ਉਦਰੇਵੇਂ ਦੇ ਨਾਲ ਨਾਲ ਵਿਚਾਰਾਂ ਅਤੇ ਸਿਧਾਂਤਾਂ ਦੇ ਅੰਦਰੂਨੀ ਸੰਕਟ ਨਾਲ ਵੀ ਨਜਿੱਠਣਾ ਪੈ ਰਿਹਾ ਸੀ। ਮਾਰਕਸਵਾਦੀ ਫ਼ਲਸਫੇ ਅਤੇ ਪ੍ਰਗਤੀਵਾਦੀ ਚੇਤਨਾ ਦੇ ਮਾਹੌਲ ਵਿਚ ਪਨਪੀ-ਵਿਗਸੀ ਇਸ ਵਰਗ ਦੀ ਮਾਨਸਿਕਤਾ ਵਿਚ ਕ੍ਰਾਂਤੀਕਾਰੀ ਸੁਪਨੇ ਅਤੇ ਜੁਝਾਰੂ ਲਹਿਰ ਦੇ ਵਿਗਠਤ ਹੋਣ ਦਾ ਡੂੰਘਾ ਸੰਤਾਪ ਵਸਿਆ ਹੋਇਆ ਸੀ। ਇਹੀ ਕਾਰਣ ਸੀ ਕਿ ਵਿਕਸਤ ਪੂੰਜੀਵਾਦ ਵਿਚ ਪਰਵਾਸ ਦਾ ਅਨੁਭਵ ਇਹਨਾਂ ਨੂੰ ਆਕਰਸ਼ਤ



ਵੀ ਕਰਦਾ ਸੀ ਅਤੇ ਵਿਕਰਸ਼ਤ ਵੀ। ਵਿਡੰਬਨਾ ਇਹ ਸੀ ਕਿ ਦੇਸੀ ਪੂੰਜੀਵਾਦ ਨਾਲ ਯੁੱਧ ਛੇੜਨ ਵਾਲਿਆਂ ਨੂੰ ਹੁਣ ਬਦੇਸ਼ੀ ਪੂੰਜੀਵਾਦ ਵਿਚ ਪਨਾਹ ਲੈਣੀ ਪੈ ਰਹੀ ਸੀ। ਇਸ ਗੱਲ ਦਾ ਪ੍ਰਤੱਖ ਪ੍ਰਮਾਣ ਇਸ ਦੌਰ ਦੇ ਚਿੰਤਨਸ਼ੀਲ ਲੇਖਕਾਂ ਦੀ ਸਿਰਜਣਾ ਵਿਚੋਂ ਸਹਿਜੇ ਹੀ ਮਿਲ ਜਾਂਦਾ ਹੈ। ਦਰਸ਼ਨ ਗਿੱਲ ਦਾ ਕਾਵਿ-ਸੰਗ੍ਰਹਿ **ਜੰਗਲ ਦੀ ਅੱਗ** ਇਸੇ ਕਿਸਮ ਦੀ ਵਿਡੰਬਨਾ ਨੂੰ ਉੱਘੜਵੇਂ ਰੂਪ ਵਿਚ ਮੂਰਤੀਮਾਨ ਕਰਦਾ ਹੈ। ਇਸ ਸੰਗ੍ਰਹਿ ਦੀਆਂ ਕਵਿਤਾਵਾਂ ਖ਼ਾਸ ਤੌਰ 'ਤੇ ਪਰਵਾਸ ਦੇ ਮੁੱਢਲੇ ਦੌਰ ਦੀ ਸਥਿਤੀ ਅਤੇ ਮਾਨਸਿਕਤਾ ਨਾਲ ਸੰਬੰਧਤ ਹਨ। ਇਹ ਪਰਵਾਸੀ ਬੰਦੇ ਦੇ ਹੋਂਦ-ਮੁਖੀ ਸੰਘਰਸ਼ ਨੂੰ ਵੀ ਜ਼ੁਬਾਨ ਦਿੰਦੀਆਂ ਹਨ ਅਤੇ ਉਸਦੀ ਉਦਾਸੀ ਤੇ ਘਰ-ਵੈਰਾਗ ਦੀ ਭਾਵਨਾ ਨੂੰ ਵੀ ਪ੍ਰਗਟਾਉਂਦੀਆਂ ਹਨ। ਪਰਵਾਸ ਦੀ ਇਸੇ ਮਨੋਸਥਿਤੀ ਨੂੰ ਦਰਸ਼ਨ ਗਿੱਲ ਨੇ ਨਿਮਨ-ਅੰਕਤ ਸ਼ਇਰਾਨਾ ਬੋਲਾਂ ਰਾਹੀਂ ਉਸਾਰਿਆ ਹੈ:

*ਏਸ ਸ਼ਹਿਰ ਮੈਂ ਰਿਜਕ ਦਾ ਭੁੱਖਾ, ਕਰਨ ਕਮਾਈਆਂ ਆਇਆ!*
*ਇਸ ਕਲਮੂੰਹੀਂ ਭੁੱਖ ਨੇ ਚੁੱਕ ਕੇ, ਕਿੱਥੋਂ ਕਿੱਥੇ ਪੁਚਾਇਆ*
*ਜਿਸਮ ਦੀ ਭੁੱਖ ਤਾਂ ਮੁਕਣੀ ਨਾਹੀਂ, ਰੂਹ ਦੀ ਭੁੱਖ ਮਿਟਾਵਾਂ*

ਭੁੱਖ ਭਾਵੇਂ ਜਿਸਮ ਦੀ ਹੋਵੇ ਅਤੇ ਭਾਵੇਂ ਰਿਜ਼ਕ ਦੀ, ਇਹ ਭੁੱਖ ਹੀ ਬੰਦੇ ਨੂੰ ਦਰ ਦਰ ਭਟਕਾਉਂਦੀ ਹੈ। ਇਸ ਪੁਸਤਕ ਦਾ ਕਾਵਿਕ ਪ੍ਰਵਚਨ ਪਰਵਾਸ ਦੇ ਪਿਛੋਕੜ ਵਿਚ ਮੰਡਲਾਉਂਦੀ ਇਸ 'ਕਲਮੂੰਹੀਂ ਭੁੱਖ' ਨੂੰ ਰੂਹ ਦੀ ਭੁੱਖ ਦੇ ਵਿਰੋਧ ਵਿਚ ਰੱਖ ਕੇ ਅਰਥਾਂ ਦਾ ਬਹੁ-ਵਚਨੀ ਪਰਿਪੇਖ ਉਸਾਰਦਾ ਹੈ।

ਇਹਨਾਂ ਕਵਿਤਾਵਾਂ ਵਿਚ ਉਦਾਸੀ ਵੀ ਹੈ ਅਤੇ ਉਦਰੇਵਾਂ ਵੀ, ਪਰ ਨਿਰਾਸ਼ਾ ਬਿਲਕੁਲ ਨਹੀਂ। ਇਹ ਤਾਂ ਉਸਦੀ ਛਿਣ-ਭੰਗਰੀ ਸੁਪਨ ਅਕਾਂਖਿਆ ਦਾ ਪ੍ਰਗਟਾਵਾ ਮਾਤਰ ਹੈ ਜੋ ਓਪਰੀ ਰਹਿਤਲ ਵਿਚ ਬੇਗਾਨਗੀ ਦੇ ਅਹਿਸਾਸ ਵਿਚੋਂ ਉਪਜਦਾ ਹੈ। ਪਰ ਉਸਦੀ ਸ਼ਾਇਰੀ ਵਿਚ ਇਸ ਉਦਰੇਵੇਂ ਦੇ ਨਾਲ ਨਾਲ ਨਵੇਂ ਮੁਲਕ ਅਤੇ ਨਵੇਂ ਮਾਹੌਲ ਨੂੰ ਸਮਝਣ ਦੀ ਚਿੰਤਨਸ਼ੀਲ ਬਿਰਤੀ ਵੀ ਉੱਘੜਵੇਂ ਰੂਪ ਵਿਚ ਸਾਮ੍ਹਣੇ ਆਉਂਦੀ ਹੈ। ਉਹ ਪਦਾਰਥਕ ਖ਼ੁਸ਼ਹਾਲੀ, ਜਿਸਮਾਂ ਦੀ ਨੁਮਾਇਸ਼, ਕਾਮਨਾਵਾਂ ਦੀ ਭਟਕਣ ਅਤੇ ਰੰਗੀਨੀ ਦੇ ਪਰਦੇ ਹੇਠਾਂ ਲੁਕੇ ਭਾਵੁਕ ਸੱਖਣੇਪਨ ਨੂੰ ਅਨੁਭਵ ਕਰਦਾ ਅਲਗਾਵ ਦੀ ਚੀਸ ਜਰਦਾ ਹੈ। ਇਹ ਦੇਸੀ ਰਹਿਤਲ ਵਿਚੋਂ ਹਿਜਰਤ ਕਰਕੇ ਗਏ ਪਰਵਾਸੀ ਬੰਦੇ ਦੀ ਪੂਰਬੀ ਸੋਚ ਦਾ ਸੁਭਾਵਕ ਪ੍ਰਤਿਕਰਮ ਹੈ।

ਇਸ ਕਾਵਿ-ਸੰਗ੍ਰਹਿ ਦੀਆਂ ਦੋ ਕਵਿਤਾਵਾਂ-'ਜੰਗਲ' ਅਤੇ 'ਬੁੱਤਾਂ ਦਾ ਦੇਸ' - ਪਰਵਾਸ ਦੇ ਅਨੁਭਵ ਅਤੇ ਬੋਧ ਦਾ ਪ੍ਰਮਾਣਕ ਬਿੰਬ ਉਸਾਰਨ ਦੇ ਨਾਲ ਨਾਲ ਦਰਸ਼ਨ ਗਿੱਲ ਦੀ ਕਾਵਿ-ਚੇਤਨਾ ਦੇ ਮੌਲਕ ਸੁਭਾਅ ਨੂੰ ਵੀ ਮੂਰਤੀਮਾਨ ਕਰਦੀਆਂ ਹਨ। ਇਹਨਾਂ ਦੇ ਸਿਰਜਤ ਪ੍ਰਵਚਨ ਵਿਚ ਜੰਗਲ ਅਤੇ ਬੁੱਤ ਅਰਥ-ਸਾਰਥਿਕਤਾ ਦਾ ਨਿਰਮਾਣ ਕਰਨ ਵਾਲੇ ਕੇਂਦਰੀ ਚਿਹਨ ਜਾਂ ਮੈਟਾਫਰ ਹਨ। ਇਹਨਾਂ ਕਵਿਤਾਵਾਂ ਵਿਚਲੇ ਪਰਵਾਸੀ ਸਬਜੈਕਟ ਨੂੰ ਵਿਕਸਤ ਪੂੰਜੀਵਾਦੀ ਵਿਵਸਥਾ ਦੇ ਸਿਰਜੇ ਹੋਏ ਮਹਾਂਨਗਰ ਵਿਚ ਜੰਗਲ ਦਾ ਚਿਹਰਾ ਦਿਖਾਈ ਦਿੰਦਾ ਹੈ। ਮਿਸਾਲ ਵਜੋਂ ਇਸ ਕਵਿਤਾ ਦੀਆਂ ਨਿਮਨ-ਅੰਕਤ ਪੰਗਤੀਆਂ ਦੇਖੀਆਂ ਜਾ ਸਕਦੀਆਂ ਹਨ:

*ਇਹ ਨਗਰ ਮੈਨੂੰ ਜੰਗਲ ਲਗਦਾ*
*ਜਿਸਦਾ ਜਾਪੇ ਸੰਦਲ ਤਨ ਹੁਣ, ਬਦਖੋਈਆਂ ਦੀ ਅੱਗ ਵਿਚ ਸੜਦਾ...*
*ਏਸ ਨਗਰ ਦੀ ਰੂਹ ਨੂੰ ਹਰ ਦਿਨ*
*ਇਸਦਾ ਆਪਣਾ ਜਨ ਹੀ ਕੋਈ, ਜ਼ਿਬ੍ਹਾ ਕਰਨ ਦੀ ਸਾਜ਼ਿਸ਼ ਘੜਦਾ*

ਇਥੇ ਲੇਖਕ ਨੇ ਜੰਗਲ ਨੂੰ ਮੈਟਾਫਰ ਦੇ ਰੂਪ ਵਿਚ ਵਰਤਦਿਆਂ ਉਸਨੂੰ ਅਰਥ-ਸਿਰਜਣ ਦੀ ਪ੍ਰਭਾਵਸ਼ਾਲੀ ਜੁਗਤ ਬਣਾ ਦਿੱਤਾ ਹੈ। ਜੰਗਲ ਦਾ ਕਾਨੂੰਨ ਅਰਾਜਕਤਾ ਦਾ ਪ੍ਰਤੀਕ ਹੈ। ਇਹ ਤਕੜੇ ਦੀ ਮਾੜੇ ਉੱਤੇ ਜਿੱਤ ਦਾ ਐਲਾਨਨਾਮਾ ਹੈ। ਜ਼ਾਹਰਾ ਤੌਰ 'ਤੇ ਮਾਨਵ-ਜਾਤੀ ਦਾ ਇਤਿਹਾਸ ਜੰਗਲ ਦੀ ਅਰਾਜਕਤਾ ਨੂੰ ਨਗਰ ਦੀ ਵਿਵਸਥਾ ਵਿਚ ਢਾਲਣ ਦਾ ਇਤਿਹਾਸ ਹੈ। ਪਰ ਸਭਿਅਤਾ ਅਤੇ ਸਭਿਆਚਾਰ ਦੇ ਇਸ ਵਿਕਾਸ-ਪੰਧ ਉੱਤੇ ਤੁਰਦਿਆਂ ਕੀ ਮਨੁੱਖ ਨੇ ਸੱਚਮੁੱਚ ਜੰਗਲ ਉੱਤੇ ਜਿੱਤ ਪ੍ਰਾਪਤ ਕਰ ਲਈ ਹੈ? ਇਹ ਮੂਲ ਪ੍ਰਸ਼ਨ ਕਵਿਤਾ ਦੇ ਸਮੁੱਚੇ ਪ੍ਰਵਚਨ ਉੱਤੇ ਛਾਇਆ ਹੋਇਆ ਹੈ।

ਮਾਰਕਸਵਾਦੀ ਫਲਸਫ਼ੇ ਅਨੁਸਾਰ ਮਨੁੱਖੀ ਸਮਾਜ ਦਾ ਹੁਣ ਤਕ ਦਾ ਸਮੁੱਚਾ ਇਤਿਹਾਸ ਦਮਨ ਅਤੇ ਸ਼ੋਸ਼ਣ ਦਾ ਇਤਿਹਾਸ ਰਿਹਾ ਹੈ ਜਿਸਨੂੰ ਇਨਕਲਾਬੀ ਅਮਲ ਰਾਹੀਂ ਹੀ ਪਲਟਾਇਆ ਜਾ ਸਕਦਾ ਹੈ। ਦਮਨ ਅਤੇ ਸ਼ੋਸ਼ਣ 'ਤੇ ਆਧਾਰਤ ਸਮਾਜਕ ਆਰਥਿਕ ਬਣਤਰਾਂ ਅਰਾਜਕਤਾ ਨੂੰ ਬੇਦਖ਼ਲ ਨਹੀਂ ਕਰ ਸਕਦੀਆਂ। ਇਹ ਜੰਗਲ ਆਪਣੀ ਕਾਇਆ ਪਲਟ ਕੇ ਹਾਲੇ ਵੀ ਸਾਡੇ ਨਾਲ ਨਾਲ ਤੁਰ ਰਿਹਾ ਹੈ। ਪੈਸੇ ਦੀ ਸਰਦਾਰੀ ਸਥਾਪਤ ਕਰਨ ਵਾਲੇ ਅੱਜੋਕੇ ਨਗਰਾਂ ਅਤੇ ਮਹਾਂਨਗਰਾਂ ਵਿਚ ਕਾਨੂੰਨ ਤੇ ਵਿਵਸਥਾ ਦੇ ਪਰਦੇ ਹੇਠਾਂ ਦਮਨਕਾਰੀ ਤੰਤਰ ਓਵੇਂ ਹੀ ਕਾਰਜਸ਼ੀਲ ਹੈ। ਇਸਦੇ ਅਨੇਕਾਂ ਢੰਗ ਤਰੀਕੇ ਇਸੇ ਜੰਗਲੀ ਵਿਵਸਥਾ ਵੱਲ ਸੰਕੇਤ ਕਰਦੇ ਹਨ।

ਇਸੇ ਤਰ੍ਹਾਂ 'ਬੁੱਤਾਂ ਦਾ ਦੇਸ਼' ਕਵਿਤਾ ਇਸ ਵਿਵਸਥਾ ਦੇ ਸਾਜੇ ਹੋਏ ਮਸਨੂਈ ਕਿਸਮ ਦੇ ਅਮਾਨਵੀਕ੍ਰਿਤ ਮਾਹੌਲ ਵੱਲ ਸੰਕੇਤ ਕਰਦੀ ਹੈ। ਇਹ ਮੋਹ-ਮੁਹੱਬਤ ਤੋਂ ਸੱਖਣਾ ਮਾਹੌਲ ਸੰਵੇਦਨਸ਼ੀਲ ਬੰਦੇ ਨੂੰ ਦਹਿਸ਼ਤਜ਼ਦਾ ਹੀ ਕਰ ਸਕਦਾ ਹੈ:

*ਇਹ ਤੇ ਹੈ ਬੁੱਤਾਂ ਦੀ ਨਗਰੀ, ਇਹ ਤੇ ਹੈ ਬੁੱਤਾਂ ਦਾ ਦੇਸ਼!*
*ਇਥੇ ਸਾਏ, ਇਕ ਦੂਜੇ ਨੂੰ*
*ਪਹਿਚਾਨਣ ਦੀ ਥਾਂ, ਡਰ ਡਰ ਭੱਜਣ!*
*ਸਾਰੇ ਹੀ ਇਥੋਂ ਦੇ ਵਾਸੀ*
*ਆਪਣੀ ਹੀ ਛਾਂ ਦੇਖ ਕੇ, ਥਰ ਥਰ ਕੰਬਣ!*
*ਇਥੇ ਸਭ ਬੁੱਤਾਂ ਦੇ ਚਿਹਰੇ, ਇਕ ਦੂਜੇ ਨੂੰ ਘੂਰਨ!*

ਇਸ ਤਰ੍ਹਾਂ ਦਰਸ਼ਨ ਗਿੱਲ ਨੇ ਆਪਣੇ ਕਾਵਿ-ਸਫ਼ਰ ਦੀ ਸ਼ੁਰੂਆਤ ਪਰਵਾਸ ਦੇ ਅਨੁਭਵ ਅਤੇ ਬੋਧ ਨੂੰ ਚਿੰਤਨਸ਼ੀਲ ਢੰਗ ਨਾਲ ਅੰਕਤ ਕਰਨ ਦੇ ਉਪਰਾਲੇ ਨਾਲ ਕੀਤੀ। ਉਸਦਾ ਕਾਵਿਕ ਪ੍ਰਵਚਨ ਤਕਨੀਕ ਅਤੇ ਵਿਚਾਰਧਾਰਾ ਦੇ ਖ਼ੂਬਸੂਰਤ ਸੁਮੇਲ ਨੂੰ ਪ੍ਰਗਟ ਕਰਦਾ ਹੈ। ਤਕਨੀਕ ਦੀ ਮੁਹਾਰਤ ਅਵੱਸ਼ ਕਲਾ ਦੀ ਬੁਨਿਆਦੀ ਸ਼ਰਤ ਹੈ ਪਰ ਨਿਰੀ ਤਕਨੀਕ ਦੇ ਸਹਾਰੇ ਨਾ ਕੋਈ ਸ਼ਾਇਰ ਬਣ ਸਕਦਾ ਹੈ ਅਤੇ ਨਾ ਨਿਰੀ ਵਿਚਾਰਧਾਰਾ ਦੇ ਜ਼ੋਰ ਨਾਲ ਕੋਈ ਚਿੰਤਕ ਬਣ ਸਕਦਾ ਹੈ। ਅਸਲ ਵਿਚ ਇਹ ਦਰਸ਼ਨ ਗਿੱਲ ਦੇ ਕਾਵਿਸ਼ਾਸਤਰ ਦਾ ਮੀਰੀ ਗੁਣ ਹੈ ਜੋ ਉਸਨੂੰ ਆਪਣੀ ਨੌਜਵਾਨੀ ਦੇ ਦਿਨਾਂ ਵਿਚ ਮਾਰਕਸਵਾਦੀ ਫਲਸਫ਼ੇ ਅਤੇ ਪ੍ਰਗਤੀਵਾਦੀ ਲਹਿਰ ਦੇ ਨਿਕਟ ਸੰਪਰਕ ਤੋਂ ਪ੍ਰਾਪਤ ਹੋਇਆ ਹੈ। ਇਹਨਾਂ ਚਿੰਤਨ-ਧਾਰਾਵਾਂ ਨੇ ਸਾਹਿਤਕ ਕਿਰਤਾਂ ਵਿਚ ਵਿਚਾਰਧਾਰਾਈ ਚੇਤਨਾ ਅਤੇ ਸਮਾਜਕ ਪ੍ਰਤਿਬੱਧਤਾ ਉੱਤੇ ਜ਼ੋਰ ਦੇ ਕੇ ਸਾਹਿਤ ਨੂੰ ਜ਼ਿੰਦਗੀ ਦੇ ਮੂਲ ਸਰੋਕਾਰਾਂ ਨਾਲ ਜੋੜਨ ਦੀ ਚੇਤਨਾ ਜਗਾਈ ਸੀ। ਇਸ ਤਰ੍ਹਾਂ ਤਕਨੀਕ ਅਤੇ ਵਿਚਾਰਧਾਰਾ ਦਾ ਇਹ ਸੁਮੇਲ ਦਰਸ਼ਨ ਦੀ ਸ਼ਾਇਰੀ ਦੇ ਅਵਚੇਤਨ ਵਿਚ ਵਸ ਜਾਂਦਾ ਹੈ ਅਤੇ ਉਸਦੇ ਕਾਵਿਲੋਕ ਦਾ ਬੁਨਿਆਦੀ ਲੱਛਣ ਬਣ ਜਾਂਦਾ ਹੈ।

**ਜੰਗਲ ਦੀ ਅੱਗ** ਤੋਂ ਬਾਅਦ ਉਸੇ ਵਰ੍ਹੇ ਦਰਸ਼ਨ ਗਿੱਲ ਦਾ ਇਕ ਹੋਰ ਕਾਵਿ-ਸੰਗ੍ਰਹਿ **ਰੂਪ ਅਰੂਪ** ਪ੍ਰਕਾਸ਼ਤ ਹੋਇਆ। ਇਸ ਵਿਚ ਲੇਖਕ ਆਪਣੀ ਪਤਨੀ (ਮਨਜੀਤ) ਦੀ ਤ੍ਰਾਸਦਿਕ ਮੌਤ ਦਾ ਵੈਰਾਗਮਈ ਪ੍ਰਗਟਾਵਾ ਕਰਦਾ ਹੈ। ਇਹ ਪੁਸਤਕ ਉਸੇ ਦੀ ਯਾਦ ਨੂੰ ਸਮਰਪਤ ਹੈ। ਨਿਜੀ ਜ਼ਿੰਦਗੀ ਵਿਚ ਵਾਪਰੇ ਇਸ ਦੁਖਾਂਤ ਨੂੰ ਉਹ ਸ਼ਬਦਾਂ ਰਾਹੀਂ ਸੰਬੋਧਤ ਹੁੰਦਾ ਹੈ। ਪਰ ਇਸ ਵਿਚ ਵਿਜੋਗੀ ਸਥਿਤੀ ਅਤੇ ਡੂੰਘੀ ਭਾਵੁਕ ਵੇਦਨਾ ਦਾ ਆਪਮੁਹਾਰਾ ਪ੍ਰਗਟਾਵਾ ਨਿਜ ਤੋਂ ਪਾਰ ਜਾ ਕੇ ਸਾਧਾਰਣੀਕਰਣ ਦੀ ਅਵਸਥਾ 'ਤੇ ਅੱਪੜ ਜਾਂਦਾ ਹੈ। ਇਸ ਸੰਗ੍ਰਹਿ ਦੀਆਂ ਕਵਿਤਾਵਾਂ ਵਿਚ ਮੂਰਤੀਮਾਨ ਹੋਈ ਨਿਜੀ ਵੇਦਨਾ ਹਰ ਬੰਦੇ ਦੇ ਅੰਤਰਮਨ ਵਿਚ ਸੰਵੇਦਨਾ ਦੀਆਂ ਸੁਰਾਂ ਛੇੜਦੀ ਹੈ:

*ਤੇਰੇ ਤੇ ਮੇਰੇ ਵਿਚਕਾਰ, ਪਹਾੜ ਹੋਵੇਗਾ, ਜਾਂ ਸਮੁੰਦਰ!*
*ਪਹਾੜ, ਜੋ ਤੈਥੋਂ ਸਰ ਨਹੀਂ ਹੋਵੇਗਾ*
*ਸਮੁੰਦਰ ਜੋ ਮੈਥੋਂ ਤਰ ਨਹੀਂ ਹੋਵੇਗਾ...*

ਇਸ ਸੰਗ੍ਰਹਿ ਦੀ 'ਖ਼ਾਨਾਬਦੋਸ਼' ਕਵਿਤਾ ਇਸੇ ਤ੍ਰਾਸਦਿਕ ਅਹਿਸਾਸ ਨੂੰ ਸਰੋਦੀ ਢੰਗ ਨਾਲ ਮੂਰਤੀਮਾਨ ਕਰਦੀ ਹੈ। ਇਸ ਵਿਚ ਪਰਵਾਸ ਅਤੇ ਮੌਤ ਦੇ ਅਹਿਸਾਸ ਅਨੋਖੇ ਢੰਗ ਨਾਲ ਇਕ ਦੂਸਰੇ



ਵਿਚ ਰਲਗੱਡ ਹੋਕੇ ਮਾਰਮਿਕ ਵੇਦਨਾ ਦੀ ਸਥਿਤੀ ਨੂੰ ਪ੍ਰਗਟਾਉਂਦੇ ਹਨ:

*ਅਸੀਂ ਤਾਂ ਸੱਜਣ, ਤੁਰ ਚੱਲੇ ਹਾਂ / ਤੁਰ ਚੱਲੇ ਪਰਦੇਸ*
*ਅੱਜ ਤੋਂ ਨਾ ਕੋਈ ਨਗਰ ਅਸਾਡਾ / ਨਾ ਕੋਈ ਆਪਣਾ ਦੇਸ...*
*ਜ਼ਿੰਦਗੀ ਸਾਥੋਂ ਬੇਮੁਖ ਹੋਈ / ਮੌਤ ਨਾ ਆਵੇ ਮੇਚ...*

ਇਸ ਤਰ੍ਹਾਂ ਰੂਪ ਅਰੂਪ ਵਿਚਲੀ ਭਾਵੁਕ ਵੇਦਨਾ ਨਿਜ ਅਤੇ ਅਨਿਜ ਦੀ ਦੂਰੀ ਮੇਟ ਦਿੰਦੀ ਹੈ। ਕਿਸੇ ਉਰਦੂ ਸ਼ਾਇਰ ਨੇ ਸ਼ਾਇਦ ਅਜਿਹੀ ਸਥਿਤੀ ਵਿਚ ਹੀ ਇਹ ਸ਼ਿਅਰ ਲਿਖਿਆ ਸੀ- 'ਕਹਾਨੀ ਮੇਰੀ ਰੂਦਾਦੇ ਜਹਾਂ ਮਾਲੂਮ ਹੋਤੀ ਹੈ। ਜੋ ਵੀ ਸੁਨਤਾ ਹੈ ਉਸੀ ਕੀ ਦਾਸਤਾਂ ਮਾਲੂਮ ਹੋਤੀ ਹੈ'। ਇਸੇ ਕਿਸਮ ਦੀ ਮਨੋਸਥਿਤੀ ਇਸ ਸੰਗ੍ਰਹਿ ਦੀਆਂ ਕਵਿਤਾਵਾਂ ਵਿਚ ਉੱਘੜਵੇਂ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦੀ ਹੈ। ਇਸ ਕਾਵਿਸ਼ਾਸਤਰੀ ਚੇਤਨਾ ਦਾ ਪ੍ਰਗਟਾਵਾ ਦਰਸ਼ਨ ਗਿੱਲ ਦੀ ਸ਼ਾਇਰੀ ਵਿਚ ਸੁਚੇਤ ਤੌਰ 'ਤੇ ਵੀ ਸਾਮ੍ਹਣੇ ਆਉਂਦਾ ਹੈ। ਮਿਸਾਲ ਵਜੋਂ ਉਸਦੀ ਸਵੈ-ਸੰਬੋਧਤ ਕਵਿਤਾ ਦੀਆਂ ਕੁਝ ਪੰਗਤੀਆਂ ਪੇਸ਼ ਹਨ:

*ਜਦ ਸ਼ਬਦ, ਨਾਮ ਬਣਦਾ ਹੈ / ਸ਼ਾਂਤੀ ਉਪਜਦੀ ਹੈ!*
*ਜਦ ਸ਼ਬਦ, ਵਿਦਰੋਹ ਬਣਦਾ ਹੈ / ਤਾਂ ਲਹੂ ਉਗਲਦਾ ਹੈ।*

ਸ਼ਬਦ ਕਾਵਿਕ ਪ੍ਰਗਟਾਵੇ ਦੀ ਮੂਲ ਇਕਾਈ ਵੀ ਹੈ ਤੇ ਬੁਨਿਆਦੀ ਉਪਰਕਣ ਵੀ। ਪਰ ਇਸਦਾ ਮਹੱਤਵ ਉਦੋਂ ਹੀ ਉਜਾਗਰ ਹੁੰਦਾ ਹੈ ਜਦੋਂ ਇਹ ਅਰਥ-ਸਾਰਥਿਕਤਾ ਦਾ ਸੰਗਠਨ ਉਸਾਰਨ ਦਾ ਧਰਾਤਲ ਬਣਦਾ ਹੈ। ਸ਼ਬਦ ਦੀ ਸਿਰਜਣਾਤਮਕ ਸ਼ਕਤੀ ਦਾ ਇਹ ਅਹਿਸਾਸ ਸ਼ਬਦ ਨੂੰ ਨਿਰੋਲ ਤਕਨੀਕੀ ਉਪਕਰਣ ਵਜੋਂ ਗ੍ਰਹਿਣ ਕਰਨ ਦੀ ਬਜਾਏ ਜੀਵੰਤ ਅਨੁਭਵ ਜਾਂ ਵਿਚਾਰਧਾਰਾ ਨਾਲ ਜੋੜ ਦਿੰਦਾ ਹੈ। ਇਸੇ ਤਰ੍ਹਾਂ ਦਰਸ਼ਨ ਗਿੱਲ ਦੀ 'ਬਿੰਬ' ਕਵਿਤਾ ਅਰਥ-ਵਿਹੂਣੇ ਸ਼ਬਦਾਂ ਅਤੇ ਬੇ-ਚਿੰਤਨ ਬਿੰਬਾਂ ਦੀ ਮਾਇਆਵੀ ਖੇਡ ਨੂੰ ਨਕਾਰਦੀ ਹੈ ਅਤੇ ਸ਼ਾਇਰੀ ਨੂੰ ਜ਼ਿੰਦਗੀ ਦੇ ਸਦੀਵੀ ਪ੍ਰੇਰਣਾ ਸਰੋਤਾਂ ਨਾਲ ਜੋੜ ਦਿੰਦੀ ਹੈ। 'ਬਿੰਬ' ਕਵਿਤਾ ਦੀਆਂ ਨਿਮਨ-ਅੰਕਤ ਪੰਗਤੀਆਂ ਉਸਦੀ ਇਸੇ ਕਿਸਮ ਦੀ ਕਾਵਿ ਚੇਤਨਾ ਦਾ ਪ੍ਰਮਾਣ ਪੇਸ਼ ਕਰਦੀਆਂ ਹਨ:

*ਜਦ ਵੀ ਮੈਂ ਕੋਈ ਬਿੰਬ ਰਚਦਾ ਹਾਂ / ਚਿੰਤਨ ਮੇਰਾ ਮੂੰਹ ਚਿੜਾਏ!*
*ਬੇ-ਚਿੰਤਨ ਬਿੰਬਾਂ ਦੀ ਮਾਇਆ / ਕਵਿਤਾ ਮੈਨੂੰ ਰਾਸ ਨਾ ਆਏ!*

**ਜੰਗਲ ਦੀ ਅੱਗ** ਅਤੇ **ਰੂਪ ਅਰੂਪ** ਤੋਂ ਬਾਅਦ ਦਰਸ਼ਨ ਗਿੱਲ ਦੇ ਦੋ ਮਹੱਤਵਪੂਰਨ ਕਾਵਿ-ਸੰਗ੍ਰਹਿ **ਖ਼ਲੀਜ** (1978) ਅਤੇ **ਆਪਣੇ ਸਨਮੁੱਖ** (1980) ਸਾਮ੍ਹਣੇ ਆਉਂਦੇ ਹਨ। ਇਹਨਾਂ ਵਿਚ ਉਹ ਪਰਵਾਸ ਦੇ ਮੁੱਢਲੇ ਦੌਰ ਦੀ ਬੇਵਸਾਹੀ ਵਿਚੋਂ ਬਾਹਰ ਨਿਕਲ ਕੇ ਉੱਤਰੀ ਅਮਰੀਕਾ ਦੇ ਆਧੁਨਿਕ ਮਾਹੌਲ ਨੂੰ ਨਵੇਂ ਸਿਰਿਓਂ ਨਿਹਾਰਦਾ ਹੈ ਤਾਂ ਉਸਦਾ ਕਾਵਿ-ਅਨੁਭਵ ਵੀ ਨਵੇਂ ਦੌਰ ਵਿਚ ਪ੍ਰਵੇਸ਼ ਕਰਦਾ ਹੈ। ਇਸ ਨਵੇਂ ਮਾਹੌਲ ਵਿਚ ਉਸਨੂੰ ਇਕ ਪਾਸੇ ਰੋਮਾਨੀ ਸੁਪਨਿਆਂ ਦੇ ਟੁੱਟਣ ਦਾ ਝੋਰਾ ਵਿਆਪਦਾ ਹੈ ਤਾਂ ਦੂਸਰੇ ਪਾਸੇ ਮਾਨਵੀ ਰਿਸ਼ਤਿਆਂ ਦੀ ਜਟਿਲ ਰਾਜਨੀਤੀ ਅਤੇ ਪਰੰਪਰਕ ਜੀਵਨ-ਮੁੱਲਾਂ ਦੇ ਵਿਗਠਨ ਕਾਰਣ ਆਪੇ ਦੇ ਵਿਖੰਡਤ ਹੋਣ ਦਾ ਅਹਿਸਾਸ ਸਤਾਉਂਦਾ ਹੈ। **ਖ਼ਲੀਜ** ਕਾਵਿ-ਸੰਗ੍ਰਹਿ ਦੀ ਭੂਮਿਕਾ ਵਿਚ ਉਸਨੇ ਆਪਣੀ ਕਾਵਿ-ਚੇਤਨਾ ਦੇ ਨਵੇਂ ਪੜਾਉ ਨੂੰ ਨਿਮਨ-ਅੰਕਤ ਪੰਗਤੀਆਂ ਵਿਚ ਪੇਸ਼ ਕੀਤਾ ਹੈ:

"ਇਹਨਾਂ ਕਵਿਤਾਵਾਂ ਵਿਚ ਜਿੱਥੇ ਵਰਤਮਾਨ ਦੇ ਸੰਕਟ ਨੂੰ ਨਜਿੱਠਣ ਅਤੇ ਇਸਦੇ ਖ਼ੁਸ਼ਗਵਾਰ ਰੰਗਾਂ ਨੂੰ ਮਾਨਣ ਦੀ ਅਭਿਲਾਸ਼ਾ ਹੈ, ਉਥੇ ਭਵਿੱਖ ਵੱਲ ਵਿਹੰਦੀ ਨਜ਼ਰ ਕਿਸੇ ਟਕਰਾਉ ਤੇ ਇਕਾਗਰਤਾ ਦੀ ਤਲਾਸ਼ ਵੀ ਕਰ ਰਹੀ ਹੈ...ਇਸ ਪੜਾਅ 'ਤੇ ਮੇਰੀ ਕਵਿਤਾ ਸੋਚ ਤੇ ਭਾਵਾਂ ਦੇ ਦੋ ਕੰਢਿਆਂ ਵਿਚਕਾਰ ਵਗਦੀ ਨਿਰੰਤਰ ਨਦੀ ਵਾਂਗ ਹੈ, ਜਿਸਦੇ ਪਾਣੀਆਂ ਵਿਚ ਕਦੇ ਆਬਸ਼ਾਰਾਂ ਦਾ ਸ਼ੋਰ ਪੈਦਾ ਹੁੰਦਾ ਹੈ, ਹਲਚਲ ਮੱਚਦੀ ਹੈ ਤੇ ਕਦੇ ਮੈਦਾਨੀ ਨਦੀ ਦਾ ਟਿਕਾਉ ਪ੍ਰਾਪਤ ਹੁੰਦਾ ਹੈ।"

ਲੇਖਕ ਦਾ ਇਹ ਕਥਨ ਸ਼ਾਇਰਾਨਾ ਅੰਦਾਜ਼ ਵਿਚ ਉਸਦੀ ਕਾਵਿ-ਚੇਤਨਾ ਦੇ ਬਦਲੇ ਹੋਏ ਮੁਹਾਂਦਰੇ ਨੂੰ ਉਲੀਕਦਾ ਹੈ। ਇਕ ਪਾਸੇ ਅੰਤਰਮਨ ਦੀਆਂ ਸੋਚਾਂ ਅਤੇ ਦੂਸਰੇ ਪਾਸੇ ਬਾਹਰ ਦੀ ਹਕੀਕਤ

ਨਾਲ ਨਜਿੱਠਣ ਦੀ ਲਾਲਸਾ ਇਸਦਾ ਪ੍ਰੇਰਨਾ ਸਰੋਤ ਹਨ। ਇਸੇ ਦੁਫਾੜ ਦੀ ਸਥਿਤੀ ਨੂੰ ਹੀ ਸ਼ਾਇਦ ਉਸਨੇ ਖ਼ਲੀਜ ਆਖਿਆ ਹੈ-

*ਅੰਦਰ ਤੇ ਬਾਹਰ, ਵਿਚਕਾਰ, ਪਾਟਿਆ ਮੇਰਾ ਆਪਾ*
*ਦੋ ਅੱਤਾਂ ਵਿਚਕਾਰ, ਇਕ ਖ਼ਲੀਜ ਬਣਦਾ ਜਾ ਰਿਹਾ ਹੈ*

ਦਰਸ਼ਨ ਗਿੱਲ ਦੀ ਸ਼ਾਇਰੀ ਦਾ ਇਹ ਦੌਰ ਕਿਸੇ ਹੱਦ ਤਕ ਪ੍ਰਯੋਗਸ਼ੀਲ ਕਵਿਤਾ ਤੋਂ ਵੀ ਪ੍ਰਭਾਵਤ ਹੈ। ਇਸਦਾ ਮੁੱਖ ਕਾਰਣ ਪੰਜਾਬੀ ਵਿਚ ਇਸ ਲਹਿਰ ਦੇ ਪ੍ਰਵਰਤਕ ਰਵਿੰਦਰ ਰਵੀ ਨਾਲ ਉਸਦਾ ਨਿਕਟ ਸੰਪਰਕ ਵੀ ਮੰਨਿਆ ਜਾ ਸਕਦਾ ਹੈ। ਆਪਣੇ ਸਨਮੁੱਖ ਸੰਗ੍ਰਹਿ ਦੀਆਂ ਕਈ ਕਵਿਤਾਵਾਂ ਇਸੇ ਕਿਸਮ ਦੇ ਪ੍ਰਭਾਵ ਦਾ ਪ੍ਰਮਾਣ ਪੇਸ਼ ਕਰਦੀਆਂ ਹਨ। ਜਿਵੇਂ:

*ਕੋਨਾਂ ਤੇ ਪ੍ਰਤੀ ਕੋਨਾਂ ਦੇ ਵਿਚ / ਪੁੱਠਾ ਸਿੱਧਾ ਆਪਣਾ ਆਪਾ!*
*ਦੋ ਤੇ ਦੋ ਨਾ ਚਾਰ ਹੋਂਵਦ / ਗਣਿਤ ਨਹੀਂ ਜ਼ਿੰਦਗੀ ਦਾ ਖ਼ਾਸਾ*

ਤਾਂ ਵੀ ਦਰਸ਼ਨ ਗਿੱਲ ਦੇ ਵਿਚਾਰਧਾਰਾਈ ਅਵਚੇਤਨ ਨੂੰ ਇਹ ਰੰਗ ਬਹੁਤਾ ਰਾਸ ਨਹੀਂ ਆਉਂਦਾ। ਉਹ ਇਸ ਧਾਰਾ ਦੀਆਂ ਪ੍ਰਗਟਾਉ-ਜੁਗਤਾਂ ਨਾਲ ਸਾਂਝ ਪਾਉਂਦਾ ਹੈ ਪਰ ਇਸਦੇ ਵਿਚਾਰਧਾਰਾਈ ਆਧਾਰ ਨਾਲ ਰਚਨਾਤਮਕ ਬਹਿਸ ਵੀ ਕਰਦਾ ਹੈ। ਸੱਚ ਤਾਂ ਇਹ ਹੈ ਕਿ ਦਰਸ਼ਨ ਗਿੱਲ ਦੀ ਸ਼ਾਇਰੀ ਸਮੁੱਚੇ ਤੌਰ 'ਤੇ ਸਮਾਜਕ ਸਰੋਕਾਰਾਂ ਨਾਲ ਡੂੰਘੀ ਤਰ੍ਹਾਂ ਜੁੜੀ ਰਹਿੰਦੀ ਹੈ। ਆਪਣੇ ਸਨਮੁੱਖ ਸੰਗ੍ਰਹਿ ਦੀਆਂ ਕਈ ਕਵਿਤਾਵਾਂ - 'ਪੂਰਬ ਪੱਛਮ', 'ਕੈਬਰੇ', 'ਪਲਾਇਨ', 'ਨਾਨਕ', 'ਜ਼ਫ਼ਰਨਾਮਾ', 'ਉਲਝਣ' ਆਦਿ - ਚਿੰਤਨਸ਼ੀਲ ਢੰਗ ਨਾਲ ਸਮਕਾਲੀ ਯਥਾਰਥ ਨੂੰ ਸੰਬੋਧਤ ਹਨ। ਪਰਵਾਸ ਦੇ ਇਸ ਪੜਾਉ 'ਤੇ ਪਹੁੰਚ ਕੇ ਉਸਦਾ ਕਾਵਿ-ਅਨੁਭਵ ਵੀ ਇਕ ਨਵਾਂ ਮੋੜ ਕੱਟਦਾ ਹੈ। ਹੁਣ ਉਸਨੂੰ ਪਰਵਾਸ ਦੇ ਮੁੱਢਲੇ ਦੌਰ ਦੇ ਰੋਮਾਨੀ ਸੁਪਨੇ ਤਿੜਕਦੇ ਨਜ਼ਰ ਆਉਂਦੇ ਹਨ। ਨਿਮਨ-ਅੰਕਤ ਪੰਗਤੀਆਂ ਇਸੇ ਸਥਿਤੀ ਨੂੰ ਮੂਰਤੀਮਾਨ ਕਰਦੀਆਂ ਹਨ:

*ਲੱਖਾਂ ਸੁਪਨ ਸਿਰਜ ਕੇ ਯਾਰੋ / ਸੱਤ ਸਮੁੰਦਰ ਅੰਦਰ ਪਾ ਕੇ*
*ਵਿਚ ਵਿਮਾਨਾਂ ਸਗਲਾ ਅੰਬਰ ਗਾਹ ਕੇ*
*ਸੁਪਨ ਨਗਰ ਦੀ ਸਰਦਲ ਪੁੱਜੇ ਸਾਂ*
...
*ਪਰ ਹੁਣ ਸੁਪਨ-ਦੇਸ਼ ਦਾ, ਹਰ ਇਕ ਸੁਪਨਾ*
*ਇਕ ਇਕ ਕਰਕੇ ਕਿਰਦਾ ਜਾਂਦਾ!*

1984 ਵਿਚ ਪ੍ਰਕਾਸ਼ਤ ਕਾਲਾ ਸੂਰਜ ਕਾਵਿ-ਸੰਗ੍ਰਹਿ ਦਾ ਕਾਵਿਕ ਮੁਹਾਵਰਾ ਵੀ ਪ੍ਰਯੋਗਸ਼ੀਲ ਕਵਿਤਾ ਤੋਂ ਪ੍ਰਭਾਵਤ ਹੈ ਪਰ ਇਸਦੀ ਕਾਵਿ-ਵਸਤੂ ਸਮਾਜਕ ਯਥਾਰਥ ਨਾਲ ਆਪਣਾ ਜੀਵੰਤ ਰਿਸ਼ਤਾ ਉਸੇ ਤਰ੍ਹਾਂ ਕਾਇਮ ਰੱਖਦੀ ਹੈ। ਇਸ ਵਿਚ ਕੈਨੇਡਾ ਦੇ ਮੂਲ ਨਿਵਾਸੀਆਂ ਨਾਲ ਹੋਏ ਇਤਿਹਾਸਕ ਵਿਤਕਰੇ ਅਤੇ ਦਮਨ ਦੀ ਰੋਹਮਈ ਸੁਰ ਬੁਲੰਦ ਕੀਤੀ ਗਈ ਹੈ। ਇਸ ਵਿਚਲੀ ਕਵਿਤਾ 'ਉਕਾਬ ਦਾ ਗੀਤ' ਵਿਸ਼ੇਸ਼ ਤੌਰ 'ਤੇ ਇਸੇ ਸਥਿਤੀ ਦਾ ਮਾਰਮਿਕ ਪ੍ਰਗਟਾਵਾ ਹੈ। ਇਸ ਤੋਂ ਇਲਾਵਾ ਇਸ ਸੰਗ੍ਰਹਿ ਵਿਚ ਏਸ਼ੀਅਨ ਪਰਵਾਸੀਆਂ ਨਾਲ ਹੁੰਦੇ ਨਸਲਵਾਦੀ ਵਿਤਕਰੇ ਨੂੰ ਵੀ ਜ਼ੁਬਾਨ ਦਿੱਤੀ ਗਈ ਹੈ। 'ਕਾਲਾ ਸੂਰਜ' ਅਤੇ 'ਲਹੂ ਬੋਲਦਾ ਹੈ' ਨਜ਼ਮਾਂ ਇਸੇ ਰੋਹ-ਵਿਦਰੋਹ ਨੂੰ ਪ੍ਰਗਟਾਉਂਦੀਆਂ ਹਨ:

*ਗੋਰੀ ਨਸਲ ਦੇ ਹਾਮੀਓਂ, ਕਾਲੀ ਨਸਲ ਦੇ ਦੁਸ਼ਮਣੋਂ*
*ਭੂਰੀ ਨਸਲ ਦੇ ਦੋਖੀਓ, ਕੇਹੀ ਹੈ ਤੁਹਾਡੀ ਤਹਿਜ਼ੀਬ*
*ਦੂਜਿਆਂ ਦੀ ਤਹਿਜ਼ੀਬ ਕਿਉਂ, ਲਗਦੀ ਹੈ ਤੁਹਾਨੂੰ ਅਜੀਬ*

ਮਹੱਤਵਪੂਰਨ ਗੱਲ ਇਹ ਹੈ ਕਿ ਦਰਸ਼ਨ ਗਿੱਲ ਇਸ ਨਸਲਵਾਦੀ ਵਤੀਰੇ ਦੀ ਝਲਕ ਆਪਣੀ ਦੇਸੀ ਰਹਿਤਲ ਵਿਚ ਵੀ ਚੇਤੇ ਕਰਦਾ ਹੈ ਅਤੇ ਦਲਿਤਾਂ ਨਾਲ ਹੁੰਦੇ ਵਿਤਕਰੇ ਨੂੰ ਸਮਾਨੰਤਰ ਰੂਪ ਵਿਚ ਚਿਤਰਦਾ ਹੈ। ਇਹ ਉਸਦੀ ਵਿਚਾਰਧਾਰਾਈ ਚੇਤਨਾ ਦਾ ਹੀ ਪ੍ਰਗਟਾਵਾ ਹੈ।

1992 ਵਿਚ ਪ੍ਰਕਾਸ਼ਿਤ ਅੱਗ ਦਾ ਗੀਤ ਕਾਵਿ-ਸੰਗ੍ਰਹਿ ਦਰਸ਼ਨ ਗਿੱਲ ਦੇ ਕਾਵਿ-ਸਫ਼ਰ



ਦਾ ਇਕ ਹੋਰ ਮੀਲ ਪੱਥਰ ਬਣ ਕੇ ਸਾਮ੍ਹਣੇ ਆਉਂਦਾ ਹੈ। ਇਸ ਸੰਗ੍ਰਹਿ ਦੀਆਂ ਕਵਿਤਾਵਾਂ ਪੰਜਾਬ ਤ੍ਰਾਸਦੀ ਅਤੇ ਸੰਤਾਪ ਦੀ ਵੇਦਨਾ ਨੂੰ ਪ੍ਰਗਟਾਉਂਦੀਆਂ ਹਨ ਜਿਸਨੂੰ ਉਸਾਰਨ ਵਿਚ ਕੁਰਾਹੇ ਪਈ ਰਾਜਨੀਤੀ ਦੀਆਂ ਸ਼ਤਰੰਜੀ ਚਾਲਾਂ ਨੇ ਖਲਨਾਇਕੀ ਭੂਮਿਕਾ ਨਿਭਾਈ ਹੈ। ਇਸ ਸੰਗ੍ਰਹਿ ਦੀ ਪਹਿਲੀ ਗ਼ਜ਼ਲ ਦੀਆਂ ਨਿਮਨ-ਅੰਕਤ ਪੰਗਤੀਆਂ ਇਸੇ ਸਥਿਤੀ ਦੇ ਭਾਵੁਕ ਸੰਤਾਪ ਦਾ ਮਾਰਮਿਕ ਦ੍ਰਿਸ਼ ਸਿਰਜਣ ਵੱਲ ਰੁਚਿਤ ਹਨ-

*ਨਾ ਤੀਆਂ, ਨਾ ਸਾਂਝੀਆਂ, ਨਾ ਮੇਲੇ, ਨਾ ਸ਼ੋਰ।*
*ਕਿੱਥੋਂ ਚੜ੍ਹ ਕੇ ਆ ਗਿਆ, ਮੌਸਮ ਬਦਲੇ ਖੋਰ।*

ਇਸ ਪੁਸਤਕ ਵਿਚ ਗ਼ਜ਼ਲਾਂ ਵੀ ਹਨ, ਗੀਤ ਵੀ ਅਤੇ ਨਜ਼ਮਾਂ ਵੀ। ਇਹਨਾਂ ਵਿਚਲੀ ਕੇਂਦਰੀ ਥੀਮ ਤਾਂ ਭਾਵੇਂ ਮੁੱਖ ਤੌਰ 'ਤੇ ਪੰਜਾਬ ਸਮੱਸਿਆ ਦੁਆਲੇ ਹੀ ਘੁੰਮਦੀ ਹੈ ਪਰ ਗੀਤਾਂ ਵਿਚ ਕਿਧਰੇ ਕਿਧਰੇ ਪਿਆਰ ਅਨੁਭਵ ਦਾ ਸਰੋਦੀ ਪ੍ਰਗਟਾਵਾ ਵੀ ਸਾਹਮਣੇ ਆਉਂਦਾ ਹੈ। ਇਸ ਵਿਚਲੀਆਂ ਕਵਿਤਾਵਾਂ 'ਮੇਰਾ ਤੜਪਦਾ ਪੰਜਾਬ', 'ਕਦੋਂ ਮੁੱਕਣੀ ਰਾਤ' ਅਤੇ ਪਾਸ਼ ਦੇ ਨਾਂ ਸਮਰਪਤ ਕੀਤੀ ਗਈ ਕਵਿਤਾ 'ਅਸੀਂ ਮਿਲਾਂਗੇ ਸਾਥੀ' ਪੰਜਾਬ ਦੇ ਤਤਕਾਲੀਨ ਦੁਖਾਂਤ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਸਤੁਤ ਕਰਦੀਆਂ ਹਨ। ਅੱਤਵਾਦੀਆਂ ਹੱਥੋਂ ਰਵੀ ਅਤੇ ਪਾਸ਼ ਵਰਗੇ ਬੁੱਧੀਜੀਵੀਆਂ ਅਤੇ ਸ਼ਾਇਰਾਂ ਦਾ ਕਤਲ ਪੰਜਾਬ ਦੀ ਆਤਮਾ ਨੂੰ ਝੰਜੋੜਦਾ ਹੈ। ਇਸੇ ਰੋਹ-ਵਿਦਰੋਹ ਨੂੰ ਦਰਸ਼ਨ ਗਿੱਲ ਪਾਸ਼ ਦੇ ਹਵਾਲੇ ਨਾਲ ਜ਼ੁਬਾਨ ਦਿੰਦਾ ਹੈ:

*ਜਿਹਨਾਂ ਖੇਤਾਂ 'ਚ ਤੇਰਾ ਲਹੂ ਡੁਲ੍ਹਿਆ ਹੈ*
*ਉਹਨਾਂ ਖੇਤਾਂ 'ਚ ਹੀ, ਅਸੀਂ ਮਿਲਾਂਗੇ ਸਾਥੀ...*
*ਇਹ ਜੋ ਬਾਰੂਦ, ਸਾਡੇ ਵਿਹੜਿਆਂ ਵਿਚ*
*ਸਾਡੀਆਂ ਮਾਵਾਂ, ਸਾਡੀਆਂ ਭੈਣਾਂ / ਤੇ ਸਾਡੇ ਬੱਚਿਆਂ 'ਤੇ ਵਰ੍ਹ ਰਿਹਾ ਹੈ*
*ਇਹ ਸੱਤਾ ਦੀ ਹਵਸ ਦੀਆਂ ਲਪਟਾਂ ਹਨ*
*ਜੋ ਸਾਡੇ ਖੇਤਾਂ ਨੂੰ ਸਮੇਟਣ ਦੇ ਆਹਰ 'ਚ ਹਨ!*

2002 ਵਿਚ ਲੰਮੇ ਪਰਵਾਸ ਤੋਂ ਬਾਅਦ ਜਦੋਂ ਦਰਸ਼ਨ ਗਿੱਲ ਆਪਣੀ ਰਹਿਤਲ ਵਿਚ ਕੁਝ ਲੰਮੇਰਾ ਅਰਸਾ ਟਿਕਣ ਲਈ ਵਾਪਸ ਪਰਤਦਾ ਹੈ ਤਾਂ ਉਹ ਨਜ਼ਮ ਦੇ ਸਿਰਲੇਖ ਹੇਠਾਂ ਇਕ ਲੰਮੀ ਕਵਿਤਾ ਰਚਦਾ ਹੈ। ਪ੍ਰਗੀਤਕ ਸੰਵੇਦਨਾ ਅਤੇ ਦਾਰਸ਼ਨਿਕ ਗਹਿਰਾਈ ਨਾਲ ਲਬਰੇਜ਼ ਇਹ ਨਜ਼ਮ ਜਿਵੇਂ ਉਸ ਉੱਤੇ ਆਪਮੁਹਾਰੇ ਨਾਜ਼ਲ ਹੁੰਦੀ ਹੈ। ਇਹ ਉਸਦੇ ਹੁਣ ਤਕ ਦੇ ਕਾਵਿ-ਸੰਸਾਰ ਦੀ ਵਿਲੱਖਣ ਪ੍ਰਾਪਤੀ ਬਣ ਕੇ ਉਜਾਗਰ ਹੁੰਦੀ ਹੈ। ਇਸ ਵਿਚ ਸ਼ਾਇਰੀ, ਮੁਹੱਬਤ ਅਤੇ ਜ਼ਿੰਦਗੀ ਇਕ ਦੂਸਰੇ ਨਾਲ ਹਮ-ਕਲਾਮ ਹਨ। ਕਦੇ ਜ਼ਿੰਦਗੀ ਸ਼ਾਇਰੀ ਦਾ ਚਿਹਨ ਬਣ ਜਾਂਦੀ ਹੈ ਅਤੇ ਕਦੇ ਸ਼ਾਇਰੀ ਜ਼ਿੰਦਗੀ ਦਾ:

*ਜਦ ਨਜ਼ਮ ਆਈ ਤਾਂ ਮੈਂ ਕਿੰਨਾ ਹੀ ਚਿਰ ਸੋਚਦਾ ਰਿਹਾ :*
*ਸਿਧਾਂਤਾਂ ਬਾਰੇ, ਦਰਸ਼ਨ ਬਾਰੇ, ਜ਼ਿੰਦਗੀ ਬਾਰੇ*
*ਉਹ ਆਈ, ਬੈਠੀ, ਮੁਸਕਰਾਉਂਦੀ ਰਹੀ*
*ਨਜ਼ਮ ਜਦ ਵੀ ਆਉਂਦੀ ਹੈ, ਨਿੱਘ ਬਣ ਕੇ ਆਉਂਦੀ ਹੈ*
*ਆਪਣਾ ਮੋਹ ਬੋਲਾਂ ਰਾਹੀਂ ਪ੍ਰਗਟਾਉਂਦੀ ਹੈ*
*ਨਜ਼ਮ ਸਿਰਜਕ ਵੀ ਹੈ ਤੇ ਸਿਰਜਣਾ ਵੀ*

ਕੈਨੇਡਾ ਦੇ ਪਰਵਾਸੀ ਚਿੰਤਕ ਬਲਦੇਵ ਦੂਹੜੇ ਦੇ ਸ਼ਬਦਾਂ ਵਿਚ ਇਹ ਨਜ਼ਮ ਸਿਖਰ ਅਨੁਭਵ ਦੀ ਸ਼ਾਇਰੀ ਹੈ। ਇਸਦਾ ਆਪਣਾ ਅਨੋਖਾ ਅੰਦਾਜ਼ ਹੈ ਅਤੇ ਆਪਣੀ ਕਲਾਤਮਕ ਬੁਲੰਦੀ ਹੈ ਜੋ ਪਾਠਕ-ਸਰੋਤੇ ਨੂੰ ਕੀਲ ਲੈਂਦੀ ਹੈ। ਇਸ ਤਰ੍ਹਾਂ ਦਰਸ਼ਨ ਗਿੱਲ ਦੀ ਵੰਨ-ਸੁਵੰਨੀ ਕਾਵਿ-ਯਾਤਰਾ ਨੂੰ ਅੰਕਤ ਕਰਨ ਵਾਲੀ ਇਹ ਕਾਵਿ-ਪੁਸਤਕ ਨਜ਼ਮ ਦੀ ਤਲਾਸ਼ ਵਿਚ ਨਿਰੋਲ ਪਰਵਾਸ ਦੇ ਮਸਲਿਆਂ ਜਾਂ ਨਵੀਂ ਉੱਸਰ ਰਹੀ ਅਰਥ-ਵਿਵਸਥਾ ਕਾਰਣ ਦਿਨੋ ਦਿਨ ਜਟਿਲ ਹੋ ਰਹੇ ਮਾਨਵੀ ਰਿਸ਼ਤਿਆਂ ਨੂੰ ਹੀ ਸੰਬੋਧਤ ਨਹੀਂ ਹੁੰਦੀ ਸਗੋਂ ਵਿਛੋੜੇ ਦੇ ਦੁੱਖ-ਦਰਦ ਅਤੇ ਮੋਹ-ਮੁਹੱਬਤ ਨਾਲ ਲਰਜ਼ਦੇ ਪਲਾਂ ਦੀ ਸਰੋਦੀ ਦਾਸਤਾਨ ਵੀ ਬਿਆਨ ਕਰਦੀ ਹੈ। ਨਿਸ਼ਚੇ ਹੀ ਇਸ ਕਾਵਿ-ਪੁਸਤਕ ਦਾ ਸਵਾਗਤ ਕਰਨਾ ਬਣਦਾ ਹੈ। ☐☐

**[WZ 707, Street No. 18, Shiv Nagar, New Delhi-58]**

# ਪ੍ਰਤੀ ਉੱਤਰ : ਪੰਜਾਬੀ ਭਾਸ਼ਾ ਦਾ ਠੁੱਕ

ਜਗਜੀਤ ਬਰਾੜ

ਸਿਰਜਣਾ-140 ਵਿਚ ਛਪੇ ਮੇਰੇ 'ਸ਼ਬਦ ਸ਼ਾਸਤਰ' ਨਿਬੰਧ ਬਾਰੇ ਦੋ ਟਿੱਪਣੀਆਂ ਏਸੇ ਮੈਗਜ਼ੀਨ ਦੇ ਨਵੇਂ ਅੰਕ (ਨੰਬਰ 141) ਵਿਚ ਪ੍ਰਕਾਸ਼ਿਤ ਹੋਈਆਂ ਹਨ। ਉਹਨਾਂ ਵਿਚ ਪੇਸ਼ ਮੁੱਖ ਨੁਕਤਿਆਂ ਨੂੰ ਮੈਂ ਕ੍ਰਮਵਾਰ ਸੰਬੋਧਤ ਹਾਂ।

**ਦਰਸ਼ਨ ਸਿੰਘ ਧੀਰ ਦੀ ਟਿੱਪਣੀ:**

(1) ਮੇਰਾ ਲਿਖਿਆ 'ਅਨਪੜ੍ਹ' ਸ਼ਬਦ ਦਾ ਜੋੜ ਗ਼ਲਤ ਨਹੀਂ। ਟਿੱਪਣੀਕਾਰ ਨੇ ਦੋ ਅੰਗ੍ਰੇਜ਼ੀ[1]-ਪੰਜਾਬੀ ਕੋਸ਼ਾਂ ਵਿਚ ਇਸ ਸ਼ਬਦ ਦਾ ਜੋੜ 'ਅਣਪੜ੍ਹ' ਦਰਜ ਹੋਇਆ ਦੱਸਿਆ ਹੈ। ਆਓ ਹੁਣ ਇਹ ਦੋਵੇਂ ਕੋਸ਼ ਫੋਲੀਏ, ਅਤੇ ਚਾਰ ਹੋਰ ਸਰੋਤ ਵੀ।

(ੳ) PSUTB ਕੋਸ਼, ਪਹਿਲੀ ਛਾਪ, 1982, ਪੰਨਾ 555, illiterate, a. 1. ਅਨਪੜ੍ਹ, ਨਿਰੱਖਰ...ਇਹੀ ਕੋਸ਼, ਪੰਨਾ 1274, uneducated, a. ਅਨਪੜ੍ਹ, ਅਸਿੱਖਿਅਤ।

(ਅ) ਅੰਗ੍ਰੇਜ਼ੀ-ਪੰਜਾਬੀ ਕੋਸ਼, ਪੰਜਾਬੀ ਯੂਨੀਵਰਸਿਟੀ, ਚੌਥੀ ਸੋਧੀ ਛਾਪ, 1994, ਪੰਨਾ 329, illiterate, a ਅਨਪੜ੍ਹ, ਅਸਿੱਖਿਅਤ, ਉਜੱਡ, ਮੂੜ੍ਹ।

(ੲ) ਪੰਜਾਬੀ - ਅੰਗ੍ਰੇਜ਼ੀ ਕੋਸ਼, ਪੰਜਾਬੀ ਯੂਨੀਵਰਸਿਟੀ, ਪਹਿਲੀ ਛਾਪ, 1994, ਪੰਨਾ 7, ਅਨਪੜ੍ਹ, adj., illiterate, uneducated, unlettred.

(ਸ) ਪੰਜਾਬੀ-ਅੰਗ੍ਰੇਜ਼ੀ ਕੋਸ਼, ਸਿੰਘ ਬ੍ਰਦਰਜ਼, 1992, ਪੰਨਾ 40, ਅਨਪੜ੍ਹ, adj., uneducated, illiterate.

(ਹ) ਐਂਗਲੋ ਪੰਜਾਬੀ ਅਤੇ ਹਿੰਦੀ ਡਿਕਸ਼ਨਰੀ, ਭਾ: ਜਵਾਹਰ ਸਿੰਘ ਕਿਰਪਾਲ ਸਿੰਘ, 1955, ਪੰਨਾ 394, illiterate, a, ਅਨਪੜ੍ਹ, ਜਾਹਲ, ਅਤੇ

(ਕ) ਭਾਸ਼ਾ ਤੇ ਭਾਸ਼ਾ ਵਿਗਿਆਨ, ਡਾ. ਹਰਕੀਰਤ ਸਿੰਘ, ਲਾਹੌਰ ਬੁੱਕ ਸ਼ਾਪ, ਪੰਜਵੀਂ ਛਾਪ, 2002, ਪੰਨਾ 120 ਉੱਤੇ ਇਸ ਸ਼ਬਦ ਦਾ ਜੋੜ 'ਅਨਪੜ੍ਹ' ਦਰਜ ਹੈ।

(2) 'ਵਿਆਕਰਨ' ਅਤੇ 'ਉਦਾਹਰਣ' ਉਪਰਲੇ ਪਹਿਲੇ ਦੋਹਾਂ ਹੀ ਕੋਸ਼ਾਂ (ੳ) ਅਤੇ (ਅ), ਵਿਚ 'ਣ' ਨਾਲ ਦਰਜ ਹਨ, ਪਰ ਪੰਜਾਬੀ ਯੂਨੀਵਰਸਿਟੀ ਦੀ ਸ਼ਬਦ-ਜੋੜਾਂ ਪ੍ਰਤੀ ਕਮੇਟੀ (ਅੱਗੇ ਤੋਂ 'ਕਮੇਟੀ') ਹੇਠਲਾ ਨਿਯਮ ਗ੍ਰਹਿਣ ਕਰਨ ਦੀ ਸਿਫ਼ਾਰਸ ਕਰਦੀ ਹੈ: "ਕਿਸੇ ਵੀ ਪੰਜਾਬੀ ਸ਼ਬਦ ਵਿਚ /ਰ/, /ੜ/ ਤੇ /ਣ/ ਤੋਂ ਪਿਛੋਂ /ਣ/ ਨਹੀਂ ਉਚਾਰਿਆ ਜਾਂਦਾ, ਇਸ ਦੀ ਥਾਂ /ਨ/ ਆਉਂਦਾ ਹੈ[2]।" ਅੱਗੇ ਤੋਂ ਮੈਂ 'ਉਦਾਹਰਣ' ਵੀ 'ਨ' ਨਾਲ ਲਿਖਾਂਗਾ।

ਉਪਰੋਕਤ ਨਿਯਮ ਪ੍ਰਤੀ ਕਮੇਟੀ ਕਿਸੇ ਛੋਟ (exception) ਦਾ ਜ਼ਿਕਰ ਨਹੀਂ ਕਰਦੀ, ਪਰ ਕੁਝ ਸ਼ਬਦ ਅਜਿਹੇ ਵੀ ਤਾਂ ਹੋ ਸਕਦੇ ਹਨ ਜਿਹਨਾਂ ਵਿਚ 'ਣ', 'ਨ' ਨਾਲ ਵਟਾਉਣ ਕਰਕੇ ਅਰਥ ਬਿਲਕੁਲ ਬਦਲ ਜਾਣ। ਉਦਾਹਰਨ ਵਜੋਂ ਵੇਖੋ 'ਨਿਰਣੀਤ'। ਜੇ ਇਹ ਸ਼ਬਦ 'ਨਿਰਨੀਤ' ਲਿਖਿਆ ਜਾਵੇ ਤਾਂ ਇਸਦੇ ਅਰਥ 'ਬਿਨਾਂ ਨੀਤ' ਬਣ ਜਾਂਦੇ ਹਨ। ਏਥੇ ਮੇਰਾ ਭਾਵ ਇਹ ਹਰਗਿਜ਼ ਨਹੀਂ ਕਿ ਇਕ ਸ਼ਬਦ ਬਹੁ-ਅਰਥੀ ਨਹੀਂ ਹੋ ਸਕਦਾ। ..ਸ਼ਬਦ-ਜੋੜਾਂ ਪ੍ਰਤੀ ਜਿਹੜੀ ਗੱਲ ਮੈਂ ਕੀਤੀ ਸੀ ਉਹ ਇਹ ਸੀ ਕਿ ਲੇਖਕ ਨੂੰ ਇਕ ਹੀ ਸ਼ਬਦ ਵੱਖ ਵੱਖ ਜੋੜਾਂ ਨਾਲ ਨਹੀਂ ਲਿਖਣਾ ਚਾਹੀਦਾ। ਟਕਸਾਲੀ ਸ਼ਬਦ-ਜੋੜਾਂ ਦੀ ਗ਼ੈਰਹਾਜ਼ਰੀ ਵਿਚ ਸਾਨੂੰ ਅਸੰਗਤਾ ਤੋਂ ਬਚਣ ਦੀ ਲੋੜ ਹੈ। ਅਸੰਗਤਾ ਤੋਂ ਬਚਣ ਦੀ ਲੋੜ ? ਇਹ ਤਾਂ ਅਜੇ ਸਾਡੇ ਸ਼ਬਦ-ਸਰੋਤਾਂ ਵਿਚੋਂ ਹੀ ਨਿਕਲਣ ਤੋਂ ਇਨਕਾਰੀ ਹੈ। ਵੇਖੋ:

ਕਮੇਟੀ ਦਾ ਉਪਰੋਕਤ ਨਿਯਮ, ਪੰਜਾਬੀ ਯੂਨੀਵਰਸਿਟੀ ਦੀ 1990 ਵਿਚ ਛਾਪੀ ਪੁਸਤਕ ਵਿਚ ਦਰਜ ਹੈ। ਪਰ 1994 ਵਿਚ, ਇਹ ਪੁਸਤਕ ਛਪਣ ਤੋਂ ਚਾਰ ਸਾਲ ਬਾਅਦ, ਇਸੇ ਯੂਨੀਵਰਸਿਟੀ ਦਾ ਹੀ ਛਾਪਿਆ ਇਕ ਕੋਸ਼, ਕਥਿਤ ਨਿਯਮ ਦੀ ਪਾਲਣਾ ਵੀ ਕਰਦਾ ਹੈ ਤੇ ਉਲੰਘਣਾ ਵੀ, ਅਤੇ



ਉਹ ਵੀ ਇੱਕੋ ਪੰਨੇ ਉੱਤੇ। ਵੇਖੋ 'ਪਰਿਣਾਮ' ਅਤੇ 'ਪਰਿਨਾਮ', ਪੰਜਾਬੀ-ਅੰਗ੍ਰੇਜ਼ੀ ਕੋਸ਼, ਪੰਨਾ 562।

(3) ਆਪਣੇ ਆਪ ਵਿਚ ਹਰ ਸ਼ਬਦ ਸਹੀ ਹੈ। ਸ਼ਬਦ-ਭੰਡਾਰ ਦੀ ਵੰਨਗੀ ਭਾਸ਼ਾ ਦੀ ਅਮੀਰੀ ਦਾ ਮਾਪ ਹੈ। ਕਿਸੇ ਸ਼ਬਦ ਦੇ ਸਹੀ ਜਾਂ ਨਾ ਸਹੀ ਹੋਣ ਦੀ ਜੋ ਗੱਲ ਮੈਂ ਕੀਤੀ ਸੀ, ਉਹ ਵਰਤੋਂ ਦੇ ਪ੍ਰਕਰਨ ਵਿਚ ਕੀਤੀ ਸੀ। ਪ੍ਰਮਾਣ ਵਜੋਂ ਮੈਂ 'ਨਿਸੋਤ' ਵਿਚ ਛਪੀ ਕਵਿਤਾ ਦੀ ਇਕ ਟੂਕ ਵਿਚ ਕੇਵਲ ਇਕ ਸ਼ਬਦ ਬਦਲਕੇ ਵਸਤੂਵਾਚਕ ਅਰਥਾਂ ਦਾ ਹੀ ਨਹੀਂ, ਸੁਝਾਵਾਚਕ ਅਰਥਾਂ ਦਾ ਵੀ ਫਰਕ ਦੱਸਿਆ ਸੀ। ਪਰ ਇਸ ਟਿੱਪਣੀ ਤੋਂ ਪ੍ਰਤੱਖ ਹੈ ਕਿ ਧੀਰ ਜੀ ਵਰਗੇ ਕੁਝ ਸੱਜਣ ਇਸ ਵਿਚਾਰ ਪ੍ਰਤੀ ਅਜੇ ਵੀ ਸਪੱਸ਼ਟ ਨਹੀਂ। ਸੋ ਇਕ ਵਾਰ ਫਿਰ ਯਤਨ ਕਰਦਿਆਂ, ਹੇਠਲੇ ਤਿੰਨ ਵਾਕ ਪੇਸ਼ ਕਰਦਾ ਹਾਂ। ਵੇਖੋ: ਰਾਮ ਸਿੰਘ ਨੇ ਉਸ ਮਨੁੱਖ ਦੀ ਜਾਣ-ਪਛਾਣ ਕਰਾਉਂਦਿਆਂ ਕਿਹਾ

(ੳ) ਇਹ ਮੇਰਾ ਬਾਪੂ ਹੈ।

(ਅ) ਇਹ ਮੇਰੇ ਪਿਤਾ ਜੀ ਹਨ।

(ੲ) ਇਹ ਮੇਰੀ ਮਾਂ ਦਾ ਪਤੀ ਹੈ।

ਇਹਨਾਂ ਵਿਚੋਂ ਸਹੀ ਕਿਹੜਾ ਸ਼ਬਦ/ਵਾਕਾਂਸ਼ ਹੈ ? ਬਾਪੂ ? ਪਿਤਾ ਜੀ ? ਮਾਂ ਦਾ ਪਤੀ ? ਤਿੰਨਾਂ ਵਿਚੋਂ ਕੋਈ ਵੀ ਸਹੀ ਹੋ ਸਕਦਾ ਹੈ, ਤੇ ਨਹੀਂ ਵੀ। ਜੇ ਰਾਮ ਸਿੰਘ ਪਿੰਡ ਦਾ ਜੰਮ-ਪਲ ਅਤੇ ਅਨਪੜ੍ਹ ਹੈ ਤਾਂ 'ਬਾਪੂ' ਸਹੀ ਹੈ, ਜੇ ਉਹ ਪੜ੍ਹਿਆ-ਲਿਖਿਆ ਹੈ ਤਾਂ 'ਪਿਤਾ ਜੀ', ਪਰ ਜੇ ਉਸਦੀ ਮਾਂ ਦਾ ਦੂਜਾ ਵਿਆਹ ਹੈ ਤਾਂ 'ਮਾਂ ਦਾ ਪਤੀ'। 'ਬਾਪੂ' ਅਤੇ 'ਪਿਤਾ' ਸ਼ਬਦਾਂ ਦੇ ਵਸਤੂਵਾਚਕ ਅਰਥ ਤਾਂ ਇੱਕੋ ਹਨ, ਪਰ ਸੁਝਾਵਾਚਕ ਅਰਥ ਇੱਕੋ ਨਹੀਂ। ਸ਼ਬਦ ਦਾ ਸਹੀ ਹੋਣਾ ਇਸ ਗੱਲ 'ਤੇ ਨਿਰਭਰ ਹੈ ਕਿ ਲੇਖਕ ਕਿਹੜੇ ਅਰਥ ਸੰਚਾਰ (convey) ਕਰਨਾ ਚਾਹੁੰਦਾ ਹੈ।

(4) ਮੇਰਾ ਵਾਕ 'ਫਿਰ ਵੀ ਲੇਖਕ ਦਾ ਫਰਜ਼ ਬਣਦਾ ਹੈ ਕਿ ਉਹ ਆਪਣੀ ਰਚਨਾ ਵੱਧ ਤੋਂ ਵੱਧ ਸਮਝਣ ਯੋਗ (ਤੇ ਅਸਰ ਵਾਲੀ) ਬਣਾਵੇ' ਬਿਲਕੁਲ ਦਰੁਸਤ ਹੈ। ਇਸਦੇ ਸਮਝਣ ਲਈ, ਲਿਖਤ ਵਿਚ ਬਰੈਕਟ ਦੀ ਵਰਤੋਂ ਦਾ ਮਹੱਤਵ ਜਾਣਨ ਦੀ ਲੋੜ ਹੈ। ਬਰੈਕਟ ਵਿਚ ਉਹ ਵਾਕਾਂਸ਼ ਜਾਂ ਉਪਵਾਕ ਲਿਖਿਆ ਜਾਂਦਾ ਹੈ ਜਿਸਦਾ ਭਾਵ ਸਮੁੱਚੇ ਵਾਕ ਦੇ ਅਰਥ ਦਾ ਮਾਤਹਿਤ (subordinate) ਹੋਵੇ। ਇਸ ਚਿੰਨ੍ਹ ਦੀਆਂ ਹੋਰ ਵੀ ਵਰਤੋਂ ਹਨ। ਲੇਖਕ ਲਈ ਰਚਨਾ ਨੂੰ ਸਮਝਣ ਯੋਗ ਬਣਾਉਣ ਦਾ ਕਾਰਜ 'ਅਸਰਦਾਇਕ' ਬਣਾਉਣ ਦੇ ਕਾਰਜ ਤੋਂ ਵਧੇਰੇ ਮਹੱਤਵ ਰਖਦਾ ਹੈ। ਲੇਖਕ, ਆਪਣਾ ਪਾਠਕ-ਗਣ ਧਿਆਨ ਵਿਚ ਰੱਖਕੇ ਸੁਖਾਲੀ ਪਰ ਯੋਗ ਸ਼ਬਦਾਵਲੀ ਅਤੇ ਸ਼ੁੱਧ ਵਿਆਕਰਨ ਵਰਤਕੇ, ਰਚਨਾ ਸਮਝਣ ਵਿਚ ਸੌਖ ਤਾਂ ਪੈਦਾ ਕਰ ਸਕਦਾ ਹੈ, ਪਰ ਪਾਠਕ-ਵਿਸ਼ੇਸ਼ ਉੱਤੇ ਰਚਨਾ ਦਾ ਅਸਰ ਉਸਦੇ ਵੱਸ ਨਹੀਂ। ਅਸਰ ਤਾਂ ਰਚਨਾ ਪ੍ਰਤੀ ਹਰ ਪਾਠਕ ਦੀ ਆਪਣੀ ਨਿੱਜੀ ਪ੍ਰਤਿਕਿਰਿਆ (response) 'ਤੇ ਨਿਰਭਰ ਹੈ, ਜਿਵੇਂ ਇਸ ਟਿੱਪਣੀਕਾਰ ਉੱਤੇ ਮੇਰੇ ਨਿਬੰਧ ਦਾ ਅਸਰ ਉਸਦੇ ਆਪਣੇ ਵੱਸ ਸੀ, ਮੇਰੇ ਨਹੀਂ। ਕਿਸੇ ਵੀ ਰਚਨਾ ਦਾ ਅਸਰ ਹਰ ਪਾਠਕ 'ਤੇ ਇੱਕੋ ਜਿੰਨਾ ਅਤੇ ਇੱਕੋ ਤਰ੍ਹਾਂ ਦਾ ਨਹੀਂ ਹੋ ਸਕਦਾ। ਲੇਖਕ ਤਾਂ ਇਹ ਜਾਣ ਹੀ ਨਹੀਂ ਸਕਦਾ ਕਿ ਉਸਨੂੰ ਕੌਣ ਪੜ੍ਹੇਗਾ, ਤੇ ਕੌਣ ਨਹੀਂ।

(5) ਟਿੱਪਣੀਕਾਰ ਨੇ 'ਲੇਖਕ ਦੇ ਮਨ ਵਿਚ ਸੰਗੀਤ ਚੱਲਣ' ਦੀ ਜਿਹੜੀ ਗੱਲ ਕੀਤੀ ਹੈ ਉਸਤੋਂ ਸ਼ਾਇਦ ਉਸਦਾ ਭਾਵ ਲਿਖਣ-ਸ਼ੈਲੀ (diction) ਤੋਂ ਹੈ, ਜੋ ਇਕ ਤਰ੍ਹਾਂ ਨਾਲ ਲੇਖਕ ਦਾ ਹਸਤਾਖ਼ਰ ਹੈ। ਇਸ ਨਿਬੰਧ ਵਿਚ ਮੈਂ ਸ਼ੈਲੀ ਦੀ ਗੱਲ ਨਹੀਂ ਤੋਰੀ। ਜੋ ਗੱਲ ਮੈਂ ਤੋਰੀ ਸੀ ਉਹ ਸੀ 'ਵਖਰੇਵਿਆਂ ਤੇ ਭਿੰਨਤਾਵਾਂ' ਵਰਗੀ ਸ਼ਬਦ-ਚੋਣ ਦੀ, ਅਤੇ ਅਰਥ-ਧੁੰਦਲਾਉਂਦੀ ਸ਼ਬਦਾਵਲੀ ਦੀ।

(6) ਟਿੱਪਣੀ ਦੇ ਸੁਝਾਅ ਦੇ ਉਲਟ, ਮੇਰੇ ਇਕ ਵਾਕ ਵਿਚੋਂ 'ਤਾਂ' ਕੱਟਣਾ ਠੀਕ ਨਹੀਂ। ਏਥੇ 'ਤਾਂ' ਇਕ ਹੈਰਤ ਵਾਲਾ ਪ੍ਰਭਾਵ ਪੈਦਾ ਕਰਨ ਲਈ ਜ਼ਰੂਰੀ ਹੈ।

(7) ਕਰਤਾ-ਕਿਰਿਆ ਵਚਨ ਦੀ ਸਮਤਾ (agreement), ਕਰਤਾ ਦੇ ਜਾਨਦਾਰ ਜਾਂ ਬੇਜਾਨ ਹੋਣ 'ਤੇ ਨਿਰਭਰ ਨਹੀਂ। ਆਓ ਇਸੇ ਹੀ ਟਿੱਪਣੀ ਵਿਚ, ਜਾਨਦਾਰ ਅਤੇ ਬੇਜਾਨ ਕਰਤਿਆਂ

ਦੀ ਕਰਤਾ-ਕਿਰਿਆ ਸਮਤਾ ਦੇ ਵੱਖਰੇ ਹੋਣ ਦੇ ਪ੍ਰਮਾਣ ਵਜੋਂ ਵਰਤੇ, ਦੋ ਵਾਕ ਵਿਚਾਰੀਏ:

(ੳ) ਇਥੇ ਦਾਲਾਂ, ਸ਼ੱਕਰ ਤੇ ਗੁੜ ਸਸਤੇ ਵਿਕਦੇ ਹਨ।

(ਅ) ਕਲ੍ਹ (sic)[3] ਮਾਸੀ ਤੇ ਮਾਸੜ ਮੈਨੂੰ ਮਿਲਣ ਆਏ ਸਨ।

ਵਾਕ (ੳ) ਸਬੰਧੀ ਟਿੱਪਣੀਕਾਰ ਪਹਿਲਾਂ ਇਹ ਸੁਆਲ ਪਾਉਂਦਾ ਹੈ: "ਇਸ ਵਾਕ ਦਾ ਇਹ ਅਰਥ ਤਾਂ ਨਹੀਂ ਬਣ ਜਾਵੇਗਾ ਕਿ ਇਥੇ ਕਈ ਤਰ੍ਹਾਂ ਦੇ ਗੁੜ ਹਨ, ਜਿਹੜੇ ਸਸਤੇ ਵਿਕਦੇ ਹਨ?" ਫਿਰ ਉਹ ਆਪੇ ਹੀ ਇਸਦਾ ਉੱਤਰ ਹਾਂ ਵਿਚ ਦੇ ਲੈਂਦਾ ਹੈ। ਇਹ ਨਿਰਨਾ ਨਿਰਾ ਭੁਲਾਵਾ ਹੈ। ਕਿਉਂ? ਇਸ ਲਈ ਕਿ ਟਿੱਪਣੀਕਾਰ ਮੁਕੰਮਲ ਵਾਕ ਦਾ ਅਰਥ ਕੇਵਲ ਯੋਜਕ 'ਤੇ' ਤੋਂ ਬਾਅਦ ਦੇ ਉਪਵਾਕ (ਗੁੜ ਸਸਤੇ ਵਿਕਦੇ ਹਨ) ਤੋਂ ਹੀ ਕੱਢ ਲੈਂਦਾ ਹੈ। ਜੇ ਵਾਕ (ਅ) ਦੇ ਅਰਥ ਵੀ ਇਸੇ ਪ੍ਰਕਾਰ ਕਰੀਏ ਤਾਂ ਇਸ ਵਾਕ ਦੇ ਯੋਜਕ 'ਤੇ' ਤੋਂ ਬਾਅਦ ਦੇ ਉਪਵਾਕ (ਮਾਸੜ ਮੈਨੂੰ ਮਿਲਣ ਆਏ ਸਨ) ਦਾ ਭਾਵ ਵੀ ਮੈਨੂੰ ਕਈ (ਤਰ੍ਹਾਂ ਦੇ) ਮਾਸੜ ਮਿਲਣ ਆਏ ਸਨ ਹੋਵੇਗਾ।

ਆਓ ਹੁਣ ਟਿੱਪਣੀਕਾਰ ਦਾ ਸੁਝਾਅ ਵੀ ਮੰਨ ਕੇ ਵੇਖੀਏ। ਉਸ ਅਨੁਸਾਰ ਕਰਤਾ ਤੇ ਕਿਰਿਆ ਦੇ ਵਚਨ ਦੀ ਸਮਤਾ ਦਾ ਨਿਯਮ, ਕਰਤਾ ਦੇ ਜਾਨਦਾਰ ਜਾਂ ਬੇਜਾਨ ਹੋਣ 'ਤੇ ਨਿਰਭਰ ਹੈ। ਜੇ ਇਹ ਠੀਕ ਹੈ ਤਾਂ ਫਿਰ ਅਜਿਹੇ ਵਾਕ ਦਾ ਕੀ ਕਰਾਂਗੇ ਜਿਸ ਵਿਚ ਜਾਨਦਾਰ ਕਰਤਾ (ਕਰਤੇ) ਵੀ ਹੈ ਤੇ ਬੇਜਾਨ ਵੀ? ਇਸ ਸਬੰਧ ਵਿਚ ਹੇਠਲੇ ਚਾਰ ਵਾਕ ਵਿਚਾਰਨਾ ਕਿ ਕਿਹੜਾ/ਕਿਹੜੇ ਸਹੀ ਹਨ? (ੳ) ਮੈਨੂੰ ਗੁੜ ਤੇ ਮਾਸੀ ਪਿਆਰੀ ਲਗਦੀ ਹੈ। (ਅ) ਮੈਨੂੰ ਮਾਸੀ ਤੇ ਗੁੜ ਪਿਆਰਾ ਲਗਦਾ ਹੈ। (ੲ) ਮੈਨੂੰ ਗੁੜ ਤੇ ਮਾਸੀ ਪਿਆਰੇ ਲਗਦੇ ਹਨ। (ਸ) ਮੈਨੂੰ ਮਾਸੀ ਤੇ ਗੁੜ ਪਿਆਰੇ ਲਗਦੇ ਹਨ!...ਮੇਰਾ ਵਿਸ਼ਵਾਸ ਹੈ ਕਿ ਤੁਸੀਂ ਸਹੀ ਵਾਕ ਬੜੀ ਸੌਖ ਨਾਲ ਪਛਾਣ ਲਏ ਹਨ। ਜਿਸ ਵਾਕ ਵਿਚ ਯੋਜਕ 'ਤੇ' ਲਗਦਾ ਹੈ, ਉਸ ਵਿਚ ਕਰਤਿਆਂ ਦੀ ਤਰਤੀਬ ਬਦਲਣ ਨਾਲ ਕਰਤਾ-ਕਿਰਿਆ ਵਚਨ ਦੀ ਸਮਤਾ ਵਿਚ ਕੋਈ ਫ਼ਰਕ ਨਹੀਂ ਪੈਂਦਾ।

ਸੰਭਵ ਹੈ ਇਸ ਟਿੱਪਣੀ ਵਿਚ ਪ੍ਰਗਟ ਕੀਤਾ ਕਰਤਾ-ਕਿਰਿਆ ਵਚਨ ਪ੍ਰਤੀ ਸਮਤਾ ਦਾ ਭੁਲੇਖਾ ਯੋਜਕ 'ਤੇ' ਅਤੇ 'ਜਾਂ' ਦੀ ਵਰਤੋਂ ਦੇ ਅੰਤਰ ਕਾਰਨ ਹੋਵੇ। ਜਿਸ ਵਾਕ ਵਿਚ ਯੋਜਕ 'ਜਾਂ' ਵਰਤਿਆ ਜਾਂਦਾ ਹੈ, ਉਸ ਵਿਚ ਕਿਰਿਆ ਦੇ ਵਚਨ ਦੀ ਸਮਤਾ 'ਜਾਂ' ਤੋਂ ਬਾਅਦ ਦੇ ਕਰਤਾ-ਵਚਨ ਨਾਲ ਹੁੰਦੀ ਹੈ। ਅਗਲੇ ਚਾਰ ਵਾਕ ਵੇਖਣਾ: (ੳ) ਇਥੇ ਦਾਲਾਂ, ਸ਼ੱਕਰ ਜਾਂ ਗੁੜ ਸਸਤਾ ਵਿਕਦਾ ਹੈ। (ਅ) ਇਥੇ ਸ਼ੱਕਰ, ਗੁੜ ਜਾਂ ਦਾਲਾਂ ਸਸਤੀਆਂ ਵਿਕਦੀਆਂ ਹਨ। (ੲ) ਮਾਸੀ ਜਾਂ ਮਾਸੜ ਮੈਨੂੰ ਮਿਲਣ ਆਇਆ ਸੀ। (ਸ) ਮਾਸੜ ਜਾਂ ਮਾਸੀ ਮੈਨੂੰ ਮਿਲਣ ਆਈ ਸੀ। (ੳ), (ੲ), ਅਤੇ (ਸ) ਵਾਕਾਂ ਵਿਚ ਆਖ਼ਰੀ ('ਜਾਂ' ਤੋਂ ਬਾਅਦ ਦਾ) ਕਰਤਾ ਇਕਵਚਨ ਹੈ ਅਤੇ ਕਿਰਿਆ ਵੀ। ਵਾਕ (ਅ) ਵਿਚ ਆਖ਼ਰੀ ਕਰਤਾ ਬਹੁਵਚਨ ਹੈ ਅਤੇ ਕਿਰਿਆ ਵੀ। ਫਿਰ ਵੀ ਜੇ ਟਿੱਪਣੀਕਾਰ ਇਸ ਵਿਸ਼ੇ 'ਤੇ ਕੋਈ ਪ੍ਰਮਾਣਕ ਹਵਾਲਾ ਦੇ ਸਕੇ ਤਾਂ ਮੈਂ ਆਪਣੇ ਵਿਚਾਰ ਬਦਲਣ ਲਈ ਤਿਆਰ ਹਾਂ।

**ਸਤਿੰਦਰਪਾਲ ਸਿੰਘ ਦੀ ਟਿੱਪਣੀ:**

ਇਸ ਟਿੱਪਣੀ ਵਿਚ, ਟਿੱਪਣੀਕਾਰ ਦੇ ਕਥਨ ਦੇ ਉਲਟ, ਮੈਨੂੰ 'ਵਾਲ ਦੀ ਖੱਲ ਲਾਹੁਣ ਵਾਲੀ' ਕੋਈ ਬਾਤ ਨਜ਼ਰ ਨਹੀਂ ਆਈ। ਅਜੇਹਾ ਕਾਰਜ ਕੇਵਲ ਕਿਸੇ ਨਿਪੁੰਨ ਸਰਜਨ ਦੇ ਹੱਥ ਹੀ ਕਰ ਸਕਦੇ ਹਨ, ਮਾਹਰ ਕਸਾਈ ਦੇ ਨਹੀਂ। ਮੈਂ ਏਸ ਟਿੱਪਣੀ 'ਚੋਂ ਦਲੀਲ ਨਾਲ ਪੇਸ਼ ਕੀਤੀ ਰਾਇ ਟੋਲਦਾ ਰਿਹਾ ਹਾਂ, ਪਰ ਮੈਨੂੰ ਲੱਭੇ ਹਨ ਨੌਂ ਦਾਅਵੇ (assertions), ਇਕ ਦੋਸ਼, ਇਕ ਖ਼ਬਰਦਾਰੀ, ਤੇ ਇਕ ਸੁਝਾਅ।

ਕੋਈ ਵੀ ਪੁਸਤਕ ਓਨਾ ਚਿਰ ਨਹੀਂ ਖਰੀਦੀ ਜਾ ਸਕਦੀ ਜਿੰਨਾ ਚਿਰ ਉਹ ਛਪਦੀ ਨਹੀਂ। ਜਦ ਸੁਝਾਇਆ ਸ਼ਬਦ ਜੋੜ ਕੋਸ਼ ਛਪ ਜਾਵੇਗਾ, ਉਹ ਆਪ ਵੀ ਖਰੀਦ ਲਵੇ; ਮੈਂ ਤਾਂ ਖਰੀਦਾਂਗਾ ਹੀ। ਮੇਰੇ ਲਈ 'ਭਾਸ਼ਾ ਤੇ ਵਿਆਕਰਣ (Sic) ਦੇ ਮੁੱਢਲੇ (Sic) ਨਿਯਮਾਂ ਬਾਰੇ ਸੁਚੇਤ' ਰਹਿਣ ਵਾਲੀ ਬਾਤ ਸ਼ਾਇਦ ਵਾਜਬ ਹੈ ਜਾਂ ਨਹੀਂ, ਪਰ ਰਾਣੀ ਨੂੰ ਆਪਣਾ ਅੱਗਾ ਢਕਣ ਬਾਰੇ ਛੇਤੀ ਹੀ ਕੁਝ ਕਰਨ ਦੀ ਲੋੜ ਹੈ। ਜਿਥੋਂ ਤਾਈਂ ਦੋਸ਼ ਦਾ ਸਬੰਧ ਹੈ, ਮੈਂ ਨਿਬੰਧ ਕੇਵਲ ਸਾਹਿਤਕ ਸੇਵਾ ਲਈ ਲਿਖਿਆ ਸੀ,



ਕਿਸੇ ਵਿਅਕਤੀ-ਵਿਸ਼ੇਸ਼ ਨੂੰ ਵਿਸ਼ੇਸ਼ਤਾ ਦਾ ਭਰਮ ਪਾਉਣ ਲਈ ਨਹੀਂ। ਉਂਜ ਤਾਂ ਇਸ ਟਿੱਪਣੀ ਦੇ ਦਰੁਸਤ ਹੋਣ ਬਾਰੇ ਹੀ ਨਹੀਂ, ਇਸਦੀ ਪ੍ਰਾਸੰਗਕਤਾ ਅਤੇ ਮੰਤਵ ਬਾਰੇ ਵੀ *ਸਿਰਜਣਾ* ਦੇ ਪਾਠਕ ਆਪ ਹੀ ਨਿਰਨਾ ਕਰ ਲੈਣਗੇ, ਫੇਰ ਵੀ ਮੈਂ ਹੇਠਲੇ ਵਿਚਾਰ ਪੇਸ਼ ਕਰਨਾ ਯੋਗ ਸਮਝਦਾ ਹਾਂ:

(1) ਅਰਧ-ਵਿਰਾਮ ਦੀ ਮੇਰੀ ਕੀਤੀ ਵਰਤੋਂ ਅਨੁਚਿਤ ਨਹੀਂ। ਇਸ ਚਿੰਨ੍ਹ ਦੀ ਵਰਤੋਂ ਦੇ ਸੋਲਾਂ ਨਿਯਮ ਹਨ, ਅਤੇ ਅੱਗੋਂ ਸੋਲਾਂ ਦੀਆਂ ਹੀ ਛੋਟਾਂ (exceptions) ਹਨ। ਸੋ ਏਥੇ ਇਹ ਮਾਮਲਾ ਵਿਚਾਰਨ ਦੀ ਗੁੰਜਾਇਸ਼ ਨਹੀਂ। ਨਾਲੇ ਇਸ ਸਬੰਧੀ ਕੇਵਲ ਵਿਰਾਮ ਚਿੰਨ੍ਹ ਅੰਕਣ (punctuation) ਦੇ ਨਿਯਮ ਅਤੇ ਉਹਨਾਂ ਦੀਆਂ ਛੋਟਾਂ ਜਾਣਨ ਨਾਲ ਹੀ ਕੰਮ ਨਹੀਂ ਚਲਦਾ; ਲਿਖਣ-ਸ਼ੈਲੀ, ਭਾਸ਼ਾ ਤੇ ਵਿਆਕਰਨ ਦੇ ਸੂਖਮ ਭੇਦਾਂ ਦਾ ਮਹੱਤਵ ਜਾਣਨ ਦੀ ਵੀ ਲੋੜ ਹੈ। ਪ੍ਰਮਾਣ ਵਜੋਂ ਹੇਠਲੇ ਦੋ ਉਦਾਹਰਨ ਵੇਖਣਾ। ਪਹਿਲਾਂ, ਇਕ ਵਾਕ ਦੇ ਤਿੰਨ ਰੂਪ ਹਾਜ਼ਰ ਹਨ:

– ਉਸਨੇ ਸੰਪਾਦਕ, *ਸਿਰਜਣਾ*, ਨੂੰ ਚਿੱਠੀ ਲਿਖੀ ਹੈ।
– ਉਸਨੇ ਸੰਪਾਦਕ-ਸਿਰਜਣਾ ਨੂੰ ਚਿੱਠੀ ਲਿਖੀ ਹੈ।
– ਉਸਨੇ *ਸਿਰਜਣਾ* ਦੇ ਸੰਪਾਦਕ ਨੂੰ ਚਿੱਠੀ ਲਿਖੀ ਹੈ।

ਵਿਰਾਮ ਚਿੰਨ੍ਹ ਅੰਕਣ ਪੱਖੋਂ, ਉਪਰੋਕਤ ਤਿੰਨੇ ਵਾਕ ਠੀਕ ਹਨ, ਪਰ ਇਹਨਾਂ ਵਿਚੋਂ ਚੁਣਾਂਗਾ ਮੈਂ ਉਹੀ ਜਿਹੜਾ ਮੇਰੀ ਲਿਖਣ-ਸ਼ੈਲੀ ਦੇ ਅਨੁਕੂਲ ਹੈ। ...ਇਸ ਵਿਸ਼ੇ 'ਤੇ ਦੂਜੀ ਉਦਾਹਰਨ ਵਜੋਂ, ਹੇਠਲੇ ਵਾਕ-ਰੂਪ ਵੇਖਣਾ। ਉਸਨੇ ਆਪਣੀ ਲਿਖਤ

(ੳ) *ਸਿਰਜਣਾ* ਨੂੰ ਭੇਜ ਦਿੱਤੀ ਹੈ। ਸ਼ਾਇਦ ਉਹ ਛਪ ਜਾਵੇ।

(ਅ) *ਸਿਰਜਣਾ* ਨੂੰ ਭੇਜ ਦਿੱਤੀ ਹੈ; ਸ਼ਾਇਦ ਉਹ ਛਪ ਜਾਵੇ।

(ੲ) *ਸਿਰਜਣਾ* ਨੂੰ ਭੇਜ ਦਿੱਤੀ ਹੈ, ਸ਼ਾਇਦ ਛਪ ਜਾਵੇ।

ਤਿੰਨਾਂ ਹੀ ਵਾਕ-ਰੂਪਾਂ ਵਿਚ ਵਿਰਾਮ ਚਿੰਨ੍ਹਾਂ ਦੀ ਵਰਤੋਂ ਵੱਖਰੀ ਹੈ, ਪਰ ਹੈ ਹਰ ਇਕ ਵਿਚ ਦਰੁਸਤ। ਵਾਕ (ਅ) ਵਿਚਲਾ ਸੈਮੀਕੋਲਨ (;) ਇਹ ਸੂਚਿਤ ਕਰਦਾ ਹੈ ਕਿ ਇਸ ਵਾਕ ਦੇ ਅਰਥ ਇਸਤੋਂ ਪਹਿਲੇ ਵਾਕ, (ੳ), ਦੇ ਅਰਥਾਂ ਨਾਲ ਸੰਬੰਧਤ ਹਨ। ਵਾਕ (ੲ) ਵਿਚ ਅਰਧ-ਵਿਰਾਮ ਚਿੰਨ੍ਹ ਲਾਉਣ ਨਾਲ, ਪੜਨਾਂਵ 'ਉਹ' ਬੇਲੋੜਾ ਹੋ ਜਾਂਦਾ ਹੈ।

ਵਿਰਾਮ ਚਿੰਨ੍ਹ ਨਿਯਮਾਂ ਦੀਆਂ ਛੋਟਾਂ ਅਤੇ ਸੂਖਮ ਭੇਦ ਜਾਣਨ ਦਾ ਸੰਕੇਤ ਮੈਂ ਪਹਿਲਾਂ ਕਰ ਚੁੱਕਾ ਹਾਂ। ਉਪਰੋਕਤ ਪੈਰੇ ਦੇ ਆਖ਼ਰੀ ਵਾਕ ਦੇ ਆਰੰਭ ਵਿਚ 'ਵਾਕ (ਅ)' ਲਿਖਦਿਆਂ, ਮੈਂ 'ਵਾਕ' ਅਤੇ '(ਅ)' ਵਿਚਕਾਰ ਅਰਧ-ਵਿਰਾਮ ਨਹੀਂ ਵਰਤਿਆ। ਕਿਉਂ? ਇਸ ਲਈ ਕਿ ਕੇਵਲ ਸ਼ਬਦ 'ਵਾਕ' ਤੇ ਅੱਖਰ '(ਅ)' ਇਕੱਠੇ ਲਿਖਕੇ ਹੀ ਇਸ ਵਾਕ ਦੀ ਪਛਾਣ ਨਿਰਧਾਰਤ ਕੀਤੀ ਜਾ ਸਕਦੀ ਸੀ; ਇਹਨਾਂ ਨੂੰ ਅਰਧ-ਵਿਰਾਮ ਚਿੰਨ੍ਹ ਤੋਂ ਬਿਨਾਂ ਲਿਖਣਾ ਹੀ ਠੀਕ ਸੀ। ਪਰ ਇਸੇ ਵਾਕ ਵਿਚ ਹੀ ਜਦੋਂ ਮੈਂ "ਇਸਤੋਂ ਪਹਿਲੇ ਵਾਕ, (ੳ)" ਵਾਕਾਂਸ਼ ਲਿਖਿਆ ਹੈ ਤਾਂ '(ੳ)' ਦੇ ਦੁਹੀਂ ਪਾਸੀਂ ਅਰਧ-ਵਿਰਾਮ ਲਗਾਇਆ ਹੈ। ਕਿਉਂ? ਇਸ ਲਈ ਕਿ ਵਾਕ (ੳ) ਦੀ ਪਛਾਣ ਵਾਕਾਂਸ਼ "ਇਸਤੋਂ ਪਹਿਲੇ ਵਾਕ" ਨਾਲ ਹੀ ਸਥਾਪਤ ਹੋ ਜਾਂਦੀ ਹੈ; ਏਥੇ ਕਥਿਤ ਵਾਕ ਵਿਚੋਂ '(ੳ)' ਕੱਟਿਆ ਵੀ ਜਾ ਸਕਦਾ ਹੈ। ਇਸਦੇ ਦੁਹੀਂ ਪਾਸੀਂ ਅਰਧ-ਵਿਰਾਮ ਚਿੰਨ੍ਹ ਲਾਉਣ ਤੋਂ ਭਾਵ ਪਾਠਕ ਨੂੰ ਸਬੰਧਤ ਵਾਕ ਪਛਾਨਣ ਲਈ ਕੁਝ ਹੋਰ (additional) ਜਾਣਕਾਰੀ ਦੇਣਾ ਹੈ।

ਹੁਣ ਲੱਗਦੇ ਹੱਥ, ਸ਼ਬਦ-ਚੋਣ ਦੇ ਸੂਖਮ ਭੇਦਾਂ ਬਾਰੇ ਵੀ ਇਕ ਉਦਾਹਰਨ ਵਿਚਾਰ ਲਈਏ। ਹੇਠਲੇ ਦੋ, ਲਗਪਗ ਇਕ-ਰੂਪੀ, ਵਾਕ ਹਾਜ਼ਰ ਹਨ:

- ਉਹ ਆਪਣੀ ਸਵੱਛਤਾ ਦਾ ਅਨੁਮਾਨ ਦੂਜਿਆਂ ਦੇ ਚਿੱਕੜ ਤੋਂ ਨਹੀਂ ਲਾਉਂਦਾ।
- ਉਹ ਆਪਣੀ ਸਵੱਛਤਾ ਦਾ ਅਨੁਮਾਨ ਦੂਜਿਆਂ ਉੱਪਰਲੇ ਚਿੱਕੜ ਤੋਂ ਨਹੀਂ ਲਾਉਂਦਾ।

ਉਪਰੋਕਤ ਵਾਕਾਂ ਵਿਚਲੇ ਅਰਥਾਂ ਦੇ ਭੇਦ ਤੁਸੀਂ ਆਪ ਪਛਾਣ ਲਵੋਗੇ।...ਅਜਿਹੇ ਸਾਰੇ ਮਾਮਲੇ ਵਿਉਂਤੀ ਪੁਸਤਕ ਦੇ ਪਹਿਲੇ ਕਾਂਡ ਵਿਚ ਸ਼ਾਮਲ ਕਰਨਾ ਸੰਭਵ ਨਹੀਂ।

(2) ਟਿੱਪਣੀਕਾਰ ਨੇ ਮੈਨੂੰ 'ਉਦਾਹਰਣ' ਸ਼ਬਦ ਦੇ ਜੋੜ ਸੋਧਣ ਦਾ ਸੁਝਾਅ ਦਿੱਤਾ ਹੈ, ਪਰ ਆਪ ਉਹਨੇ 'ਵਿਆਕਰਣ' ਅਤੇ 'ਵਿਆਕਰਣਕ' ਹੀ ਲਿਖਿਆ ਹੈ। ਅਜੇ ਤਾਂ ਪੰਜਾਬੀ ਦੇ ਕੋਸ਼ਾਂ ਵਿਚ ਹੀ ਸ਼ਬਦ-ਜੋੜਾਂ ਦੀ ਇਕਸਾਰਤਾ ਨਹੀਂ ਆਈ। ਤਿੰਨ ਉਦਾਹਰਨਾਂ ਵੇਖਣਾ : (ੳ) *ਪੰਜਾਬੀ-ਅੰਗ੍ਰੇਜ਼ੀ ਕੋਸ਼*, ਪੰਜਾਬੀ ਯੂਨੀਵਰਸਿਟੀ, ਪੰਨਾ 286 'ਤੇ ਸ਼ਬਦ 'ਗੈਰ' 'ਗ਼' ਨਾਲ ਨਹੀਂ, 'ਗ' ਨਾਲ ਹੀ ਦਰਜ ਹੈ, ਉਸੇ ਤਰ੍ਹਾਂ ਜਿਵੇਂ ਮੈਂ ਜੋੜਿਆ ਹੈ। ਇਹੀ ਸ਼ਬਦ *ਪੰਜਾਬੀ-ਅੰਗ੍ਰੇਜ਼ੀ ਕੋਸ਼*, ਸਿੰਘ ਬ੍ਰਦਰਜ਼, 1992, ਪੰਨਾ 201 'ਤੇ 'ਗ਼' ਨਾਲ ਲਿਖਿਆ ਮਿਲਦਾ ਹੈ। ਕੌਣ ਠੀਕ ਹੈ, ਕੌਣ ਨਹੀਂ ? (ਅ) ਸ਼ਬਦ 'ਸਿਫ਼ਾਰਸ਼' *PSTUB* ਕੋਸ਼, ਪੰਨਾ 934 'ਤੇ 'ਫ' ਨਾਲ, ਪਰ *ਅੰਗ੍ਰੇਜ਼ੀ-ਪੰਜਾਬੀ ਕੋਸ਼*, ਪੰਜਾਬੀ ਯੂਨੀਵਰਸਿਟੀ, ਪੰਨਾ 562 'ਤੇ 'ਫ਼' ਨਾਲ ਜੋੜਿਆ ਹੈ। (ੲ) ਪੰਜਾਬੀ ਯੂਨੀਵਸਰਿਟੀ ਦੇ ਦੋ ਸ਼ਬਦ-ਕੋਸ਼ਾਂ ਦੇ ਸਿਰਲੇਖਾਂ ਵਿਚ 'ਅੰਗਰੇਜ਼ੀ' ਸ਼ਬਦ 'ਰ' ਪੈਰ 'ਚ ਪਾ ਕੇ ਲਿਖਿਆ ਹੈ। ਜਦਕਿ ਕਮੇਟੀ, ਏਸੇ ਯੂਨੀਵਰਸਿਟੀ ਦੀ ਛਾਪੀ ਪੁਸਤਕ ਵਿਚ, ਇਸ ਸ਼ਬਦ ਨੂੰ ਪੂਰਾ 'ਰ' ਪਾ ਕੇ ਲਿਖਣ ਦੀ ਸਿਫ਼ਾਰਸ਼ ਕਰਦੀ ਹੈ। ...ਮੇਰਾ ਮਨੋਰਥ ਸਮੂਹ ਵਿਦਵਾਨਾਂ ਨੂੰ ਸ਼ਬਦਾਂ ਦੀ ਇਕਸਾਰਤਾ ਦੀ ਲੋੜ ਤੋਂ ਸੁਚੇਤ ਕਰਨਾ ਸੀ, ਤੇ ਨਾਲ ਹੀ ਲੇਖਕਾਂ ਨੂੰ ਇਕ ਹੀ ਸ਼ਬਦ ਵੱਖਰੇ ਵੱਖਰੇ ਜੋੜਾਂ ਨਾਲ ਲਿਖਣ ਤੋਂ।

(3) ਮੈਂ ਅੱਗੜ-ਪਿੱਛੜ ਲਿਖੇ ਹਮਅਰਥੀ ਸ਼ਬਦਾਂ ਵਿਚਕਾਰ ਜੋੜਨੀ ਦੀ ਵਰਤੋਂ ਦਾ ਧਾਰਨੀ ਨਹੀਂ ਹਾਂ। ਕਿਉਂ ਨਹੀਂ ? ਇਸ ਪ੍ਰਤੀ ਮੇਰੇ ਵਿਚਾਰ ਹਾਜ਼ਰ ਹਨ:

ਪੰਜਾਬੀ ਭਾਸ਼ਾ ਦੀ ਪਰੰਪਰਾ ਵਿਚ ਦੂਹਰ ਪਾ ਕੇ ਲਿਖੇ ਅਜਿਹੇ ਸ਼ਬਦਾਂ ਵਿਚਕਾਰ ਜੋੜਨੀ ਦੀ ਵਰਤੋਂ ਨਾ ਕਰਨਾ ਆਮ ਮਿਲਦਾ ਹੈ। ਕੁਝ ਉਦਾਹਰਨਾ ਪੇਸ਼ ਹਨ:

- *PSTUB* ਕੋਸ਼, ਪੰਨਾ 951, repeatedly, adj, ਮੁੜ ਮੁੜ, ਬਾਰ ਬਾਰ, ਘੜੀ ਮੁੜੀ[4]।
- ਅੰਗ੍ਰੇਜ਼ੀ-ਪੰਜਾਬੀ ਕੋਸ਼, ਪੰਜਾਬੀ ਯੂਨੀਵਰਸਿਟੀ, ਪੰਨਾ 573, repeatedly, adj ਵਾਰ ਵਾਰ, ਮੁੜ ਮੁੜ, ਘੜੀ-ਮੁੜੀ।
- ਪ੍ਰੋ. ਪੂਰਨ ਸਿੰਘ, *ਖੁਲ੍ਹੇ ਮੈਦਾਨ*, ਪੰਨਾ 73, ਦੇਖ ਦੇਖ ਮੁੜ ਮੁੜ ਲੋਚਾਂ...
  *ibid*, ਪੰਨਾ 138, ਬਾਹਾਂ ਨਾਲ ਮੁੜ ਮੁੜ ਹਟਾਵਾਂ ਮੈਂ...

ਕਮੇਟੀ ਵੱਲੋਂ ਜੋੜਨੀ ਦੀ ਵਰਤੋਂ ਇਸ ਪ੍ਰਕਾਰ ਦੱਸੀ ਪ੍ਰਤੀਤ ਹੁੰਦੀ ਹੈ: ਜੋੜਨੀ ਦੋ ਸੁਤੰਤਰ ਨਾਂਵ ਇਕੱਠੇ ਕਰਕੇ ਇਕ ਤੀਜਾ ਨਾਂਵ ਬਣਾਉਣ ਲਈ ਲੱਗਦੀ ਹੈ।[5] ਵਿਚਾਰ-ਵਟਾਂਦਰੇ ਦੀ ਸੌਖ ਲਈ, ਇਸਨੂੰ ਮੈਂ ਪਹਿਲਾ ਨਿਯਮ ਕਹਿਣ ਦੀ ਖੁੱਲ੍ਹ ਲੈਂਦਾ ਹਾਂ।

ਏਸੇ ਕਮੇਟੀ ਦਾ ਜੋੜਨੀ ਦੀ ਵਰਤੋਂ ਪ੍ਰਤੀ ਇਕ ਹੋਰ (ਦੂਜਾ) ਨਿਯਮ ਇਹਨਾਂ ਸ਼ਬਦਾਂ ਵਿਚ ਦਰਜ ਹੈ: "ਜਿਹੜੇ ਸ਼ਬਦ ਦੂਹਰਾਕੇ (sic) ਬੋਲੇ ਜਾਂਦੇ ਹਨ ਉਹਨਾਂ ਨੂੰ ਵਿਚਾਲੇ ਜੋੜਨੀ (hyphen) ਪਾ ਕੇ ਲਿਖਣਾ ਪ੍ਰਵਾਨ ਕੀਤਾ ਗਿਆ[6]।" ਆਓ ਇਹ ਨਿਯਮ ਤਰਕਸ਼ੀਲਤਾ ਨਾਲ ਵਿਚਾਰੀਏ, ਪਰ ਪਹਿਲਾ ਨਿਯਮ ਧਿਆਨ 'ਚ ਰੱਖ ਕੇ। ਕੀ ਦੂਹਰਾ ਕੇ ਬੋਲੇ ਸ਼ਬਦ, ਜੋੜਨੀ ਨਾਲ ਜੋੜਨ 'ਤੇ, ਇਕ ਨਵਾਂ ਨਾਂਵ ਬਣ ਜਾਂਦਾ ਹੈ ? ਜੇ ਇਸ ਸੁਆਲ ਦਾ ਉੱਤਰ 'ਹਾਂ' ਵਿਚ ਦੇ ਲਈਏ ਤਾਂ ਅਸੀਂ ਚੋਖਾ ਲਾਹਾ ਖੱਟ ਸਕਦੇ ਹਾਂ: ਸਾਡੇ ਸ਼ਬਦ-ਭੰਡਾਰ ਵਿਚ ਸ਼ਬਦਾਂ ਦੀ ਗਿਣਤੀ ਇਕਦਮ ਬਹੁਤ ਵਧ ਸਕਦੀ ਹੈ।

ਜੇ ਜੋੜਨੀ ਦੀ ਵਰਤੋਂ ਦਾ ਮੁਢਲਾ ਨਿਯਮ ਮੰਨ ਲਈਏ ਤਾਂ ਦੂਜਾ ਨਿਯਮ, ਨਿਯਮ ਨਹੀਂ ਹੋ ਸਕਦਾ। ਅੱਗੜ-ਪਿੱਛੜ ਲਿਖੇ ਹਮਅਰਥੀ ਸ਼ਬਦਾਂ ਵਿਚਕਾਰ ਜੋੜਨੀ ਲਾਉਣ ਨਾਲ ਤੀਜਾ ਸੁਤੰਤਰ ਨਾਂਵ ਨਹੀਂ ਬਣਦਾ। (ਹਮਅਰਥੀ ਤੇ ਸਮਅਰਥੀ ਸ਼ਬਦਾਂ ਦਾ ਫ਼ਰਕ ਧਿਆਨ ਵਿਚ ਰੱਖਣਾ।) ਸੋ ਤਾਰਕਿਕ ਦ੍ਰਿਸ਼ਟੀਕੋਣ ਤੋਂ ਪਰਖਿਆਂ, ਪਹਿਲਾ ਨਿਯਮ, ਦੂਜੇ ਨਿਯਮ ਦੀ ਪਾਲਣਾ ਅਸੰਭਵ ਬਣਾ ਦਿੰਦਾ ਹੈ। ਦੂਸਰੇ ਸ਼ਬਦਾਂ ਵਿਚ, ਪ਼ਹਿਲੇ ਨਿਯਮ ਦੀ ਪਾਲਣਾ, ਦੂਜੇ ਨਿਯਮ ਦੀ ਪਾਲਣਾ ਵਰਜਿਤ ਕਰ ਦਿੰਦੀ ਹੈ।

ਦੂਜਾ ਨਿਯਮ ਸਪੱਸ਼ਟ ਕਰਨ ਖ਼ਾਤਰ, ਕਮੇਟੀ ਨੇ ਉਦਾਹਰਨ ਵਜੋਂ ਹੇਠਲੇ ਛੇ ਜੋੜੇ ਪੇਸ਼ ਕੀਤੇ ਹਨ: (i) ਸਿਰ-ਸਿਰ, (ii) ਸਿਰੋ-ਸਿਰ, (iii) ਹੱਥ-ਹੱਥ, (iv) ਹੱਥੋ-ਹੱਥੀ, (v) ਘਰ-ਘਰ ਤੇ (vi)



ਘਰੋ-ਘਰੀ[7]। ਉਪਰੋਕਤ ਛੇਆਂ ਵਿਚੋਂ (i), (iii) ਤੇ (v) ਨਵੇਂ ਨਾਂਵ ਜਾਂ ਸ਼ਬਦ ਨਹੀਂ ਕਹੇ ਜਾ ਸਕਦੇ। ਬਾਕੀ ਦੇ ਤਿੰਨ—ਸਿਰੋ-ਸਿਰ, ਹੱਥੋ-ਹੱਥੀ, ਤੇ ਘਰੋ-ਘਰੀ-ਹੀ ਨਵੇਂ ਸ਼ਬਦ ਹਨ, ਜੋ ਕੇਵਲ ਜੋੜਨੀ ਨਾਲ ਜੋੜਨ 'ਤੇ ਹੀ ਸ਼ਬਦ ਬਣੇ ਹਨ। ਪਰ ਇਹਨਾਂ ਤਿੰਨਾਂ ਵਿਚੋਂ, ਕਿਸੇ ਵਿਚ ਵੀ ਕੋਈ ਸ਼ਬਦ ਦੂਹਰਾ ਕੇ ਨਹੀਂ ਬੋਲਿਆ/ਲਿਖਿਆ ਗਿਆ। ਇਸ ਤੋਂ ਉਪਰੰਤ, ਇਹਨਾਂ ਤਿੰਨਾਂ ਦੇ, ਜੋੜਨੀ ਪਾ ਕੇ ਲਿਖੇ, ਛੇ ਅੰਸ਼ਾਂ ਵਿਚੋਂ, ਕੇਵਲ ਦੋ ਹੀ ਸ਼ਬਦ ਹਨ, ਸਿਰ ਤੇ ਹੱਥੀ। ਬਾਕੀ ਦੇ ਚਾਰ—ਸਿਰੋ, ਹੱਥੋ, ਘਰੋ ਤੇ ਘਰੀ-ਸ਼ਬਦ ਨਹੀਂ ਕਹੇ ਜਾ ਸਕਦੇ; ਇਹ ਸਾਰਥਕ ਅੱਖਰ-ਸਮੂਹ ਨਹੀਂ ਹਨ। ਸਿਰੋ ਸ਼ਬਦ ਨਹੀਂ, ਸਿਰੋਂ ਹੈ; ਇਸੇ ਤਰ੍ਹਾਂ: ਹੱਥੋ ਨਹੀਂ, ਹੱਥੋਂ ਹੈ; ਘਰੋ ਨਹੀਂ, ਘਰੋਂ ਹੈ; ਘਰੀ ਨਹੀਂ, ਘਰੀਂ ਹੈ। ਅਜਿਹੇ ਅਰਥਹੀਣ ਅੱਖਰ-ਸਮੂਹ ਨਿਸ਼ਬਦ (non-word) ਹਨ।

ਪੰਜਾਬੀ ਭਾਸ਼ਾ ਵਿਚ ਜੋੜਨੀ ਨਾਲ ਜੋੜੇ, ਹਮਰੂਪੀ ਅੱਖਰ ਵੀ ਹਨ ਤੇ ਨਿਸ਼ਬਦ ਵੀ, ਜਿਹਨਾਂ ਦੇ ਜੋੜ ਤੋਂ ਨਵਾਂ ਸ਼ਬਦ ਬਣ ਜਾਂਦਾ ਹੈ। ਅਜਿਹਾ ਸ਼ਬਦ ਬਣਾਉਣ ਲਈ ਜੋੜਨੀ ਦਾ ਉਪਯੋਗ ਅੱਖਰ ਦੇ ਉਪਯੋਗ ਬਰਾਬਰ ਹੈ। ਕੁਝ ਉਦਾਹਰਨਾਂ ਹਾਜ਼ਰ ਹਨ: ਭੀਂ-ਭੀਂ, ਝੀਂ-ਝੀਂ, ਹਫ਼ੂੰ-ਹਫ਼ੂੰ, ਫ਼ੂੰਈਂ-ਫ਼ੂੰਈਂ, ਹੰਨੇ-ਹੰਨੇ, ਫੁਸਰ-ਫੁਸਰ, ਕਚਰ-ਕਚਰ ਆਦਿਕ। ਅਜਿਹੇ ਸ਼ਬਦਾਂ ਵਿਚ ਜੋੜਨੀ ਦੇ ਦੂਹੀਂ ਪਾਸੇ ਲਿਖੇ ਅੱਖਰ ਜਾਂ ਨਿਸ਼ਬਦ, ਹਮਰੂਪੀ ਤਾਂ ਹਨ, ਪਰ ਹਨ ਉਹ ਅਰਥਹੀਣ, ਇਸ ਲਈ ਕਿ ਆਪਣੇ ਆਪ ਵਿਚ ਉਹ (ਮੁਕੰਮਲ) ਸ਼ਬਦ ਨਹੀਂ ਹਨ।

ਜੇ ਕਮੇਟੀ ਦੇ ਨਿਯਮ ਅਨੁਸਾਰ ਦੂਹਰਾ ਕੇ ਬੋਲੇ ਹਮਅਰਥੀ ਸ਼ਬਦਾਂ ਵਿਚਕਾਰ ਜੋੜਨੀ ਲਾਉਣੀ ਠੀਕ ਹੈ ਤਾਂ ਹੇਠਲੇ ਦੋ ਵਾਕਾਂ ਵਿਚ ਚਿੱਤਰਤ, ਤੇ ਅਜਿਹੀਆਂ ਹੀ ਹੋਰ, ਸਥਿਤੀਆਂ ਦੇ ਅਰਥਾਂ ਦਾ ਕੀ ਹਾਲ ਹੋਵੇਗਾ ?

(ੳ) ਉਹ ਦੋਵੇਂ ਵੱਖ-ਵੱਖ ਰਾਹ ਆਏ ਹਨ।

(ਅ) ਕੱਲ੍ਹ ਰਾਤ ਬੰਬਾਰੀ ਸਮੇਂ, ਉਸਦਾ ਦੀਵਾ-ਦੀਵਾ ਨਾ ਰਿਹਾ, ਮੌਤ ਦਾ ਸੱਦਾ ਬਣ ਗਿਆ।

ਜੇ ਵਾਕ (ੳ) ਵਿਚ 'ਵੱਖ ਵੱਖ' ਵਿਚਕਾਰ, ਕਮੇਟੀ ਦੇ ਫੈਸਲੇ ਅਨੁਸਾਰ, ਜੋੜਨੀ ਲਾਉਣ ਨਾਲ, ਇਕ ਨਵਾਂ ਨਾਂਵ ਬਣਦਾ ਹੈ ਤਾਂ 'ਰਾਹ' ਵੱਖ ਵੱਖ ਕਿਵੇਂ ਹੋ ਸਕਦੇ ਹਨ ? ਵਾਕ (ਅ) ਵਿਚ 'ਦੀਵਾ ਦੀਵਾ' ਜੋੜਨੇ ਠੀਕ ਨਹੀਂ ਹਨ, ਸਗੋਂ ਉਹ ਅਰਧ-ਵਿਰਾਮ ਚਿੰਨ੍ਹ ਨਾਲ ਜੁਦਾ ਕਰਕੇ ਲਿਖਣੇ ਠੀਕ ਹਨ। ਉਪਰੋਕਤ ਦੋਵੇਂ ਵਾਕ, ਲੇਖਕ ਦੇ ਇੱਛਤ ਅਰਥ ਸੰਚਾਰ ਕਰਨ (Convey) ਦੇ ਸਮਰੱਥ ਨਹੀਂ। ਕਿਉਂ ਨਹੀਂ ? ਇਸ ਲਈ ਕਿ (i) ਇਹਨਾਂ ਵਿਚ ਅੱਗੜ-ਪਿੱਛੜ ਲਿਖੇ ਹਮਅਰਥੀ ਸ਼ਬਦਾਂ ਵਿਚਕਾਰ ਜੋੜਨੀ ਲਾਉਣ ਨਾਲ ਨਵਾਂ ਨਾਂਵ ਨਹੀਂ ਬਣਦਾ, ਤੇ (ii) ਨਾ ਹੀ ਬਣਨਾ ਚਾਹੀਦਾ ਹੈ, ਕਿਉਂਕਿ ਫਿਰ ਉਸ ਨਵੇਂ ਨਾਂਵ ਨੇ ਇਹਨਾਂ ਵਾਕਾਂ ਦੇ ਅਰਥ ਬਦਲ ਦੇਣੇ ਹਨ।

ਪਹਿਲਾਂ ਕਹੇ ਵਾਂਗ, ਨਾ ਤਾਂ ਅੱਗੜ-ਪਿੱਛੜ ਲਿਖੇ ਹਮਅਰਥੀ ਸ਼ਬਦਾਂ ਵਿਚ ਜੋੜਨੀ ਲਾਉਣ ਦਾ ਨਿਯਮ ਤਰਕ-ਪੂਰਨ ਹੈ, ਤੇ ਨਾ ਹੀ ਇਸ ਪ੍ਰਕਾਰ ਸ਼ਬਦ ਜੋੜਨਾ ਲੇਖਕ ਦਾ ਇੱਛਤ ਅਰਥ ਸੰਚਾਰ ਕਰਨ ਦੇ ਸਮਰੱਥ ਹੈ। ...ਅੰਤ ਵਿਚ, ਅੰਗਰੇਜ਼ੀ ਦੇ ਇਕ ਸੁਪ੍ਰਸਿੱਧ ਭਾਸ਼ਾ ਵਿਗਿਆਨੀ, ਐੱਚ. ਜੀ. ਫਾਊਲਰ, ਦੀ 1906 ਵਿਚ ਛਪੀ ਪੁਸਤਕ 'ਚੋਂ ਇਕ ਵਾਕ ਹਾਜ਼ਰ ਹੈ: "If you take hyphens seriously, you will surely go mad."[8]

(4) ਮੇਰੇ ਵਾਕ 'ਹਾਂ, ਇਕ ਗੱਲ ਹੋਰ...' ਵਿਚ ਤਜਵੀਜ਼ ਕੀਤੀ ਵਿਸਮਕ ਚਿੰਨ੍ਹ ਦੀ ਵਰਤੋਂ ਸਰਾਸਰ ਗ਼ਲਤ ਹੈ। "ਹੈਰਾਨੀ, ਖੁਸ਼ੀ, ਦੁੱਖ ਆਦਿ ਦਾ ਪ੍ਰਗਟਾਵਾ ਕਰਨ ਲਈ ਅਚਨਚੇਤ ਮੂਹੋਂ ਨਿਕਲੇ ਸ਼ਬਦਾਂ ਨੂੰ ਵਿਆਕਰਨ ਦੀ ਵਿਸਮਕ ਸ਼੍ਰੇਣੀ ਵਿਚ ਰੱਖਿਆ ਜਾਂਦਾ ਹੈ[9]।" ਕੇਵਲ ਅਜਿਹੇ ਮਨੋਭਾਵ ਪ੍ਰਗਟ ਕਰਦੇ ਸ਼ਬਦਾਂ, ਵਾਕਾਂਸ਼ਾਂ, ਉਪਵਾਕਾਂ ਜਾਂ ਵਾਕਾਂ ਦੇ ਅੰਤ ਵਿਚ ਵਿਸਮਕ ਚਿੰਨ੍ਹ ਲਾਇਆ ਜਾਂਦਾ ਹੈ। ਮੇਰੇ ਕਥਿਤ ਵਾਕ ਵਿਚ ਕੋਈ ਵੀ ਅਜਿਹਾ ਮਨੋਭਾਵ ਨਹੀਂ ਹੈ; ਸਿਰਫ ਇਕ ਸਹਿਜ ਸੰਕੇਤ ਹੈ ਕਿ ਅਜੇ ਇਕ ਹੋਰ ਗੱਲ ਕਰਨੀ ਬਾਕੀ ਹੈ।

ਇਸ ਚਿੰਨ੍ਹ ਪ੍ਰਤੀ ਚੇਖ਼ਵ ਦੀ The Exclamation Mark ਨਾਂ ਦੀ 1885 ਵਿਚ ਲਿਖੀ

ਕਹਾਣੀ ਦਾ ਕਥਾਨਕ ਉਚਿਤ ਹੈ: ਚਾਲੀ ਸਾਲਾਂ ਤੋਂ ਕਾਲਿਜ ਵਿਚ ਸਕੱਤਰ ਲੱਗਾ, ਇਕ ਆਦਮੀ ਕ੍ਰਿਸਮਿਸ ਪਾਰਟੀ 'ਤੇ ਗਿਆ। ਓਥੇ ਇਕ ਮਹਿਮਾਨ ਨੇ ਉਸਦੀ ਤੌਹੀਨ ਕੀਤੀ ਕਿ ਉਸਨੂੰ ਪੜ੍ਹਿਆਂ-ਲਿਖਿਆਂ ਵਾਂਗ ਵਿਰਾਮ ਚਿੰਨ੍ਹ ਨਹੀਂ ਲਾਉਣੇ ਆਉਂਦੇ। ਘਰ ਪਰਤਕੇ ਜਦੋਂ ਉਹ ਮੁਸ਼ਕਲ ਨਾਲ ਸੁੱਤਾ ਤਾਂ ਉਸਨੂੰ ਕਈ ਭੂਤ ਵਾਰੀ ਵਾਰੀ ਵਿਖਾਈ ਦੇਣ ਲੱਗੇ। ਪਹਿਲਾਂ ਆਏ ਭੂਤਰੇ ਅਰਧ—ਵਿਰਾਮ ਚਿੰਨ੍ਹਾਂ ਦੇ ਭੂਤ, ਜੋ ਉਸਨੇ ਉਹਨਾਂ ਦੇ ਭੇਦ ਅਰਥਾਤ ਵਰਤੋਂ ਦੇ ਨਿਯਮ ਦੱਸਕੇ ਨਸਾ ਦਿੱਤੇ। ਫਿਰ ਕ੍ਰਮਵਾਰ ਆਏ ਪੂਰਨ ਵਿਰਾਮ ਚਿੰਨ੍ਹ, ਕੋਲਨ (:), ਸੈਮੀਕੋਲਨ (;) ਤੇ ਪ੍ਰਸ਼ਨ ਚਿੰਨ੍ਹ ਦੇ ਭੂਤ। ਸਕੱਤਰ ਨੇ ਉਹ ਵੀ ਸਾਰੇ ਨਸਾ ਦਿੱਤੇ, ਉਹਨਾਂ ਦੀ ਵਰਤੋਂ ਦੇ ਨਿਯਮ ਦੱਸਕੇ। ਪਰ ਜਦੋਂ ਅਚਨਚੇਤ ਇਕ ਵਿਸਮਕ ਚਿੰਨ੍ਹ, ਡੰਡੇ ਵਾਂਗੂੰ, ਸਿੱਧਾ-ਸਤੋੜ ਹੋ ਕੇ ਉਸ ਦੀਆਂ ਅੱਖਾਂ ਸਾਹਵੇਂ ਖੜ੍ਹਾ ਹੋ ਗਿਆ ਤਾਂ ਵਿਚਾਰਾ ਸਕੱਤਰ ਫਸ ਗਿਆ। ਚਾਲੀ ਸਾਲਾਂ ਵਿਚ ਉਸ ਸਕੱਤਰ 'ਤੇ ਇਕ ਵੀ ਅਜਿਹਾ ਮੌਕਾ ਨਹੀਂ ਸੀ ਆਇਆ ਜਦੋਂ ਉਸਨੂੰ ਵਿਸਮਕ ਚਿੰਨ੍ਹ ਵਰਤਣ ਦੀ ਲੋੜ ਪਈ ਹੋਵੇ। ਕਹਾਣੀ ਦਾ ਨਿਰਨਾ? ਉਸ ਸਕੱਤਰ ਦੀ ਜ਼ਿੰਦਗੀ ਵਿਚ ਕਦੇ ਵੀ ਕੁਝ ਭਾਵੁਕ ਮਹੱਤਵ ਵਾਲਾ ਨਹੀਂ ਸੀ ਵਾਪਰਿਆ। ਕੁਝ ਵੀ ਨਹੀਂ, ਜੋ ਕਿਸੇ ਪ੍ਰਕਾਰ ਦੀ ਅਚਨਚੇਤ ਖ਼ੁਸ਼ੀ, ਹੁਲਾਸ, ਗੁੱਸਾ, ਤੈਸ਼, ਉਲੇਲ, ਹੈਰਾਨੀ, ਪ੍ਰਬਲ ਲਾਲਸਾ, ਆਦਿਕ, ਮਨੋਭਾਵਾਂ ਨਾਲ ਸਬੰਧਤ ਹੋਵੇ।

ਚੈਖ਼ਵ ਨੂੰ 1885 ਵਿਚ ਵਿਸਮਕ ਚਿੰਨ੍ਹ ਦੀ ਵਰਤੋਂ ਦਾ ਗਿਆਨ ਸੀ। ਨਿਸ਼ਚੇ ਹੀ ਉਸਦੇ ਰੂਸੀ ਅਤੇ ਹੋਰ ਕਈ ਭਾਸ਼ਾਵਾਂ ਦੇ ਸਮਕਾਲੀ ਲੇਖਕਾਂ/ਵਿਦਵਾਨਾਂ ਨੂੰ ਵੀ ਉਦੋਂ ਇਹ ਗਿਆਨ ਹੋਵੇਗਾ। ਪਰ ਅੱਜ, 2006 ਵਿਚ, 120 ਸਾਲਾਂ ਬਾਅਦ ਵੀ ਅਸੀਂ ਉਸ ਅਸਥਾਨ ਦੇ ਨੇੜ-ਤੇੜ ਪਹੁੰਚੇ ਨਹੀਂ ਜਾਪਦੇ[10]!...ਚੈਖ਼ਵ ਦੇ ਪਾਤਰ ਦੀ ਜ਼ਿੰਦਗੀ ਦੇ ਉਲਟ, ਮੇਰੀ ਜ਼ਿੰਦਗੀ ਵਿਚ ਭਾਵੇ ਵਿਸਮਕ ਚਿੰਨ੍ਹ ਲਾਉਣ ਦੇ ਬਹੁਤ ਮੌਕੇ ਆਏ ਹਨ, ਪਰ ਮੇਰੇ ਸਬੰਧਤ ਵਾਕ ਵਿਚ ਵਿਸਮਕ ਚਿੰਨ੍ਹ ਲਾਉਣਾ ਯੋਗ ਨਹੀਂ। ਬਿਲਕੁਲ ਨਹੀਂ। ਬਿਲਕੁਲ ਹੀ ਨਹੀਂ।

0 0 0 0 0

ਸਿਰਜਣਾ-140 ਵਿਚਲਾ ਮੇਰਾ ਨਿਬੰਧ, ਵਿਉਂਤੀ ਪੁਸਤਕ ਦਾ ਪਹਿਲਾ ਕਾਂਡ ਹੋਵੇਗਾ: ਕਾਂਡ ਜਿਸਦਾ ਮੰਤਵ, ਖੋਜ-ਅਧਾਰਤ ਅਤੇ ਵਿਚਾਰਸ਼ੀਲ ਪੁਸਤਕਾਂ ਵਿਚ, ਵਿਸ਼ਾ-ਸਮਗਰੀ ਦੀ ਜਾਣ ਪਛਾਣ ਕਰਵਾਉਣਾ ਹੈ। ਮੁਢਲੇ ਕਾਂਡ ਵਿਚ ਆਯੋਜਤ ਵਿਸ਼ੇ ਵਿਸਥਾਰ ਨਾਲ ਪੇਸ਼ ਕਰਨ ਦੀ ਨਾ ਹੀ ਗੁੰਜਾਇਸ਼ ਹੁੰਦੀ ਹੈ, ਤੇ ਨਾ ਹੀ ਸੂਝਵਾਨ ਪਾਠਕ ਅਜੇਹੀ ਆਸ ਰੱਖਦੇ ਹਨ।...ਉਂਜ ਦੋਵੇਂ ਟਿੱਪਣੀਆਂ ਪੜ੍ਹਕੇ, ਮੇਰਾ ਇਹ ਵਿਸ਼ਵਾਸ ਹੋਰ ਵੀ ਪੱਕਾ ਹੋ ਗਿਆ ਹੈ ਕਿ ਇਨਸਾਨ ਨੂੰ ਬਹੁਤ ਕੁਝ ਜਾਣਨ ਦੀ ਲੋੜ ਹੈ ਕੇਵਲ ਇਹ ਜਾਣਨ ਲਈ ਕਿ ਅਜੇ ਉਸਨੂੰ ਬਹੁਤ ਕੁਝ ਜਾਣਨ ਦੀ ਲੋੜ ਹੈ। ਏਸੇ ਵਿਸ਼ਵਾਸ ਨਾਲ ਹੀ ਮੈਂ ਪ੍ਰਾਰਥਕ ਹਾਂ ਕਿ ਰੱਬ ਕਰੇ! ਮੈਂ ਹਰ ਰੋਜ਼ ਕੁਝ ਨਵਾਂ ਸਿੱਖਦਾ ਰਹਾਂ; ਬੰਦਾ ਸਿੱਖਦਾ ਅਤੇ ਰੁੱਖ ਵਿਗਸਦਾ ਹੀ ਜ਼ਿੰਦਾ ਰਹਿ ਸਕਦੇ ਹਨ। ਇਹਨਾਂ ਸ਼ਬਦਾਂ ਨਾਲ, ਹੁਣ ਮੈਂ ਰੁਖ਼ਸਤ ਲੈਂਦਾ ਹਾਂ। ❑❑

**ਟਿੱਪਣੀਆਂ ਅਤੇ ਹਵਾਲੇ :**

1. ਇਹਨਾਂ ਕੋਸ਼ਾਂ ਦੇ ਸਿਰਲੇਖ ਵਿਚ 'ਅੰਗ੍ਰੇਜ਼ੀ' ਸ਼ਬਦ 'ਰ' ਪੈਰ 'ਚ ਪਾ ਕੇ ਲਿਖਿਆ ਮਿਲਦਾ ਹੈ, ਪਰ ਇਹ ਸ਼ਬਦ ਪੂਰਾ 'ਰ' ਪਾ ਕੇ ਵੀ ਲਿਖਿਆ ਜਾਂਦਾ ਹੈ।
2. ਖਹਿਰਾ, ਸੁਰਿੰਦਰ ਸਿੰਘ (ਸੰਕਲਨ ਕਰਤਾ), *ਪੰਜਾਬੀ ਭਾਸ਼ਾ: ਵਿਆਕਰਨ ਅਤੇ ਬਣਤਰ*, ਪੰਜਾਬੀ ਯੂਨੀਵਰਸਿਟੀ, ਪਹਿਲੀ ਛਾਪ, 1990, ਪੰਨਾ 74
3. sic; ਇਸ ਲਾਤੀਨੀ ਸ਼ਬਦ ਦਾ ਭਾਵ ਹੈ ਕਿ ਇਸ ਤੋਂ ਪਹਿਲਾਂ ਦਾ ਸ਼ਬਦ ਜਾਣ-ਬੁੱਝ ਕੇ ਉਸੇ ਤਰ੍ਹਾਂ ਲਿਖਿਆ ਗਿਆ ਹੈ ਜਿਵੇਂ ਮੂਲ ਲੇਖਕ ਨੇ ਲਿਖਿਆ ਸੀ।
4. ਹਵਾਲੇ ਦੇ ਕੋਸ਼ ਵਿਚ ਇਹਨਾਂ ਦੋ ਸ਼ਬਦਾਂ ਵਿਚ ਜੋੜਨੀ ਨਹੀਂ ਵਰਤੀ ਗਈ।
5. ਵੇਖੋ ਉਪਰੋਕਤ ਹਵਾਲਾ ਨੰਬਰ 2, ਪੰਨਾ 68
6 ibid, ਪੰਨਾ 75
7 ibid, ਪੰਨਾ 75
8. Fowler, H.W., *The King's English*, Clarendon Press, New York, 1906.
9. ਵੇਖੋ ਉਪਰੋਕਤ ਹਵਾਲਾ ਨੰਬਰ 2, ਪੰਨਾ 57
10. ਇਸ ਵਾਕ ਦੇ ਅੰਤ ਵਿਚ ਵਿਸਮਕ ਚਿੰਨ੍ਹ ਨਿਰਾਸ਼ਾ ਭਰੀ ਹੈਰਾਨੀ ਪ੍ਰਗਟ ਕਰਨ ਲਈ ਲਾਇਆ ਗਿਆ ਹੈ।

[280, Southern Hills @ Trilogy, Rio Vista, CA 94571, U.S.A.]



# ਬਾਬਰ ਦੀ ਕਵੀਆਂ ਨੂੰ ਪ੍ਰੇਰਨਾ

## ਸੁਰਜੀਤ ਹਾਂਸ

ਕਵੀਆਂ ਨੂੰ ਪ੍ਰੇਰਨਾ? ਉਹ ਕਿਵੇਂ? ਜਵਾਬ-ਨ ਅਰਜ਼ ਹੈ ਕਿ 1. ਉਹ ਅਨੁਭਵ ਦਾ ਬਾਦਸ਼ਾਹ ਸੀ; 2. ਸ਼ਾਇਰੀ ਕਰਦਾ ਸੀ; 3. ਮਨਜ਼ੂਮ ਤਰਜਮੇ ਸੀ।

ਅਕਸਰ ਹੁੰਦਾ ਹੈ ਕਿ ਕਵੀ ਅਨੁਭਵ ਤੋਂ ਡਰ ਜਾਂਦਾ ਹੈ, ਇਹਦਾ ਬਚ ਬਚਕੇ ਜ਼ਿਕਰ ਕਰਦਾ ਹੈ। ਜਾਂ ਇਹਦੇ ਡੂੰਘੇ ਹੋਣ ਦਾ ਫਿਕਰ ਲਾਈ ਰਖਦਾ ਹੈ। ਕੋਈ ਇਕ ਅੱਧਾ ਕਵੀ ਹੁੰਦਾ ਹੈ ਜਿਹੜਾ 'ਬੇਗ਼ਾਨੇ ਕੀ ਸੋਚਣਗੇ' ਦੀ ਛੱਟ ਲਾਹ ਦਿੰਦਾ ਹੈ। ਹੋਵੇ ਤਾਂ ਹੋਵੇ ਸ਼ਾਇਰ ਬਾਬਰ ਵਾਂਗੂੰ ਅਨੁਭਵ ਦਾ ਬਾਦਸ਼ਾਹ ਹੋਵੇ, ਨਾ ਡਰ ਨਾ ਭਉ, ਜੋ ਜੀਅ ਆਵੇ ਉਹ ਕਹਿਣ ਦੇਣੀ; ਜਿਵੇਂ ਬਾਦਸ਼ਾਹ ਨੂੰ ਲੁਕ ਲਪੇਟ ਦੀ ਲੋੜ ਨਹੀਂ ਹੁੰਦੀ, ਸ਼ਾਇਰ ਵੀ ਇਸੇ ਤਰ੍ਹਾਂ ਅਨੁਭਵ 'ਤੇ ਕਾਬਜ਼ ਹੋ ਸਕਦਾ ਹੈ।

ਲਓ ਵੇਖੋ ਬਾਬਰ ਆਪਣੇ ਬਾਰੇ ਕੀ ਕਹਿੰਦਾ ਹੈ। ਵਿਆਹ ਹੋਇਆ, ਪਹਿਲੀ ਬੇਗ਼ਮ ਹਮਾਯੂੰ ਦੀ ਮਾਂ ਸੀ। ਕਹਿੰਦਾ, ਮੈਂ ਸ਼ਰਮ ਦਾ ਮਾਰਿਆ ਉਹਦੇ ਨੇੜੇ ਪੰਦਰੀਂ ਦਿਨੀਂ ਜਾਂਦਾ ਹੁੰਦਾ ਸੀ।

ਬਾਬਰ ਨੇ ਕਦੇ ਸ਼ਰਾਬ ਪੀਂਦੀ ਔਰਤ ਨਹੀਂ ਵੇਖੀ ਸੀ। ਇਕ ਵਾਰੀ ਕੋਈ ਬੇਗ (ਸਰਦਾਰ) ਪੁੱਛਦਾ ਜੇ ਸ਼ਰਾਬ ਪੀਂਦੀ ਔਰਤ ਨੂੰ ਵੇਖਣ ਦਾ ਖ਼ਿਆਲ ਹੈ? ਬਾਬਰ ਕਹਿੰਦਾ ਠੀਕ ਹੈ। ਮਹਿਫ਼ਲ ਮਾ'ਕੂਲ, ਪ੍ਰਮਿੱਤੀ ਦੀ ਹੱਦ ਵਿਚ ਰਹੀ। ਅਜੇ ਨੀਂਦ ਆਈ ਨਹੀਂ ਸੀ ਹਬੂਲ ਅਨੀਗਾ (ਔਰਤ ਦਾ ਨਾਂਉ ਬਾਬਰ ਨੂੰ ਯਾਦ ਹੈ) ਬਾਬਰ 'ਤੇ ਡਿੱਗ ਗਈ। ਬਾਬਰ ਕਹਿੰਦਾ ਮੈਂ ਮਦਹੋਸ਼ੀ ਦਾ ਬਹਾਨਾ ਕਰਕੇ ਮੰਜੇ ਤੋਂ ਡਿਗ ਪਿਆ।

ਬਾਬਰ ਸੁਹਣੇ ਮੁੰਡੇ 'ਤੇ ਆਸ਼ਿਕ ਹੋ ਗਿਆ। ਬਦਕਿਸਮਤੀ ਨਾਲ ਉਹਦਾ ਨਾਉਂ ਬਾਬਰੀ ਨਿਕਲਿਆ ਜਿਸਨੂੰ ਬਾਬਰ ਨੇ ਰੱਬੀ ਇਸ਼ਾਰਾ ਸਮਝਿਆ। ਪਰ ਉਹਦੇ ਸਾਹਮਣੇ ਨਾ ਹੋ ਸਕੇ, ਗੱਲ ਤਾਂ ਕੀ ਕਰਨੀ ਹੈ। ਪਰੇਸ਼ਾਨੀ 'ਚ ਫਿਰਨ ਲੱਗਿਆ। ਉਮਰਾ (ਬੇਗ ਆਦਿ) ਨਾਲ ਕਈ ਵਾਰ ਵਜ਼ਾ'ਦਾਰੀ ਜਾਂ ਮਰਯਾਦਾ ਵੀ ਜਾਂਦੀ ਰਹਿੰਦੀ।

ਹਿੰਦੋਸਤਾਨ ਦੀ ਬਾਦਸ਼ਾਹੀ ਤੋਂ ਪਹਿਲਾਂ ਬਾਬਰ ਨੂੰ ਸਾਰੀ ਉਮਰ ਮਾਰੋ ਮਾਰ 'ਚ ਲੰਘਾਉਣੀ ਪਈ। ਜੱਦੀ ਹਕੂਮਤ ਅੰਡੀਜਾਨ ਦੀ ਖੁੱਸ ਗਈ, ਕਦੇ ਸਮਰਕੰਦ 'ਤੇ ਕਬਜ਼ਾ, ਕਦੇ ਉੱਥੋਂ ਭੱਜਣਾ ਪਿਆ। ਇੰਝੇ ਹਰਾਤ ਅਤੇ ਕੰਧਾਰ ਵਿਚ ਹੋਈ। ਬਾਬਰ ਕਹਿੰਦਾ ਮੈਂ ਸਾਰੀ ਉਮਰ ਕਦੇ ਦੋ ਰਮਜ਼ਾਨਾਂ ਇਕੋ ਸ਼ਹਿਰ 'ਚ ਨਹੀਂ ਕੱਟੀਆਂ।

ਬੇ-ਸਹਾਰਾ, ਬੇ-ਹਕੂਮਤ ਇਜ਼ਕ ਦੇ ਪਿੰਡ ਰਹਿੰਦਾ ਸੀ ਜਿੱਥੇ ਆਸੇ ਪਾਸੇ ਦੇ ਕਬੀਲੇ ਹਮਦਰਦੀ ਦਾ ਸਾਹ ਭਰਦੇ ਸੀ। ਤੰਗੀ 'ਚ ਲੋੜ ਦੇ ਮੁੱਖ ਬਾਬਰ ਨੰਗੇ ਪੈਰੀਂ ਫਿਰਦਾ ਆਪਣੇ ਪੈਰ ਪੱਕੇ ਕਰਨ ਲੱਗਿਆ ਜਿਹਨਾਂ 'ਤੇ ਤਿੱਖੇ ਪੱਥਰਾਂ ਦਾ ਕੋਈ ਅਸਰ ਨਹੀਂ ਹੁੰਦਾ ਸੀ। ਇਹ ਗੱਲ 52 ਕਰੋੜ ਰੁਪਏ ਸਾਲਾਨਾ ਆਦਮਨੀ ਵਾਲਾ ਹਿੰਦੋਸਤਾਨ ਦਾ ਬਾਦਸ਼ਾਹ ਕਹਿੰਦਾ ਹੈ।

ਬਾਬਰ ਸਮਰਕੰਦ 'ਚੋਂ ਰਾਤੀਂ ਭੱਜਕੇ ਨਿੱਕਲ ਰਿਹਾ ਸੀ ਕਿ ਕਿਸੇ ਕਾਰਨ ਘੋੜੇ ਤੋਂ ਸਿਰ ਪਰਨੇ ਡਿੱਗਿਆ। ਕਹਿੰਦਾ, ਸ਼ਾਮ ਤਾਈਂ ਸਿਰ ਘੁੰਮਦਾ ਰਿਹਾ।

ਮਾੜੇ ਦਿਨਾਂ ਵਿਚ ਪੇਟੀ ਦਾ ਸੁਨਹਿਰੀ ਬਕਸੂਆ ਚੋਰੀ ਹੋ ਗਿਆ। ਸਿਰ 'ਚ ਤਲਵਾਰ ਦਾ ਜ਼ਖ਼ਮ ਸੀ। ਇਹ ਵੀ ਜ਼ਲੀਲ ਮੌਕਾ ਆਇਆ ਕਿ ਆਪਣੇ ਸਾਥੀ ਦਾ ਹਮਲਾਵਰਾਂ ਉਲਟ ਸਾਥ ਨਾ ਦੇ ਸਕਿਆ। ਇਹ ਹਾਲਤ ਹੋ ਗਈ ਕਿ ਮਰਨ ਤੋਂ ਪਹਿਲਾਂ ਵਜ਼ੂ ਕਰਨ ਲੱਗਿਆ (ਇਸਲਾਮੀ ਰਹਿਤ ਅਨੁਸਾਰ ਸਰੀਰ ਦੇ ਪੰਜ ਥਾਉਂ ਧੋਣੇ) ਜਿਵੇਂ ਕੋਈ ਸਿੱਖ ਆਖਰੀ ਵੇਲੇ ਕਹੇ-ਸੱਚੇ ਪਾਤਸ਼ਾਹ, ਤੇਰੇ ਚਰਨਾਂ 'ਚ ਨਿਵਾਸ ਕਰਨ ਲੱਗਿਐਂ।

ਬਾਬਰ ਹਕੂਮਤ ਦੇ ਕਾਰਜ ਨੂੰ ਸਮਝਦਾ ਹੈ। ਆਪ ਕਹਿੰਦਾ ਹੈ ਕਿ ਜ਼ਿਆਦਾ ਅੰਨ-ਕਰ (grain tax) ਸਦਕੇ ਵਸੋਂ ਦੀ ਬੁਰੀ ਹਾਲਤ ਹੋ ਗਈ। ਕਾਬਲ 'ਤਲਵਾਰ ਦਾ ਇਲਾਕਾ' ਹੈ। (ਜਿਸ ਨੂੰ ਅੱਗੇ ਜਾ ਕੇ ਮੁਗ਼ਲ ਜ਼ੋਰ-ਤਲਬ ਕਹਿਣਗੇ, ਅਰਥਾਤ ਉਹ ਇਲਾਕਾ ਜਿੱਥੋਂ ਫ਼ੌਜ ਚੜ੍ਹਾਕੇ ਮਾਲੀਆ

ਵਸੂਲ ਕਰਨਾ ਪੈਂਦਾ ਹੈ) 'ਕਲਮ' ਦਾ ਨਹੀਂ (ਜਿਸ ਤੋਂ ਇੰਤਜ਼ਾਮੀਆ ਹੀ ਲਗਾਨ ਵਸੂਲ ਕਰ ਲੈਂਦਾ) ਕੋਈ ਨਾ ਕੋਈ ਮੁਹਿੰਮ ਖੜ੍ਹੀ ਰੱਖਣੀ ਸ਼ਾਹੀ ਮਜਬੂਰੀ ਹੈ- ਜਿਵੇਂ ਅਮਰੀਕੀ ਸਾਮਰਾਜ ਦੀ। ਬਾਬਰ ਕਹਿੰਦਾ, ਸ਼ਹਿਰ ਦਾ ਦਰਵਾਜ਼ਾ ਤਾਂ ਬੰਦ ਹੋ ਜਾਂਦਾ ਹੈ ਪਰ ਬਾਦਸ਼ਾਹਾਂ ਦੇ ਮੂੰਹ ਕਦੇ ਬੰਦ ਨਹੀਂ ਹੁੰਦੇ।

ਬਾਬਰ ਅਰਕ (ਕੱਢੀ ਸ਼ਰਾਬ) , ਸ਼ਰਾਬ (ਨਤਾਰਕੇ ਬਣਾਈ) ਪੀ ਲੈਂਦਾ ਸੀ, ਅਫ਼ੀਮ ਦਾ ਸ਼ੌਕ ਫਰਮਾਂਉਦਾ, ਮਾ'ਜੂਨ ਖਾਂਦਾ (ਇਹ ਕੋਈ ਭੰਗ ਦੀ ਪੰਜੀਰੀ ਜੇਹੀ ਚੀਜ਼ ਹੈ)। ਬਾਬਰ ਕਹਿੰਦਾ, ਮੈਂ ਚੰਦ ਚਾਂਦਨੀ ਕਰਕੇ ਸ਼ਰਾਬ ਪੀ ਲਈ। ਇਹ ਉਹਦੇ ਮਨ ਦੀ ਮੌਜ ਸੀ ਜਾਂ ਸਾਨੂੰ ਅਵਸਰ ਦਾ ਲਾਹਾ ਲੈਣਾ ਨਹੀਂ ਆਉਂਦਾ ? ਇਕ ਵਾਰ ਇੰਨੀ ਪੀ ਲਈ ਕਿ ਖੁਲ੍ਹੀਆਂ ਵਾਗਾਂ ਘੋੜੇ 'ਤੇ ਚੜ੍ਹ ਕੇ ਸ਼ਯਨ-ਸਥਾਨ 'ਤੇ ਪੁੱਜਾ, ਨਾਲੇ ਸਵੇਰੇ ਉੱਠ ਕੇ ਕਿਸੇ ਗੱਲ ਦੀ ਯਾਦ ਨਹੀਂ ਸੀ।

ਕਾਬਲ ਤੋਂ ਸਰਦੇ ਖਰਬੂਜ਼ੇ ਆਏ ਜਿਸ ਨੇ ਸ਼ਾਇਦ ਤੂਰਾਨ ਦੀ ਅਜਿਹੀ ਯਾਦ ਦਵਾਈ ਕਿ ਬਾਬਰ ਰੋਣੋਂ ਨਾ ਹਟੇ, ਜਿਵੇਂ ਕਈ ਵਾਰ ਸਾਡੇ ਪਰਵਾਸੀ ਭਾਈ ਵਲਾਇਤ 'ਚ ਕਰਦੇ ਹਨ।

ਬਾਬਰ ਨੇ ਕਾਬਲ 'ਚ ਆਲੂਬੁਖਾਰਾ ਅਤੇ ਕਮਾਦ ਲਾ ਲਿਆ ਸੀ। ਫੇਰ ਹਿੰਮਤ ਕੀਤੀ ਕੇਲਾ ਵੀ ਉਗਦਾ ਕਰ ਲਿਆ। ਲਮਗ਼ਾਨ ਦੀ ਵਾਦੀ 'ਚ ਤੇਤੀ ਕਿਸਮ ਦੀ tulips ਦੀ ਗਿਣਤੀ ਕੀਤੀ।

ਗੰਗਾ ਤਰਕੇ ਪਾਰ ਕੀਤੀ ਤੇਤੀ stro e ਮਾਰੇ ਗਿਣੇ ਸੀ। ਕੰਨਾਂ 'ਚ ਪਾਣੀ ਪੈ ਗਿਆ। ਕੰਨ ਦੁੱਖਦਾ ਰਿਹਾ। ਇੰਨਾ ਮੀਂਹ ਪਿਆ ਕਿ ਸ਼ਾਮਿਆਨੇ 'ਚ ਗੋਡੇ ਗੋਡੇ ਪਾਣੀ ਫਿਰੇ, ਬਾਦਸ਼ਾਹ ਸਲਾਮਤ ਨੇ ਕੰਬਲਾਂ ਦੇ ਢੇਰ 'ਤੇ ਬੈਠਕੇ ਸਾਰੀ ਰਾਤੀ ਕੱਟੀ। ਸੈਟਿਕਾ (scatica) ਨਾੜ ਦਾ ਦਰਦ ਹੋਇਆ ਤਾਂ ਚਾਲੀ ਦਿਨ ਹੋਰ ਕੋਈ ਪਾਸਾ ਦਵਾਉਂਦਾ ਰਿਹਾ। ਮਲੇਰੀਆ ਦਾ ਇਲਾਜ ਪੱਛਣੇ ਲਵਾਉਣਾ (blood letting) ਸੀ।

ਸੱਤੂ ਪੀਕੇ ਵੇਖੇ, ਸੁਆਦ ਨਹੀਂ ਲੱਗੇ। ਦਰਿਆ ਵਿਚ ਤੁਲ੍ਹੇ 'ਤੇ ਚੜ੍ਹਕੇ ਬੜਾ ਖ਼ੁਸ਼ ਹੋਇਆ। ਲੋਟਿਆਂ ਵਾਲੀਆਂ ਟਿੰਡਾਂ ਦਾ ਖੂਹ ਵੇਖਕੇ ਹੈਰਾਨ ਹੋਇਆ, ਕਹਿੰਦਾ ਮੈਨੂੰ ਚਲਾਕੇ ਵਿਖਾਓ।

ਸੰਗ ਸ਼ਰਮ ਤੋਂ ਸ਼ੁਰੂ ਕੀਤੀ ਗੱਲ ਇਹਦੇ 'ਤੇ ਮੁਕਾਈਏ। ਬਾਬਰ ਆਪਣੀ ਬੇਗਮ (ਹਮਾਯੂ ਦੀ ਮਾਂ) ਨੂੰ ਚਿੱਠੀ ਲਿਖਦਾ ਹੈ ਜਿਸ ਵਿਚ 'ਸਲਾਮ' ਦਾ ਲਫ਼ਜ਼ ਨਹੀਂ ਆਉਂਦਾ ਪਰ ਹਮਾਯੂੰ ਨੂੰ ਲਿਖੇ ਜਾਂ ਕਿਸੇ ਬੇਗ ਨੂੰ ਖ਼ਤ ਵਿਚ ਜ਼ਰੂਰ ਹੈ।

ਬਾਬਰ ਸ਼ਾਇਰ ਵੀ ਸੀ, ਨਾਲੇ ਜਾਣਦਾ ਸੀ ਕਿ ਕੋਈ ਖਾਸ ਨਹੀਂ। ਸ਼ਿਅਰ ਹੈ :

*ਐਸੀ ਨਾਜ਼ ਤੇ ਨਖ਼ਰੇ ਵਾਲੀ, ਬੰਦਾ ਕੀ ਕਰ ਸਕਦਾ ਹੈ*
*ਜੇ ਨਾ ਨਾਜ਼ ਤੇ ਨਖਰੇ ਵਾਲੀ, ਬੰਦਾ ਕੀ ਕਰ ਸਕਦਾ ਹੈ।*

ਆਲੋਚਨਾ ਕਰਦਾ ਕਹਿੰਦਾ ਕਿ ਸ਼ਾਇਰ ਵਿਚ ਸੰਖੇਪ ਅਤੇ ਅਤਿਸਾਰ ਹੈ। ਸੰਖੇਪ ਉਹਨਾਂ ਗੱਲਾਂ ਦਾ ਜਿਹੜੀਆਂ ਕਹਿਣੀਆਂ ਸੀ; ਅਤਿਸਾਰ ਉਹਨਾਂ ਦਾ ਜਿਹਨਾਂ ਦੀ ਲੋੜ ਨਹੀਂ।

ਕਿਸੇ ਕਿਸੇ ਸ਼ਾਇਰ ਦੀ ਮਹਿਮਾ ਉਹਦੇ ਮੁੱਲ ਨਾਲੋਂ ਜ਼ਿਆਦਾ ਹੁੰਦੀ ਹੈ।

ਹਮਾਯੂੰ ਨੂੰ ਚਿੱਠੀ ਦੇ ਜਵਾਬ 'ਚ ਲਿਖਦਾ ਹੈ ਕਿ ਬਦ ਜ਼ਬਾਨੀ ਨਾਲ ਗਹਿਰਾਈ ਨਹੀਂ ਪੈਦਾ ਹੁੰਦੀ। ਆਪ ਔਖੇ ਹੋ ਕੇ ਲਿਖਣ ਦਾ ਅਤੇ ਪਾਠਕ ਨੂੰ ਔਖਾ ਕਰਨ ਦਾ ਕੋਈ ਫ਼ਾਇਦਾ ਨਹੀਂ।

ਅਲਬੁਸਿਰੀ ਦੀ ਹਜ਼ਰਤ ਮੁਹੰਮਦ ਬਾਰੇ ਨਜ਼ਮ ਅਬਦੁਲ ਰਹੀਮ ਜਾਮੀ ਦੀ (Rosary of the Righteous) ਅਤੇ ਆਪਣੇ ਮੁਰਸ਼ਿਦ ਖ੍ਵਾਜਾ ਉੱਬੇਦ ਅੱਲਾ ਅਹਿਰਾਰੀ ਦੀ (ਵਾਲਿਦ-ਇ ਰਸਾਲਾ) Parental Tract ਦੇ ਮਨਜ਼ੂਮ ਤਰਜਮੇ ਕੀਤੇ।

(ਉਪਰੋਕਤ ਵਿਅਕਤੀਆਂ ਅਤੇ ਕਿਤਾਬ ਦੇ ਸ਼ਬਦ ਜੋੜਾਂ ਦਾ ਮੈਨੂੰ ਬਹੁਤਾ ਭਰੋਸਾ ਨਹੀਂ)

ਬਾਬਰ ਰੋਜ਼ਨਾਮਚਾ (Diary) ਲਿਖਦਾ ਹੁੰਦਾ ਸੀ। ਬਾਬਰ ਸਿਮ੍ਰਤੀ ਉਹਨੇ ਮਰਨ ਤੋਂ ਤਿੰਨ ਸਾਲ ਪਹਿਲਾਂ 1527 ਵਿਚ ਡਿਕਟੇਟ (Dictate) ਕਰਵਾਈ ਸੀ।

Babur ama : Journal of Emperor Babur (Abridged) ed. Dilip Hero, Penguin, ew Delhi, 2006 ਪੰ. 385, ਰੁਪਏ 350/-

[1538/1, ਸੈਕਟਰ 43-ਬੀ, ਚੰਡੀਗੜ੍ਹ]





## ਘਾੜਤ [ਬਲਵਿੰਦਰ ਸੰਧੂ]

'ਘਾੜਤ' ਬਲਵਿੰਦਰ ਸੰਧੂ ਦਾ ਤੀਜਾ ਕਾਵਿ ਸੰਗ੍ਰਹਿ ਹੈ। ਉਸਦੀ ਕਵਿਤਾ ਨਾਲ ਮੇਰੀ ਜਾਣ-ਪਛਾਣ ਉਸਦੀ ਦੂਜੀ ਪੁਸਤਕ 'ਕੋਮਲ ਸਿੰਘ ਆਖਦਾ ਹੈ' ਨਾਲ ਹੋਈ। ਇਸਤੋਂ ਪਹਿਲਾਂ ਵਾਲੀ 'ਇਕ ਗੀਤ ਅਧੂਰਾ' ਮੇਰੇ ਹੱਥ ਨਹੀਂ ਲੱਗੀ। 'ਕੋਮਲ ਸਿੰਘ ਆਖਦਾ ਹੈ' ਵਿਚਲੀ ਕਵਿਤਾ ਵਿਚ ਜਾਨ ਸੀ, ਵਹਾਅ ਸੀ ਤੇ ਤਾਜ਼ਗੀ ਸੀ। ਪਰ ਪੁਸਤਕ ਦਾ ਨਾਂ ਏਨਾ ਅਕਾਵਿਕ ਸੀ ਕਿ ਇਸਨੂੰ ਕਵਿਤਾ ਕਹਿੰਦਿਆਂ ਜ਼ੁਬਾਨ ਡੋਲ ਜਾਂਦੀ ਸੀ।

'ਘਾੜਤ' (ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ, ਪੰਨੇ 108, ਮੁੱਲ 120 ਰੁਪਏ) ਬਹੁਤ ਚੰਗੀ ਛਪੀ ਹੈ ਤੇ ਗ਼ਲਤੀਆਂ ਤੋਂ ਮੁਕਤ। ਟਾਈਟਲ ਦੀ ਮੂਰਤੀ ਕਲਾਮਈ, ਜਿਲਦ ਸਾਦਾ, ਪ੍ਰਭਾਵੀ। ਕਵਿਤਾਵਾਂ ਵਿਚ ਦ੍ਰਿਸ਼ਟੀ ਹੈ, ਅਹਿਸਾਸ ਹੈ, ਬਿਰਤਾਂਤ ਹੈ ਤੇ ਟਕਰਾਓ ਹੈ। ਜੱਟ ਪੁੱਤਰਾਂ ਕੋਲ ਅਜਿਹੇ ਗੁਣ ਮਿਲਣੇ ਸੌਖੇ ਨਹੀਂ ਹੁੰਦੇ। ਜਾਪਦਾ ਹੈ ਇਹ ਲੱਛਣ ਉਸਨੂੰ ਉਸਦੇ ਪੇਸ਼ੇ ਨੇ ਦਿੱਤੇ ਹਨ। ਉਹ ਡੇਢ ਦਹਾਕੇ ਤੋਂ ਅਧਿਆਪਨ ਦੇ ਕਿੱਤੇ ਨਾਲ ਜੁੜਿਆ ਹੋਇਆ ਹੈ। ਕਵਿਤਾ ਵਿਚ ਜਾਣਕਾਰੀ, ਸ਼ਿਖਸ਼ਾ, ਇਤਿਹਾਸ, ਮਿਥਿਹਾਸ, ਧਾਰਮਿਕਤਾ ਤੇ ਟਕਰਾਓ ਵਿਚੋਂ ਪੈਦਾ ਹੋਏ ਜਾਪਦੇ ਹਨ। ਖੇਤੀ ਦੇ ਪਿਛੋਕੜ ਨੇ ਉਸਦੀ ਸਾਂਝ ਰੁੱਤਾਂ, ਪਉਣਾਂ, ਮਹਿਕਾਂ ਤੇ ਬਦਲੋਟੀਆਂ ਨਾਲ ਪਾਈ ਹੈ ਅਤੇ ਉਸਨੇ ਇਸ ਸਾਂਝ ਨੂੰ ਕਾਵਿਕ ਰੰਗਾਂ ਤੇ ਪਾਣੀਆਂ ਵਿਚ ਘਚੋਲ ਕੇ ਨਿਵੇਕਲੀ ਆਭਾ ਦਿੱਤੀ ਹੈ।

ਬਲਵਿੰਦਰ ਸੰਧੂ ਦੀ ਕਵਿਤਾ ਵਿਚ ਅਪਣੱਤ ਹੈ। ਇਹ ਪੋਟਿਆਂ ਨੂੰ ਛੂੰਹਦੀ ਹੈ ਤੇ ਪਾਠਕ ਨੂੰ ਉਂਗਲੀ ਫੜਾ ਕੇ ਆਪਣੇ ਨਾਲ ਤੋਰ ਲੈਂਦੀ ਹੈ। ਲੋੜ ਪੈਣ 'ਤੇ ਪਾਠਕ ਦੀ ਉਂਗਲੀ ਫੜ ਕੇ ਉਹਦੇ ਨਾਲ ਵੀ ਤੁਰ ਪੈਂਦੀ ਹੈ। ਫ਼ੁਰਸਤ ਵਿਚ ਪੜ੍ਹੀਏ ਤਾਂ ਵਾਹਵਾ ਜੀਅ ਲਾਈ ਰਖਦੀ ਹੈ। ਕਵੀ ਆਪਣਾ ਨੁਕਤਾ ਸਮਝਾਉਣ ਲਈ ਬਿਰਤਾਂਤਕ ਤਰਤੀਬ ਅਪਣਾਉਂਦਾ ਹੈ ਤੇ ਕਵਿਤਾ ਦਾ ਅੰਤ ਕਹਾਣੀ ਵਾਂਗ ਕਰਕੇ ਖ਼ੁਸ਼ ਰਹਿੰਦਾ ਹੈ। ਮੈਨੂੰ ਕੋਮਲ ਕਵੀਆਂ ਨਾਲ ਸੰਵਾਦ ਰਚਾਉਣਾ ਚੰਗਾ ਲਗਦਾ ਹੈ। ਉਸਦੀ ਕਵਿਤਾ ਵਿਚ ਜੋ ਵੀ ਆਖਿਆ ਮਿਲਦਾ ਹੈ ਉਹ ਕੋਮਲ ਸਿੰਘ ਦਾ ਆਖਿਆ ਜਾਪਦਾ ਹੈ। ਕੋਮਲ ਭਾਵੀ। ਮੈਂ ਹੱਥਲਾ ਸੰਗ੍ਰਹਿ ਇਹ ਰਿਵਿਊ ਲਿਖਣ ਲਈ 'ਸਿਰਜਣਾ' ਦੇ ਸੰਪਾਦਕ ਤੋਂ ਮੰਗ ਕੇ ਲਿਆ ਹੈ।

ਬਲਵਿੰਦਰ ਆਪਣੀ ਕਵਿਤਾ ਬਾਨ੍ਹਣੂ ਬੰਨ੍ਹੇ ਬਿਨਾਂ ਨਹੀਂ ਲਿਖਦਾ। ਉਹ ਪ੍ਰਗਤੀ ਨੂੰ ਜੱਗੇ ਦੇ ਪੁਰਖਿਆਂ ਤੋਂ ਜੱਗੇ ਦੇ ਜੀਵਨ ਰਾਹੀਂ ਢਲਦਿਆਂ ਤੱਕਦਾ ਹੈ ਤੇ ਰਿਸ਼ਤਿਆਂ ਨੂੰ ਵਿਸ਼ਵਾਸ ਦੇ ਸ਼ੀਸ਼ੇ ਵਿਚੀਂ। ਜੇ ਉਸ ਦੇ ਜੱਗੇ ਦਾ ਪੜਦਾਦਾ ਸਫੇਦਪੋਸ਼ਾਂ ਦੀਆਂ ਘੋੜੀਆਂ ਪਾਲਦਾ ਉਹਨਾਂ ਦੇ ਹੀ ਵਸਤਰ ਪਹਿਨਦਾ ਸੀ ਤਾਂ ਦਾਦੇ ਨੂੰ ਜ਼ੈਲਦਾਰਾਂ ਦੇ ਬੋਹਲਾਂ ਦੀ ਰਾਖੀ ਬਹਿਣ ਉਪਰੰਤ ਵੀ ਉਮਰ ਦੇ ਵਰ੍ਹਿਆਂ ਬਰਾਬਰ ਟਾਕੀਆਂ ਵਾਲੀ ਫਤੂਹੀ ਜੁੜਦੀ ਸੀ। ਜੇ ਸੀਰੀ ਹੋਏ ਪਿਓ ਨੂੰ ਟੈਰਾਲੀਨ ਦਾ ਝੱਗਾ ਕੇਵਲ ਆਪਣੇ ਵਿਆਹ ਵੇਲੇ ਜੁੜਿਆ ਸੀ, ਤਾਂ ਖ਼ੁਦ ਜੱਗਾ ਕਾਰਾਂ ਦੇ ਸ਼ੀਸ਼ੇ ਸਾਫ਼ ਕਰਦਾ ਵੀ ਸੁੱਖ ਨਾਲ ਜੀਨ ਪਾਉਂਦਾ ਹੈ ਤੇ ਉਹ ਵੀ ਬਚਪਨ ਦੀ ਕੋਮਲ ਉਮਰੇ ਜਦੋਂ ਉਹ ਕੇਵਲ ਦਸ ਸਾਲ ਦਾ ਹੁੰਦਾ ਹੈ। ਸੰਧੂ ਪ੍ਰਗਤੀ ਨੂੰ ਬਿਆਨਦਾ ਹੈ ਪਰ ਉਸ ਉੱਤੇ ਟਿੱਪਣੀ ਕਰਨ ਤੋਂ ਸੰਕੋਚ ਕਰਦਾ ਹੈ। ਕਵਿਤਾ ਕਿਵੇਂ ਰਚਦਾ ਹੈ ਇਸ ਲਈ ਰਿਸ਼ਤਿਆਂ ਦਾ 'ਪੁਨਰ ਗਠਨ' ਵੇਖਣਾ ਯੋਗ ਹੋਵੇਗਾ:

*ਰਿਸ਼ਤੇ/ਘਰਾਂ ਜਾਂ ਦਰਾਂ ਦੇ ਨਹੀਂ/ ਜੜ੍ਹਾਂ ਦੇ ਹੁੰਦੇ*
*ਛੱਤਾਂ ਜਾਂ ਕੰਧਾਂ ਦੇ ਨਹੀਂ/ ਸੰਬੰਧਾਂ ਦੇ ਹੁੰਦੇ*
*ਸਾਕ ਜਾਂ ਸਕੀਰੀ ਦੀ ਨਹੀਂ/ ਫਕੀਰੀ ਦੇ ਹੁੰਦੇ*
*ਨਾਵਾਂ ਜਾਂ ਥਾਵਾਂ ਦੇ ਨਹੀਂ/ ਛਾਵਾਂ ਦੇ ਹੁੰਦੇ*
*ਖ਼ੂਨ ਜਾਂ ਜਨੂੰਨ ਦੇ ਨਹੀਂ/ ਸਕੂਨ ਦੇ ਹੁੰਦੇ*

*ਰਿਸ਼ਤੇ/ਨਹੁੰ ਜਾਂ ਮਾਸ ਦੇ ਨਹੀਂ/ ਵਿਸ਼ਵਾਸ ਦੇ ਹੁੰਦੇ*

ਏਸੇ ਤਰ੍ਹਾਂ ਦੀ ਇਕ ਹੋਰ ਕਵਿਤਾ 'ਤ੍ਰੇੜਾਂ' ਹੈ। ਇਸ ਵਿਚ ਘਰ ਤੇ ਘਰ ਦੇ ਮਾਲਕ ਵਿਚਕਾਰ ਵਾਰਤਾਲਾਪ ਹੁੰਦੀ ਹੈ। ਘਰ ਦੀ ਕੰਧ, ਸ਼ਤੀਰੀ ਜਾਂ ਛੱਤ ਤਿੜਕਦੀ ਹੈ ਤਾਂ ਘਰ ਮਾਲਕ ਕੋਲ ਆਪਣੇ ਸਰੀਰ ਦੀ ਚਿੰਤਾ ਪ੍ਰਗਟ ਕਰਦਾ ਹੈ। ਮਾਲਕ ਧਰਵਾਸ ਦਿੰਦਿਆਂ ਫੋਰਾ ਨਹੀਂ ਲਾਉਂਦਾ ਕਿ ਘਰ ਨੂੰ ਚਿੰਤਾ ਕਰਨ ਦੀ ਉੱਕਾ ਹੀ ਲੋੜ ਨਹੀਂ। ਮਾਲਕ ਹਰ ਤਰ੍ਹਾਂ ਦੀ ਮੁਰੰਮਤ ਕਰਵਾ ਸਕਦਾ ਹੈ। ਪਰ ਫੇਰ ਜਦੋਂ ਘਰ ਦੇ ਜੀਆਂ ਵਿਚ ਆਪੋ ਵਿਚ ਤ੍ਰੇੜਾਂ ਪੈਂਦੀਆਂ ਹਨ ਤੇ ਨਜ਼ਰਾਂ ਨਾਲ ਨਜ਼ਰਾਂ ਮਿਲਣੋਂ ਹਟ ਜਾਂਦੀਆਂ ਹਨ ਤਾਂ ਮਾਲਕ ਚੁੱਪ ਹੋ ਕੇ ਰਹਿ ਜਾਂਦਾ ਹੈ। ਅਵਾਕ ਹੈ। ਕੰਧਾਂ, ਛੱਤਾਂ ਤੇ ਸ਼ਤੀਰੀਆਂ ਦੀ ਮਜ਼ਬੂਤੀ ਦੇ ਬਾਵਜੂਦ ਚੰਗੇ ਭਲੇ ਘਰ ਨੂੰ ਅਲਵਿਦਾ ਕਹਿਣ ਦਾ ਸਮਾਂ ਆ ਜਾਂਦਾ ਹੈ।

ਬਲਵਿੰਦਰ ਦੀ ਕਵਿਤਾ ਸਿਆਣਪਾਂ ਨਾਲ ਭਰੀ ਹੁੰਦੀ ਹੈ। ਖੂਬੀ ਇਹ ਕਿ ਉਸਦੀ ਸਿਆਣਪ ਉੱਚੀ ਨਹੀਂ ਵਗਦੀ। ਕਵਿਤਾ ਦੀ ਦੇਵੀ ਸਿਆਣਪ ਦੀਆਂ ਮੁਹਾਰਾਂ ਆਪਣੇ ਕਾਬੂ ਵਿਚ ਰਖਦੀ ਹੈ। ਉਸਦੀਆਂ ਚਰਾਂਦਾਂ, ਨਦੀਆਂ, ਪਰਬਤ, ਪੋਹਲੀ, ਸੂਰਜ ਤੇ ਰੁੱਖ ਆਪੋ ਆਪਣੇ ਜੀਵਨ ਨਾਲ ਪੂਰੀ ਤਰ੍ਹਾਂ ਸੰਤੁਸ਼ਟ ਹਨ। ਇਹ ਸਬਰ ਤੇ ਸੰਤੁਸ਼ਟੀ ਕਿਰਸਾਨੀ ਪਿਛੋਕੜ ਦੀ ਦੇਣ ਹੈ। ਉਹਦੇ ਜੱਦੀ ਪਿੰਡ ਵੜ੍ਹਿਆ ਦੀ, ਜਿਸਦਾ ਡਾਕਖਾਨਾ ਵੀ ਖਾਸ ਨਹੀਂ, ਡਾਕ ਵੀ ਮਖੂ ਤੋਂ ਆਉਂਦੀ ਹੈ। 21ਵੀਂ ਸਦੀ ਦੇ ਪੰਜਾਬ ਵਿਚ ਡਾਕਖਾਨੇ ਬਾਹਰਾ ਪਿੰਡ ਸੋਚਿਆਂ ਨਿਰਾਸ਼ਾ ਹੁੰਦੀ ਹੈ। ਪਰ ਇਹੋ ਜਿਹਾ ਪਿੰਡ ਤੇ ਸਥਾਨ ਹੀ ਕਵੀ ਤੋਂ ਹੇਠ ਲਿਖੀਆਂ ਗੱਲਾਂ ਲਿਖਵਾਉਂਦਾ ਹੈ:

*ਪੁੱਛਿਆ ਮੈਂ*
*ਰੋਹੀ 'ਚ ਖੜ੍ਹੇ ਇਕੱਲੇ ਕਾਰੇ ਰੁੱਖ ਨੂੰ*
*ਤੇਰਾ ਬਾਗ ਬਗੀਚੇ ਵਸਣ ਨੂੰ ਕਦੇ ਜੀਅ ਨਹੀਂ ਕਰਦਾ*
*ਆਖਿਆ ਓਸ*
*ਜਿਹਨਾਂ ਦੇ ਹਿੱਸੇ ਛਾਵਾਂ ਵੰਡਣ ਦੇ ਇਕਰਾਰ ਹੁੰਦੇ ਨੇ*
*ਉਹਨਾਂ ਦੀ ਜੀਭ 'ਤੇ ਆਪਣੀ ਭੁੱਖ ਲਈ ਇਜ਼ਹਾਰ ਨਹੀਂ ਹੁੰਦੇ*

ਬਲਵਿੰਦਰ ਉਹਨਾਂ ਕਵੀਆਂ ਦੀ ਪਹਿਲੀ ਕਤਾਰ ਵਿਚ ਖੜ੍ਹਾ ਹੈ ਜਿਹੜੇ ਆਪਣੀ ਗੱਲ ਦੀ ਪੁਸ਼ਟੀ ਲਈ ਟਕਰਾਓ ਵੀ ਸਿਰਜਦੇ ਹਨ ਅਤੇ ਸਮਾਨਤਾ ਸਬਰ ਤੇ ਸੰਤੁਲਨ ਦਾ ਦਾਮਨ ਵੀ ਨਹੀਂ ਛੱਡਦੇ। ਕਵਿਤਾ 'ਬਾਬੁਲ' ਅਜਿਹੇ ਬਾਪ ਦੀ ਗੱਲ ਕਰਦੀ ਹੈ ਜਿਹੜਾ ਆਪਣੇ ਪਰਿਵਾਰ ਦੀਆਂ ਰੋਟੀ ਕੱਪੜੇ ਦੀਆਂ ਲੋੜਾਂ ਤੋਂ ਬੇਮੁੱਖ ਹੋ ਕੇ ਸਦਾ ਦਾਰੂ ਪੀਂਦਾ ਰਿਹਾ। ਏਥੋਂ ਤਕ ਕਿ ਜਦ ਉਸਦੇ ਬੱਚੇ ਲੂਣ ਭੁੱਕ ਕੇ ਟੁੱਕ ਖਾ ਰਹੇ ਹੁੰਦੇ ਤਾਂ ਬਾਪ ਨੇ ਅੰਡਿਆਂ ਦੀ ਭੁਰਜੀ ਨਾਲ ਬੋਤਲ ਮੁਕਾ ਲਈ ਹੁੰਦੀ। ਉਹੀਓ ਬਾਪ ਆਪਣੀ ਧੀ ਦੇ ਚੜ੍ਹਦੀ ਜਵਾਨੀ ਵਿਚ ਵਿਧਵਾ ਹੋ ਜਾਣ 'ਤੇ ਬੁੱਕ-ਬੁੱਕ ਅਥਰੂ ਚੋਂਦਾ ਨਹੀਂ ਥੱਕਦਾ। ਇਕ ਹੋਰ ਕਵਿਤਾ 'ਨਿਖੇੜਾ' ਦੀਆਂ ਚੋਣਵੀਆਂ ਟੂਕਾਂ ਮੇਰੀ ਧਾਰਨਾ ਦੀ ਪੁਸ਼ਟੀ ਕਰਨਗੀਆਂ:

*ਦੀਵਾ ਬਲਦਾ/ ਖੂੰਢ ਧੁਖਦਾ*
*ਦੀਵੇ ਗਿਰਦ ਚਾਨਣ/ ਖੂੰਢ ਗਿਰਦ ਹਨੇਰਾ*
*ਦੀਵੇ ਦੀ ਰੁਸ਼ਨਾਈ*
*ਸ਼ਬਦ ਪੁੰਗਰਦੇ, ਧੁਨੀ ਉਠਦੀ*
*ਰਾਤ ਜਾਗਦੀ/ ਹਵਾ ਗਾਉਂਦੀ*
*ਖੂੰਢ ਦੀ ਨਿਆਈਂ*
*ਖਾਮੋਸ਼ ਹਨੇਰਾ, ਦੁਰਗੰਧਤ ਚੁਫੇਰਾ*
*ਅੱਖ ਵਿਲਕਦੀ/ਸੋਚ ਸਿਸਕਦੀ*
*ਦੀਵ ਸਵੇਰ ਤਕ ਬਲਦਾ*
*ਖੂੰਢ ਦੇਰ...ਤਕ ਧੁਖਦਾ!*

ਬਲਵਿੰਦਰ ਸੰਧੂ ਦੀ ਕਵਿਤਾ ਦਾ ਇਕ ਹੋਰ ਲੱਛਣ ਰਿਸ਼ਤਿਆਂ ਦੀ ਪਛਾਣ, ਪਸਾਰਾ ਤੇ



ਸਮਤੋਲ ਹੈ। ਮਾਂ, ਬਾਪ, ਪਤੀ, ਪਤਨੀ, ਪੁੱਤਰ, ਧੀ ਤੇ ਮਿੱਤਰ ਪਿਆਰੇ ਉਸਦੀ ਕਵਿਤਾ ਵਿਚ ਅਚੇਤ ਹੀ ਪ੍ਰਵੇਸ਼ ਕਰਦੇ ਹਨ ਅਤੇ ਆਪਣੇ ਉਜਲੇ ਤੇ ਅਣਉਜਲੇ ਪੱਖਾਂ ਦੀ ਛਾਪ ਛੱਡ ਕੇ ਤੁਰ ਜਾਂਦੇ ਹਨ। ਏਥੇ ਵੀ ਕਵੀ ਦਾ ਅਧਿਆਪਕ ਆਪਾ ਹਰ ਮੌਕੇ ਚੰਗਿਆਈ ਵੱਲ ਨੂੰ ਹੀ ਝੁਕਦਾ ਹੈ। ਉਹਦੇ ਸੂਰਜ, ਚੰਦ, ਸਿਤਾਰੇ, ਨਦੀਆਂ, ਪਉਣ, ਪੰਛੀ ਤੇ ਫੁੱਲ ਬੰਦੇ ਲਈ ਹੀ ਵਗਦੇ, ਮਹਿਕਦੇ, ਚਮਕਦੇ ਤੇ ਟਹਿਕਦੇ ਹਨ। ਉਸ ਬੰਦੇ ਲਈ ਜਿਹੜਾ ਇਸ ਦੀ ਥਾਹ ਪਾਉਣ ਵਿਚ ਵੀ ਪਛੜਦਾ ਹੈ। ਜਾਗਦੇ ਪਲਾਂ ਵਿਚ ਮਿਲੇ ਤੁਹਫਿਆਂ ਦਾ ਵਰਣਨ ਪੜ੍ਹਨ ਵਾਲਾ ਹੈ:

*ਸੁਰਮਈ ਹਨੇਰੇ ਸੁੰਭਰਦੀ/ਧੁੱਪ ਕੁੜੀ*
*ਅਮੁੱਕ ਪੀਸਣ ਪੀਸਦੀ/ਪਉਣ ਪਰੀ*
*ਫੱਗਣ ਦੀ ਟਹਿਣੀ 'ਤੇ/ਬਿਹਬਲ ਜਿਹੀ ਬੁਲਬੁਲ*
*ਗੋਰੀ ਨਦੀਏ ਡਲ੍ਹਕਦੀ/ਤਾਰਿਆਂ ਦੀ ਝਿਲਮਿਲ*
*ਰਵੀ ਦਾ ਚੁਲ੍ਹਾ ਬਾਲਦੀ/ਕੁਦਰਤ ਸੰਵਾਣੀ*
*ਝੀਲ ਦੇ ਕੁੰਭ ਨਿਤਰਿਆ/ਨੀਲਮ ਪਾਣੀ*

ਉਹ ਕੁਦਰਤ ਦੇ ਭੇਤ ਪਛਾਨਣ ਨਾਲੋਂ ਕੁਦਰਤ ਨੂੰ ਮਾਨਣ ਵਿਚ ਯਕੀਨ ਕਰਦਾ ਹੈ ਤੇ ਬੰਦਿਆਂ ਦੀ ਦਿੱਖ ਨਾਲੋਂ ਉਹਨਾਂ ਦੇ ਅੰਦਰਲੇ ਦੀ ਥਾਹ ਪਾਉਣ ਵਿਚ। ਉਹ ਬੰਦੇ ਦੇ ਬਾਹਰਲੇ ਪੋਸ਼ ਨਾਲੋਂ ਉਸ ਦੇ ਅੰਦਰਲੇ ਕੋਸ਼ ਤਕ ਜਾ ਕੇ ਤੱਕਦਾ ਹੈ। ਵਸਤਰਾਂ ਥੱਲੇ ਛੁਪਿਆ ਨਿਰਵਸਤਰ ਮਨੁੱਖ ਉਸਦੇ ਕਾਵਿਕ ਮਨ ਨੂੰ ਥਾਂ-ਥਾਂ ਵਾਜਾਂ ਮਾਰਦਾ ਵਿਖਾਈ ਦਿੰਦਾ ਹੈ।

ਉਂਝ ਸਾਰੇ ਦਾ ਸਾਰਾ ਕਾਵਿ ਸੰਗ੍ਰਹਿ ਸਿਆਣਪਾਂ ਦੀ ਪੰਡ ਹੈ। ਕਵੀ ਦਾ ਮੈਂ ਪਾਤਰ ਇਹਨਾਂ ਸਿਆਣਪਾਂ ਦੀ ਭਾਲ ਵਿਚ ਕੁਦਰਤ ਗਾਹੁੰਦਾ ਅਤੇ ਰਿਸ਼ਤੇ ਪਰਤਿਆਉਂਦਾ ਹੈ। ਲੋੜ ਪੈਣ 'ਤੇ ਗੁਰੂਦੇਵ ਕੋਲ ਵੀ ਤੁਰ ਜਾਂਦਾ ਹੈ। ਗੁਰਦੇਵ ਸਿਰ 'ਤੇ ਹੱਥ ਰੱਖ ਕੇ ਸਮਝਾਉਂਦਾ ਹੈ:

*ਜਦ ਤਾਈਂ ਤੇਰੇ ਖ਼ੂਨ 'ਚ ਰੰਗਤ ਨਹੀਂ/ਚਿੱਤਰ ਅਧੂਰੇ!*
*ਬੋਲ ਬਾਣੀ 'ਚ ਸੰਜਮ ਨਹੀਂ/ ਗੀਤ ਅਪੂਰਣ!*
*ਪੁਰਖਿਆਂ ਨੂੰ ਸੁਣਿਆਂ ਨਹੀਂ/ ਸਿਆਣਪਾਂ ਕੱਚੀਆਂ*
*ਧਰਤ ਦਾ ਦਰਦ ਨਹੀਂ/ ਕਵਿਤਾਵਾਂ ਫਿੱਕੀਆਂ*

ਕਵੀ ਸਮੁੱਚੀ ਕਵਿਤਾ ਵਿਚ ਆਪਣੇ ਹੀ ਚਿਤਵੇ ਗੁਰੂਦੇਵ ਦੇ ਕਹੇ ਉੱਤੇ ਪਹਿਰਾ ਦਿੰਦਾ ਹੈ। ਇਸ ਪਹਿਰੇ ਵਿਚ ਉਸਦੀ ਅਧਿਆਪਕ ਦ੍ਰਿਸ਼ਟੀ ਤੇ ਦ੍ਰਿਸ਼ਟੀਕੋਣ ਪ੍ਰਧਾਨ ਹੈ। ਇਹ ਪ੍ਰਧਾਨਤਾ ਸਰਲ ਵੀ ਹੈ ਤੇ ਸਹੀ ਵੀ। ਇਸਦੀ ਪਉੜੀ ਦੇ ਡੰਡਿਆਂ ਵਿਚ ਸ਼ਕਤੀ ਤੇ ਅਪਣੱਤ ਹੈ। ਕਵੀ ਨੂੰ ਹਰਮਨ ਪਿਆਰਾ ਹੋਣ ਲਈ ਇਹਨਾਂ ਡੰਡਿਆਂ ਦੀ ਲੋੜ ਹੁੰਦੀ ਹੈ। ਬਾਤਾਂ ਪਾ ਕੇ ਪਉੜੀਆ ਚੜ੍ਹਨਾ ਕਵਿਤਾ ਅੰਦਰਲੀ ਹਰਮਨ ਪਿਆਰਤਾ ਵਿਚ ਵਾਧਾ ਕਰਦਾ ਹੈ। ਸੰਧੂ ਨੂੰ ਇਹ ਮਾਰਗ ਸੁਖਾਂਦਾ ਵੀ ਹੈ। ਏਸ ਮਾਰਗ ਉੱਤੇ ਸੁਚਿਆਨਾ ਬੁੱਕਲ ਮਾਰ ਕੇ ਤੁਰਨ ਵਿਚ ਹੀ ਬਲਵਿੰਦਰ ਦੀ ਸ਼ਾਨ ਹੈ। ਇਸ ਹਰਮਨਭਾਵੀ ਸੇਧ ਨੂੰ ਸਸਤੀ ਤੇ ਸੌਖੀ ਹੋਣ ਤੋਂ ਬਚਾਈ ਰੱਖਣ ਵਿਚ ਕਵੀ ਦਾ ਭਵਿੱਖ ਹੈ।

ਬਲਵਿੰਦਰ ਸੰਧੂ ਲਈ ਸੇਧਾਂ ਮਿਥਦੇ ਸਮੇਂ ਮੈਨੂੰ ਇਸ ਗੱਲ ਦਾ ਪੂਰਨ ਅਹਿਸਾਸ ਹੈ ਕਿ ਸਿਰਜਣ ਕਲਾ ਮੱਤਾਂ ਦੀ ਮੁਹਤਾਜ ਨਹੀਂ ਹੋਇਆ ਕਰਦੀ। ਸਵੈ ਸਿਰਜੀਆਂ ਮੱਤਾਂ ਦੀ ਵੀ ਨਹੀਂ। ਹੱਥਲੇ ਸੰਗ੍ਰਹਿ ਵਿਚ ਬਲਵਿੰਦਰ ਸੰਧੂ ਨੇ ਆਪਣੇ ਆਪ ਲਈ ਲਛਮਣ ਰੇਖਾਵਾਂ ਵਾਹੀਆਂ ਹਨ। ਆਪਣੀ ਵੱਲੋਂ ਸਿੱਧੇ ਰੂਪ ਵਿਚ 'ਲਿਖਤੁਮ' ਨਾਂ ਦੀ ਆਦਿਕਾ ਵਿਚ ਵੀ ਤੇ ਉਸ ਤੋਂ ਪਿੱਛੋਂ ਪੁਸਤਕ ਦੇ ਆਰੰਭ ਵਿਚ ਦਿੱਤੀਆਂ ਅੱਧੀ ਦਰਜਨ ਕਵਿਤਾਵਾਂ ਰਾਹੀਂ ਵੀ। ਇਹਨਾਂ ਕਵਿਤਾਵਾਂ ਵਿਚ ਸਿਰਜਣ ਕ੍ਰਿਆ ਦੇ ਪੜਾਅ ਵੀ ਹਨ ਤੇ ਕਵਿਤਾ ਦੀ ਪਰਿਭਾਸ਼ਾ ਵੀ : 'ਆਗਮਨ', 'ਮਿਲਣ', 'ਸੰਕਟ', 'ਨਿਹਚਾ', 'ਰਚਨਾਇਕ', 'ਵਰ' ਤੇ 'ਸਿਰਜਣਾ' ਆਦਿ। ਇਹਨਾਂ ਸਵੈ ਸੇਧਾਂ ਤੋਂ ਬਚਣ ਦੀ ਲੋੜ ਹੈ। ਪੁਸਤਕ ਦੀ ਆਖਰੀ ਕਵਿਤਾ ਦੇ ਬੋਲ ਹੀ ਕਾਫੀ ਹਨ:

*ਅੱਗ ਜੋ/ਲਟ ਲਟ ਬਲਦੀ ਸੀ/ ਬੁਝ ਗਈ!*
*ਪਾਣੀ ਜੋ/ਕਲ ਕਲ ਵਹਿੰਦਾ ਸੀ/ ਸੁੱਕ ਗਿਆ!*
*ਹਵਾ ਜੋ/ ਸਰ-ਸਰ ਵਗਦੀ ਸੀ/ ਰੁਕ ਗਈ!*
*ਮਿਟੀ ਜੋ/ ਮੁੜ ਮੁੜ ਜਣਦੀ ਸੀ/ਬਾਂਝ ਗਈ!*
*ਅੰਬਰ ਜੋ/ ਪਲ ਪਲ ਫੈਲਦਾ ਸੀ/ ਸਿਮਟ ਗਿਆ!*
*ਵਿਦਾ ਵੇਲੇ*

ਪੰਜਾਬੀ ਦੀ ਨਵੀਂ ਕਵਿਤਾ ਵਿਚ ਇਤਿਹਾਸਕ ਮਿਥਿਹਾਸਕ ਨਾਇਕ ਤੇ ਨਾਇਕਾਵਾਂ ਦੀ ਟੇਕ ਲੈਣ ਦਾ ਰਿਵਾਜ ਵੀ ਆਮ ਹੁੰਦਾ ਜਾ ਰਿਹਾ ਹੈ। ਅਜਿਹੀ ਧਰਤੀ ਦੀ ਤਿਲ੍ਹਕਣ ਤੋਂ ਬਚਣਾ ਹੀ ਠੀਕ ਹੈ। ਅਚੇਤ ਮਨ ਦਾ ਕੀ ਏ! ਚੰਗੇਜ ਖਾਂ ਨੂੰ ਨਿੰਦ ਬੈਠਦਾ ਹੈ ਤੇ ਰਾਵਣ ਨੂੰ ਸ਼ਰਨ ਦੇਣ ਲਗਦਾ ਹੈ। ਅਪਣੀ ਸ਼ਰਧਾ ਦੇ ਪਾਤਰਾਂ ਨੂੰ ਧਿਆਉਣ ਤਕ ਸੀਮਤ ਰਹਿਣ ਵਿਚ ਹੀ ਭਲਾ ਹੈ। ਬਲਵਿੰਦਰ ਦੀ ਕਵਿਤਾ ਵਿਚ ਅਜਿਹੇ ਅਮਲ ਦੀ ਕੋਈ ਘਾਟ ਨਹੀਂ। 'ਜ਼ਾਹਿਰਾ ਪੀਰ', 'ਪੂਰਣ' ਤੇ 'ਕਾਇਆ ਕਲਪ' ਸਿਰਲੇਖ ਵਾਲੀਆਂ ਰਚਨਾਵਾਂ ਵਿਚ ਇਹ ਅਮਲ ਖ਼ੂਬ ਉਘੜਿਆ ਹੈ।

ਹੱਥਲੇ ਸੰਗ੍ਰਹਿ ਦੀਆਂ ਕਵਿਤਾਵਾਂ ਦੀ ਘਾੜਤਿ ਧਿਆਨ ਮੰਗਦੀ ਹੈ। ਇਸ ਵਿਚ ਸੁਹਜ ਹੈ, ਸਰਲਤਾ ਹੈ ਤੇ ਵਹਾਅ ਹੈ। ਇਹ ਪਾਠਕ ਦੇ ਸਾਹਾਂ ਨਾਲ ਸਾਹ ਲੈ ਕੇ ਤੁਰਦੀ ਤੇ ਵਹਿੰਦੀ ਹੈ। ਇਸ ਤੋਰ ਤੇ ਵਹਾਅ ਦਾ ਸਵਾਗਤ ਕਰਨਾ ਬਣਦਾ ਹੈ। ❑❑

[ਗੁਲਜ਼ਾਰ ਸਿੰਘ ਸੰਧੂ]

## ਵਾ-ਵਰੋਲਿਆਂ 'ਚ ਘਿਰੀ ਹੋਂਦ [ਬਲਬੀਰ ਪਰਵਾਨਾ]

ਬਲਬੀਰ ਪਰਵਾਨਾ "ਹਰ ਪਲ ਆਪਣੇ ਆਪ ਨੂੰ ਬਦਲਣ ਦੀ ਕੋਸ਼ਿਸ਼ 'ਚ ਰਹਿੰਦਾ ਹੈ।" ਇਸੇ ਕੋਸ਼ਿਸ਼ ਕਾਰਨ ਹੀ ਉਸਦੀ ਕਾਵਿ-ਵਸਤੂ ਵਿਚ ਤਬਦੀਲੀ ਵਾਪਰ ਜਾਂਦੀ ਹੈ। ਇਸ ਤਬਦੀਲੀ ਦਾ ਸਫ਼ਰ ਉਸ ਦੀਆਂ ਹੁਣ ਤਕ ਛਪੀਆਂ ਛੋਟੀਆਂ ਛੋਟੀਆਂ ਪੰਜ ਕਾਵਿ ਪੁਸਤਕਾਂ : 'ਉਹਨਾਂ ਨੇ ਆਖਿਆ ਸੀ' (1984), 'ਧੁੱਪ ਦੀਆਂ ਪੈੜਾਂ' (1988), 'ਪਲਕਾਂ 'ਚ ਤੈਰਦੇ ਪਲ' (1992), 'ਇਤਹਾ ਤੋਂ ਪਹਿਲਾਂ' (1997), 'ਵਰਜਣਾ ਤੋਂ ਪਾਰ' (2002); ਵਿਚੋਂ ਵੇਖਿਆ ਜਾ ਸਕਦਾ ਹੈ। ਇਸ ਤਬਦੀਲੀ ਦਾ ਇਕ ਹੋਰ ਕਾਰਨ ਇਹ ਵੀ ਹੈ ਕਿ ਉਹ "ਸ਼ਬਦਾਂ ਦਾ ਸੁਹਜ ਤੇ ਕਹਿਣ ਵਾਲੀ ਗੱਲ ਦੀ ਸਪਸ਼ਟਤਾ" ਨੂੰ ਆਪਣੀ ਕਵਿਤਾ ਦਾ ਵਿਧਾਗਤ ਆਧਾਰ ਬਣਾਉਂਦਾ ਹੈ। ਇਸ ਵਿਧਾਗਤ ਆਧਾਰ ਦੇ ਵਸਤੂਗਤ ਪਾਸਾਰ ਜਾਂ ਮੁੱਖ ਫੋਕਸ ਉਸਦੇ ਕਹਿਣ ਅਨੁਸਾਰ ਇਹ ਬਣਦੇ ਹਨ : "ਮੇਰਾ ਮੁੱਖ ਫੋਕਸ ਆਧੁਨਿਕ ਮਨੁੱਖ ਦੀ 'ਇਕੱਲਤਾ' ਚਿਤਰਨ ਵੱਲ ਹੈ। ਰਿਸ਼ਤੇ-ਨਾਤੇ, ਰਸਮਾਂ, ਪਰੰਪਰਾਵਾਂ ਮਨੁੱਖ ਦੀ ਇਸ ਇਕੱਲਤਾ ਨੂੰ ਢਕਣ ਦਾ ਸਾਧਨ ਮਾਤਰ ਹਨ। ਪਰ ਮਨੁੱਖ ਜਦੋਂ ਵੀ ਆਪਣੇ ਸਵੈ ਬਾਰੇ ਚੇਤੰਨ ਹੁੰਦਾ ਹੈ, ਖ਼ਾਸ ਕਰਕੇ ਉਸ ਸਥਿਤੀ ਵਿਚ, ਉਹ ਬੇਹੱਦ ਇਕੱਲਾ ਪੈ ਜਾਂਦਾ ਹੈ। ਮੇਰਾ ਪਹਿਲਾਂ ਫੋਕਸ ਸਮਕਾਲੀ ਯਥਾਰਥ ਚਿਤਰਨ ਵੱਲ ਹੁੰਦਾ ਸੀ, ਹੁਣ ਉਸ ਯਥਾਰਥ ਦੇ ਅੰਦਰ ਕਿਹੜੀਆਂ ਧਾਰਨਾਵਾਂ/ ਸ਼ਕਤੀਆਂ / ਧਿਰਾਂ ਸਰਗਰਮ ਹਨ, ਉਹਨਾਂ 'ਤੇ ਫੋਕਸ ਕਰ ਰਿਹਾ ਹਾਂ। ਅੱਜੋਕੇ ਸਮਾਜ 'ਚ ਕੇਂਦਰੀ-ਬਿੰਦੂ ਪਰਿਵਾਰ ਤੋਂ ਹਟ ਕੇ ਵਿਅਕਤੀ ਹੋਈ ਜਾ ਰਿਹਾ ਹੈ। ਮੈਂ ਇਸ ਵਰਤਾਰੇ ਦੀਆਂ ਜੜ੍ਹਾਂ ਤਲਾਸ਼ਣ ਦੀ ਕੋਸ਼ਿਸ਼ 'ਚ ਰਹਿੰਦਾ ਹਾਂ।" ਇਸ ਵਰਤਾਰੇ ਦੀਆਂ ਜੜ੍ਹਾਂ ਤਲਾਸ਼ਣ ਦੀ ਕੋਸ਼ਿਸ਼ ਵਿਚੋਂ ਹੀ ਉਸਦੇ ਛੇਵੇਂ ਕਾਵਿ-ਸੰਗ੍ਰਹਿ 'ਵਾ-ਵਰੋਲ਼ਿਆਂ' 'ਚ ਘਿਰੀ ਹੋਂਦ' (ਪੰਨੇ 120, ਮੁੱਲ 120 ਰੁਪਏ, ਚੇਤਨਾ ਪ੍ਰਕਾਸ਼ਨ, ਲੁਧਿਆਣਾ) ਨੇ ਜਨਮ ਲਿਆ। ਸਾਰੀ ਪੁਸਤਕ ਹੇਠ ਲਿਖੀਆਂ ਕਾਵਿ-ਸਤਰਾਂ ਦਾ ਕਾਵਿਕ ਪਾਸਾਰ ਜਾਪਦੀ ਹੈ:

*ਨਾ ਹਰ ਅੰਤਮ ਸੱਚ ਹੈ*
*ਜੇ ਕੁਝ ਸੱਚ ਹੈ ਤਾਂ ਨਦੀ ਦੀ ਹੋਂਦ*
*ਸਮੁੱਚੀ ਹੋਂਦ ਸੰਗ ਇਕਸੁਰਤਾ*
*ਵਹਿਣ ਹੈ ਜ਼ਿੰਦਗੀ ਦਾ!*

ਬਲਬੀਰ ਪਰਵਾਨਾ ਦੀ ਕਵਿਤਾ ਭੁਮਕਦੀ ਨਦੀ ਦੇ ਰੂਪਕ ਰਾਹੀਂ ਜ਼ਿੰਦਗੀ ਦੀ ਚਾਲ ਨੂੰ



ਸਮਝਾਉਂਦੀ ਹੈ। ਜੀਵਨ ਦੀ ਵਾਸਤਵਿਕ ਹੋਂਦ ਨੂੰ ਸਮੇਂ ਦੇ ਪ੍ਰਸੰਗ ਵਿਚ ਰੱਖ ਕੇ ਉਭਾਰਦੀ ਹੈ। ਇਹ ਵੀ ਦੱਸਦੀ ਹੈ ਕਿ ਸਮੇਂ ਦੇ ਬੀਤਣ ਨਾਲ ਭਾਵਨਾਵਾਂ ਦੇ ਵੇਗ ਦਾ ਪ੍ਰਭਾਵ ਘਟ ਜਾਂਦਾ ਹੈ। ਇੰਝ, ਇਹ ਕਵਿਤਾ ਜ਼ਿੰਦਗੀ ਦੀ ਸਹਿਜ-ਸੁਭਾਵਕ ਤੋਰ ਨੂੰ ਸਮਾਜਕ ਯਥਾਰਥ ਦੇ ਵਾ-ਵਰੋਲਿਆਂ 'ਚ ਉਡਦੀ-ਪੁਡਦੀ ਵਿਖਾਉਂਦੀ ਹੈ। ਵਾ-ਵਰੋਲੇ ਹਨ : ਮੰਡੀ ਦੀ ਚਮਕ-ਦਮਕ, ਇਸ਼ਤਿਹਾਰਬਾਜ਼ੀ ਕਾਰਨ ਪੈਦਾ ਹੋਈਆਂ ਲਾਲਸਾਵਾਂ, ਫਿਕਰਾਂ 'ਚ ਤਿੜਕਿਆ ਤੇ ਟੋਟਿਆਂ 'ਚ ਵੰਡਿਆ ਵਿਅਕਤੀਗਤ ਆਪਾ, 'ਸਰਵੋਤਮ' ਬਣਨ ਦੀ ਲੱਗੀ ਦੌੜ, ਭਾਵਨਾਵਾਂ ਦੀ ਸਾਂਝ ਤੋਂ ਟੁੱਟਿਆ ਕਿਰਤ-ਬਾਜ਼ਾਰ, ਸੰਘਰਸ਼ ਦੇ ਨਾਇਕਾਂ ਯਾਨੀ ਭਗਤ ਸਿੰਘ, ਅੰਬੇਡਕਰ ਤੇ ਮਹਾਤਮਾ ਗਾਂਧੀ ਦੀ ਜਗ੍ਹਾ ਲੈਂਦੇ ਫਿਲਮੀ ਤੇ ਖਿਡਾਰੀ ਨਾਇਕ, ਪੂੰਜੀਵਾਦੀ ਵਿਕਾਸ ਪ੍ਰਕਿਰਿਆ ਦੌਰਾਨ ਬੇਘਰ ਬਣਦੀ ਜਾ ਰਹੀ ਪੁਰਖਿਆਂ ਦੀ ਧਰਤੀ ਅਤੇ ਇਕ ਸਭਿਆਚਾਰਕ ਰਹਿਤਲ ਨਾਲੋਂ ਟੁੱਟ ਕੇ ਦੂਜੀ ਰਹਿਤਲ ਵਿਚ ਸਿਮਟਦੀ ਜਾ ਰਹੀ ਮਾਨਵੀਂ ਹੋਂਦ। ਮਾਨਵੀਂ ਹੋਂਦ; ਜਿਸਨੂੰ ਕਵੀ ਨੇ 'ਫਲੈਸ਼ ਵਰਤਾਰਾ' ਕਿਹਾ ਹੈ ਅਤੇ ਜਿਸ ਵਿਚ ਸੰਪੂਰਨ ਔਰਤ ਤੇ ਮਰਦ ਲੱਭਣੇ ਔਖੇ ਹਨ। ਕਿਉਂਜੁ, ਉਹ ਆਪਣੀਆਂ ਜੜ੍ਹਾਂ ਤੇ ਸੁਪਨਿਆਂ ਨਾਲੋਂ ਟੁੱਟ ਹੋਏ ਹਨ। ਇਹੋ ਇਸ ਦੌਰ ਦਾ ਵਹਿਣ ਹੈ ਜਿਹੜਾ ਬਲਬੀਰ ਪਰਵਾਨਾ ਦੀ ਕਵਿਤਾ ਦਾ ਵਸਤੂ ਬਣਦਾ ਹੈ।

ਬਲਬੀਰ ਪਰਵਾਨਾ ਦੀ ਕਾਵਿ-ਦ੍ਰਿਸ਼ਟੀ ਅੱਜ ਦੇ ਮਾਨਵ ਦੇ ਜੀਊਣ ਦੇ ਕਲੋਨ-ਸਲੀਕਿਆਂ ਉਪਰ ਵੀ ਟਿਕੀ ਪਈ ਹੈ। ਕਲੋਨ-ਸਲੀਕੇ ਹਨ : ਜਿਸਮ ਨੂੰ ਮਨ-ਇਛੱਤ ਰੂਪ ਤੇ ਆਕਾਰ ਪ੍ਰਦਾਨ ਕਰਨ ਵਾਲੇ ਬਿਊਟੀ ਪਾਰਲਰਾਂ, ਮਾਲਸ਼-ਘਰਾਂ ਤੇ ਸਰਜਰੀ ਕੇਂਦਰਾਂ ਦੀ ਸੰਸਥਾਗਤ ਹੋਂਦ, ਬੇਲਿਆਂ ਦੀ ਜਗ੍ਹਾ ਉੱਤੇ ਕਾਲਿਜ ਕੈਂਪਸਾਂ, ਏ. ਸੀ. ਰੈਸਟੋਰੈਂਟਾਂ, ਇੰਟਰਨੈੱਟ-ਕੈਫ਼ਿਆਂ 'ਚ ਪ੍ਰਵਾਨ ਚੜ੍ਹਦਾ ਇਸ਼ਕ, ਕੁਦਰਤ ਸੰਗ ਕੁਦਰਤੀ ਅੰਦਾਜ਼ 'ਚ ਜਿਊਣ ਦੀ ਖੰਭ ਲਾ ਕੇ ਉੱਡ ਚੁੱਕੀ ਜੀਵਨ-ਜਾਚ, ਪੰਜ-ਤਾਰਾ ਹੋਟਲਾਂ ਦਾ ਗਲੈਮਰ, ਸਿਰਫ਼ ਸੁਵਿਧਾਵਾਂ ਖ਼ਾਤਰ ਜਿਊਂਦਾ ਇਨਸਾਨ, ਰਿਸ਼ਤਿਆਂ ਦਾ ਨੰਗੇਜ, ਮਨੁੱਖਾਂ ਦੀ ਭੀੜ 'ਚ ਵਿਚਰਦਾ ਇਕੱਲਾ-ਕਾਰਾ ਇਨਸਾਨ। ਅਜਿਹੇ ਕਲੋਨ-ਸਲੀਕਿਆਂ ਵਾਲੀ ਜ਼ਿੰਦਗੀ ਨੂੰ ਪਰਵਾਨਾ ਨੇ 'ਉੱਤਰ-ਆਧੁਨਿਕ ਜੀਵਨ-ਜਾਚ' ਕਿਹਾ ਹੈ। ਪਰਵਾਨਾ ਦੀ ਕਵਿਤਾ ਸੁਨਹਿਰੇ ਸੁਪਨਿਆਂ ਨਾਲ ਅਜਿਹੀ ਜੀਵਨ-ਜਾਚ ਵਿਰੁੱਧ ਲੜਨ ਦਾ ਸੰਦੇਸ਼ ਦਿੰਦੀ ਹੈ। ਸੁਨਹਿਰੇ ਸੁਪਨੇ, ਜਿਹੜੇ ਸੰਗਰਾਮੀ ਨਾਇਕਾਂ ਨੇ ਮਨੁੱਖਤਾ ਦੇ ਭਲੇ ਲਈ ਸਿਰਜੇ ਅਤੇ ਜਿਹੜੇ ਬਦਲਦੀਆਂ ਸਮਾਜਕ, ਆਰਥਿਕ ਤੇ ਰਾਜਨੀਤਕ ਪਰਿਸਥਿਤੀਆਂ ਕਾਰਨ ਵੀ ਪੀਹੜੀ-ਦਰ-ਪੀਹੜੀ ਸਮੂਹਕ ਅਵਚੇਤਨ ਦਾ ਹਿੱਸਾ ਬਣਦੇ ਰਹੇ ਹਨ। ਇਸੇ ਲਈ ਪਰਵਾਨਾ ਦੀ ਕਵਿਤਾ ਜ਼ਿੰਦਗੀ ਨੂੰ ਜਿਊਣ ਦੇ ਨਵੇਂ ਤੇ ਪੁਰਾਣੇ ਦਿਸਹੱਦਿਆਂ ਨੂੰ ਉਲੀਕਦੀ ਹੈ। ਦਿੱਸਹੱਦੇ : ਇਕ, ਘਰਾਂ ਨੂੰ ਬਚਾਉਣ ਦਾ। ਦੋ, ਸੱਤਾ ਦੇ ਅਮਾਨਵੀ ਵਰਤਾਰਿਆਂ ਖ਼ਿਲਾਫ਼ ਬਗਾਵਤ ਦਾ ਐਲਾਨਨਾਮਾ ਐਲਾਨਣ ਦਾ। ਤਿੰਨ, ਲੋਕਾਂ ਦੀ ਖੰਡਿਤ ਸੁਰ ਨੂੰ ਇਕਸੁਰ ਕਰਨ ਦਾ। ਚਾਰ, ਆਪਣੇ ਆਪ ਨੂੰ ਸਬੂਤਾ ਰੱਖਣ ਦੀ ਕੋਸ਼ਿਸ਼ ਦਾ। ਪੰਜ, ਉਹਨਾਂ ਨਿੱਕੀਆਂ-ਨਿੱਕੀਆਂ ਗੱਲਾਂ ਤੋਂ ਬਚਣ ਦਾ, ਜੋ ਮਾਨਵੀਂ ਹੋਂਦ ਨੂੰ ਅਜਗਰ ਵਾਂਗ ਨਿਗਲ ਜਾਂਦੀਆਂ ਹਨ। ਛੇ, ਆਪਣੀ ਮਿੱਟੀ ਨਾਲ ਜੁੜਨ ਦਾ। ਸੱਤ, ਆਪਣੇ ਸਮਕਾਲ ਨਾਲ ਜੁੜਨ ਦਾ। ਅੱਠ, ਹਰ ਪਲ ਨੂੰ ਆਖ਼ਰੀ ਪਲ ਸਮਝਕੇ ਪੂਰੀ ਸਮਰੱਥਾ ਤੇ ਭਰਪੂਰਤਾ ਨਾਲ ਜਿਊਣ ਦਾ। ਨੌਂ, ਵਰਤਮਾਨ ਦੀ ਹਰ ਬੇਬਸੀ ਸਾਹਵੇਂ ਜਿਊਣ ਦੀ ਚਾਹਤ ਨੂੰ ਸੁਲਗਦੀ ਰੱਖਣ ਦਾ। ਦਸ, ਆਪਣੇ ਮਨ ਮਸਤਕ ਵਿਚ ਇਖ਼ਲਾਕ, ਸਬਰ ਤੇ ਸੰਤੋਖ ਦੇ ਜਜ਼ੀਰੇ ਉਸਾਰੀ ਰੱਖਣ ਦਾ। ਅਜਿਹੇ ਅਗਾਂਹਵਧੂ ਮਾਨਵਵਾਦੀ ਦਿਸਹੱਦਿਆਂ ਦੀ ਪਛਾਣ ਕਰਵਾਉਣ ਵਾਲੀ ਕਵਿਤਾ ਕਿਤੇ ਕਿਤੇ ਨਿਰਾਸ਼ਾਵਾਦੀ ਅਵਸਥਾ ਤਕ ਵੀ ਜਾ ਪਹੁੰਚੀ ਹੈ

*ਰੋਣ ਨਾਲ ਕੁਝ ਨਹੀਂ ਬਣਨਾ*
*ਪਤਾ ਹੈ/ਰਤਾ ਨਹੀਂ ਬਦਲਣਾ/ ਹੋਣੀ ਦਾ ਦੁਖਾਂਤ*
*ਜਿੱਥੇ ਉਡਾਅ ਕੇ ਲੈ ਆਏ ਹਨ*
*ਸਖ਼ਿਤੀਆਂ ਦੇ ਤੂਫ਼ਾਨ!*

0 0 0 0 0

*ਵਰਤਾਰਿਆਂ ਨੂੰ ਮੋੜ ਸਕਣਾ*
*ਮਨੁੱਖ ਦੇ ਵੱਸ 'ਚ ਨਹੀਂ*
*ਕੁਦਰਤ ਦੇ ਵੱਸ ਵੀ ਨਹੀਂ ਹੁੰਦਾ!*
*ਸਮਝ ਸਕਦੇ ਹਾਂ/ਦੇ ਸਕਦੇ ਹਾਂ ਸੁਖਾਵਾਂ ਮਾਹੌਲ ਵੀ!*
*ਪਰ ਬਦਲ ਨਹੀਂ ਸਕਦੇ ਹੋਣੀ !!*

*'ਵਿਰੋਧ' ਤਾਂ ਬਸ ਇਕ ਵਿਖਾਵਾ ਮਾਤਰ/ਜਾਂ ਭਰਮ*
*ਆਪਣੀ ਹਉਂ ਨੂੰ ਪੱਠੇ ਪਾਉਣ ਦਾ!*
*ਉਂਜ ਕਿਤੇ ਵੀ ਨਹੀਂ ਖੜ੍ਹੇ*
*ਇਸ ਤਰਜ਼-ਏ-ਜ਼ਿੰਦਗੀ ਦੇ ਖ਼ਿਲਾਫ਼।*

ਉਪਰੋਕਤ ਕਾਵਿ-ਸਤਰਾਂ ਵਿਚਲਾ ਸੱਚ ਬਲਬੀਰ ਪਰਵਾਨਾ ਦੀ ਸੋਚ ਤੇ ਸਮਾਜਕ ਯਥਾਰਥ ਨੂੰ ਪ੍ਰਸਤੁਤ ਕਰ ਰਿਹੈ। ਅਜਿਹੀ ਕਾਵਿਕ ਸੋਚ ਯਥਾਰਥਵਾਦੀ ਕਾਵਿ-ਦ੍ਰਿਸ਼ਟੀ ਦੀ ਲਖਾਇਕ ਤਾਂ ਹੋ ਸਕਦੀ ਹੈ ਪਰ ਸਮਾਜਵਾਦੀ ਕਾਵਿ-ਦ੍ਰਿਸ਼ਟੀ ਦੀ ਨਹੀਂ, ਜਿਸ ਦੀ ਬਲਬੀਰ ਪਰਵਾਨਾ ਤੋਂ ਆਸ ਰੱਖੀ ਜਾ ਸਕਦੀ ਹੈ।

ਬਲਬੀਰ ਪਰਵਾਨਾ ਨੇ ਸਮਾਜਕ ਯਥਾਰਥ ਦੀ ਪੇਸ਼ਕਾਰੀ ਲਈ ਮੂਲ ਆਧਾਰ ਮਨੁੱਖੀ ਜੀਵਨ ਨੂੰ ਬਣਾਇਆ ਹੈ। ਇਸੇ ਦੇ ਹੀ ਹੋਂਦਮੂਲਕ ਮਸਲਿਆਂ, ਤਤਕਾਲੀ ਘਟਨਾਵਾਂ ਅਤੇ ਵਾਸਤਵਿਕ ਸਥਿਤੀਆਂ ਦਾ ਕਾਵਿਕ ਰੂਪਾਂਤਰਣ ਕੀਤਾ ਹੈ। ਪਰਵਾਨਾ ਨੇ ਉੱਤਰ-ਆਧੁਨਿਕ ਜੀਵਨ-ਜਾਚ ਨੂੰ ਦਰਸਾਉਣ ਲਈ ਜਿੱਥੇ ਵਿਸ਼ਵੀਕਰਨ ਦੇ ਵਰਤਾਰੇ ਵਿਚ ਕਾਰਜਸ਼ੀਲ ਪਦਾਰਥਕ ਕਾਮਨਾਵਾਂ ਨੂੰ ਕਾਵਿ-ਵਿਧੀ ਵਜੋਂ ਵਰਤਿਆ ਹੈ ਉਥੇ ਉਸਨੇ ਕਾਮ ਦੀ ਕਾਮਨਾ ਨੂੰ ਵੀ ਇਕ ਵਿਧੀ ਦੇ ਨਾਲ ਨਾਲ ਦ੍ਰਿਸ਼ਟੀ ਵਜੋਂ ਵਰਤਿਆ ਹੈ। ਭਾਵੇਂ ਕਿ ਪਰਵਾਨਾ ਨੇ ਉੱਤਰ-ਆਧੁਨਿਕ ਦੌਰ ਨੂੰ ਪੇਸ਼ ਕਰਨ ਲਈ ਹੀ ਦੇਹ ਦੇ ਚਿਤਰਨ ਦਾ ਸਹਾਰਾ ਲਿਆ ਹੈ ਪਰ ਫਿਰ ਵੀ ਦੇਹ ਨਾਲ ਸੰਬੰਧਤ ਕਵਿਤਾਵਾਂ ਨੂੰ ਪੜ੍ਹਦਿਆਂ ਲਗਦੈ ਪਰਵਾਨਾ ਦੀ ਕਵਿਤਾ ਦੇਹ ਨੂੰ ਚਿਤਰਣ ਦੇ ਨਾਲ ਨਾਲ ਦੇਹ ਨੂੰ ਭੋਗਣ ਦਾ ਅਹਿਸਾਸ ਵੀ ਕਰਵਾ ਰਹੀ ਹੈ। ਇਥੋਂ ਤਕ ਕਿ ਉੱਤਰ-ਆਧੁਨਿਕ ਦੌਰ ਵਿਚ ਵੀ ਔਰਤ ਆਪਣੇ ਯੌਨ-ਜੀਵਨ ਵਿਚ ਮਰਦ ਦੀ ਇੱਛਾ ਦੇ ਉਲਟ ਨਹੀਂ ਜਾਂਦੀ! 'ਉਹ ਕੁੜੀ', 'ਮਨ ਦੀ ਦੁਨੀਆਂ', 'ਉਡੀਕ ਰਿਹਾ ਹਾਂ ਤੈਨੂੰ', 'ਸੁਪਨ-ਸੁੰਦਰੀ ਦੀ ਸਿਰਜਣਾ' ਕਵਿਤਾਵਾਂ ਦੀ ਕਾਵਿ-ਵਸਤੂ ਨੂੰ ਇਸ ਪ੍ਰਸੰਗ ਵਿਚ ਵਿਚਾਰਿਆ ਜਾ ਸਕਦਾ ਹੈ। ਮਿਸਾਲ ਲਈ ਕੁਝ ਕਾਵਿ-ਸਤਰਾਂ ਲੈਂਦੇ ਹਾਂ:

*ਉਡੀਕ ਰਿਹਾ ਹਾਂ ਤੈਨੂੰ/ ਉਤੇਜਨਾ ਤੇ ਤਣਾਅ 'ਚ*
*ਕਲਪ ਰਿਹਾ ਹਾਂ ਤੇਰੇ ਜਿਸਮ ਦਾ ਜੁਗਰਾਫ਼ੀਆ*
*ਤੇਰੇ ਆਉਣ ਤਕ/ ਪਤਾ ਨਹੀਂ ਕਿੰਨੀ ਵਾਰ*
*ਭੋਗ ਚੁੱਕਾ ਹੋਵਾਂਗਾ ਤੈਨੂੰ!!*

ਬਲਬੀਰ ਪਰਵਾਨਾ ਦੀ ਕਵਿਤਾ ਵਿਚਲਾ ਜੀਵਨ ਸਮੇਂ ਦੇ ਨਾਲ ਨਾਲ ਤੁਰਦਾ ਹੈ। ਇਸੇ ਲਈ ਕਵਿਤਾ ਵਿਚ ਸਭ ਕੁਝ ਸਹਿਜ-ਭਾਂਤ ਵਾਪਰਦਾ ਹੈ। ਕਵਿਤਾ ਵਿਚ ਪੇਸ਼ ਹੋਇਆ ਮਨੁੱਖ ਆਪਣੀ ਹੋਣੀ ਦਾ ਆਪ ਮਾਲਕ ਹੈ। ਪਰ ਕਵੀ ਨੂੰ ਉਸਦਾ ਜੀਵਨ 'ਵਾ-ਵਰੋਲਿਆਂ 'ਚ ਘਿਰੀ ਹੋਂਦ' ਜਾਪਦਾ ਹੈ। ਹੋਂਦ (ਮਨੁੱਖੀ) ਤੇ ਹੋਣੀ (ਜੀਵਨ-ਯਥਾਰਥ) ਦੇ ਮਸਲੇ ਕਵਿਤਾ ਦੇ ਕੇਂਦਰੀ ਸੂਤਰ ਹਨ, ਜਿਨ੍ਹਾਂ ਦੀ ਪਛਾਣ ਲਈ ਬਲਬੀਰ ਪਰਵਾਨਾ ਦੀ ਕਾਵਿ-ਪੁਸਤਕ 'ਵਾ-ਵਰੋਲਿਆਂ 'ਚ ਘਿਰੀ ਹੋਂਦ' ਨੂੰ ਪੜ੍ਹਨ ਦੀ ਸਿਫਾਰਸ਼ ਕੀਤੀ ਜਾ ਸਕਦੀ ਹੈ। ❑❑

[ਚੰਦਰ ਮੋਹਨ]

## ਘੋੜ ਸਵਾਰ [ਗੁਲਜ਼ਾਰ ਮੁਹੰਮਦ ਗੋਰੀਆ]

ਗੁਲਜ਼ਾਰ ਮੁਹੰਮਦ ਗੋਰੀਆ ਪੰਜਾਬੀ ਕਥਾਕਾਰਾਂ ਦੀ ਨਵੀਂ ਪੀਹੜੀ ਦਾ ਅਜਿਹਾ ਲੇਖਕ ਜਾਪਦਾ ਹੈ ਜੋ ਸਮਾਜ ਦੇ ਹਾਸ਼ੀਆਕ੍ਰਿਤ ਵਰਗ ਦੇ ਖੰਡਿਤ ਜੀਵਨ ਨੂੰ ਚੰਗਿਆਈ ਦੀ ਸਿਰਜਣਸ਼ੀਲ



ਕਥਾ-ਜੁਗਤ ਸਹਾਰੇ ਅਖੰਡ ਰੂਪ ਪ੍ਰਦਾਨ ਕਰਨ ਦਾ ਉਚੇਚਾ ਪ੍ਰਯਾਸ ਕਰਦਾ ਹੈ। ਅਜਿਹਾ ਪ੍ਰਯਾਸ ਉਸਨੇ ਆਪਣੇ ਤੀਸਰੇ ਕਹਾਣੀ ਸੰਗ੍ਰਹਿ 'ਘੋੜ ਸਵਾਰ' (ਪੰਨੇ 80, ਮੁੱਲ 100 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਤੋਂ ਪਹਿਲਾਂ ਛਪੇ ਦੋ ਸੰਗ੍ਰਹਿਾਂ, 'ਚਿਤਰ ਦੀ ਉਡੀਕ' ਅਤੇ 'ਜੰਕਸ਼ਨ' ਵਿਚ ਵੀ ਕੀਤਾ ਹੈ। ਉਸਦਾ ਇਹੀ ਉਚੇਚਾ ਪ੍ਰਯਾਸ ਉਸਨੂੰ ਨਵੀਂ ਪੀਹੜੀ ਦੇ ਕਥਾਕਾਰਾਂ ਵਿਚ ਵਿਸ਼ੇਸ਼ ਹਸਤਾਖ਼ਰ ਬਣਾ ਦਿੰਦਾ ਹੈ।

ਅਸੀਂ ਆਪਣੀ ਗੱਲ ਉਸਦੇ ਤੀਸਰੇ ਕਹਾਣੀ ਸੰਗ੍ਰਹਿ ਬਾਰੇ ਕਰਾਂਗੇ। ਇਸ ਕਹਾਣੀ ਸੰਗ੍ਰਹਿ ਦੀ ਸਿਰਲੇਖਕ ਕਹਾਣੀ 'ਘੋੜ ਸਵਾਰ' ਅੰਤਰਜਾਤੀ ਪ੍ਰੇਮ-ਵਿਆਹ ਦੇ ਸਮਾਜਕ ਪ੍ਰਵਾਨਗੀ ਵਾਲੇ ਵਿਆਹ ਵਿਚ ਬਦਲਣ ਉਪਰੰਤ ਇਸ ਵਿਆਹ ਦੇ ਕਾਰਜ-ਪ੍ਰਬੰਧ ਉੱਤੇ ਟਿਕੀ ਪਈ ਹੈ। ਸਾਰੀ ਕਹਾਣੀ ਵਿਚ ਜੰਞ ਚੜ੍ਹਨ ਅਤੇ ਜੰਞ ਢੁੱਕਣ ਵਾਲੇ ਸਥਾਨ ਨੂੰ ਦ੍ਰਿਸ਼ਟਾਂਤਕ ਰੂਪ ਪ੍ਰਦਾਨ ਕੀਤਾ ਗਿਆ ਹੈ। ਕਹਾਣੀ ਵਿਚਲੇ ਹਰੀਆ ਨਾਮੀ ਪਾਤਰ ਦਾ ਨਚਾਰ ਰੂਪ 'ਘੋੜ ਸਵਾਰ' ਕਹਾਣੀ ਦੀ ਜੇ ਵਸਤੂ-ਭਾਵੀ ਚੇਤਨਾ ਬਣਦਾ ਹੈ ਤਾਂ ਇਹੋ ਰੂਪ ਇਸ ਕਹਾਣੀ ਦੇ ਰੂਪ-ਪੱਖ ਨੂੰ ਵੀ ਸੁਨਿਸਚਤ ਕਰਦਾ ਹੈ। ਕਹਾਣੀ ਹਰੀਏ ਵਰਗੇ ਨੀਵੀਂ ਜਾਤੀ ਵਰਗ ਨੂੰ ਲੁਕਵੇਂ ਸਮਾਜਕ ਪ੍ਰਬੰਧ ਵਿਚ ਆਪਣੀ ਅਣਖ ਲਈ ਮਰ ਮਿਟਣ ਵਾਲੇ ਘੋੜ ਸਵਾਰ ਵਜੋਂ ਉਭਾਰਦੀ ਹੋਈ ਉਸਨੂੰ ਇਸ ਗੱਲ ਦੀ ਸੋਝੀ ਵੀ ਕਰਵਾਉਂਦੀ ਹੈ ਕਿ ਜਦੋਂ ਉਸਨੂੰ ਖੁੱਲ੍ਹੇ ਸਮਾਜਕ ਪ੍ਰਬੰਧ ਵਿਚ ਵਿਚਰਨਾ ਪੈਂਦਾ ਹੈ ਤਾਂ ਉਹ ਵੀ ਸਰਪਟ ਦੌੜੇ ਜਾਂਦੇ ਘੋੜੇ ਤੋਂ ਥੱਲੇ ਡਿੱਗ ਕੇ ਹਰਾਸਿਆ ਜਾ ਸਕਦਾ ਹੈ, ਬੁਝ ਸਕਦਾ ਹੈ ਅਤੇ ਆਪਣੇ ਹੋਂਦਮੂਲਕ ਖ਼ਲਾਅ ਵਿਚ ਭਟਕ ਸਕਦਾ ਹੈ। ਅਸਲ ਵਿਚ ਹਰੀਏ ਦਾ ਜੀਵਨ-ਸੱਚ ਨੀਵੀਂ ਜਾਤ ਦੇ ਆਰਥਿਕ ਪੱਖੋਂ ਪਛੜੇ ਨੀਵੇਂ ਵਰਗ ਦਾ ਵੀ ਜੀਵਨ-ਯਥਾਰਥ ਹੈ, ਜਿਸਨੂੰ ਕਹਾਣੀਕਾਰ ਨੇ ਉੱਤਮ ਪੁਰਖੀ ਬਿਰਤਾਂਤ ਸ਼ੈਲੀ ਦੇ ਬਗਲਗੀਰ ਕੀਤਾ ਹੈ।

ਗੁਲਜ਼ਾਰ ਮੁਹੰਮਦ ਗੋਰੀਆ ਉੱਤਮ ਪੁਰਖੀ ਬਿਰਤਾਂਤ ਸ਼ੈਲੀ ਰਾਹੀਂ ਅੱਨਯ ਪੁਰਖ ਦੀ ਗੱਲ ਮੁੱਖ ਪਾਤਰ ਬਣ ਕੇ ਵੀ ਕਰਦਾ ਹੈ ਅਤੇ ਉਸਦਾ ਨਿਰੀਖਿਅਕ ਬਣ ਕੇ ਵੀ। ਗਲਪ ਨੂੰ ਸਿਰਜਣ ਲਈ ਅਪਨਾਈਆਂ ਉੱਤਮ ਪੁਰਖੀ ਬਿਰਤਾਂਤਕ ਸ਼ੈਲੀ ਦੀਆਂ ਇਹ ਦੋਵੇਂ ਜੁਗਤਾਂ ਕਿਸੇ ਵੀ ਗਲਪਕਾਰ ਨੂੰ ਉਸਦੇ ਆਪਣੇ ਨਿੱਜ ਤੋਂ ਛੁਟਕਾਰਾ ਦਵਾਉਂਦੀਆਂ ਹਨ। ਗੋਰੀਆਂ ਦੀਆਂ ਕਹਾਣੀਆਂ ਨੂੰ ਪੜ੍ਹਦਿਆਂ ਲਗਦੈ ਉਸ ਲਈ ਕਹਾਣੀ ਰਚਣਾ ਜਿਵੇਂ ਆਪਣੇ ਨਿੱਜ ਦੀਆਂ ਕਲਾਤਮਕ ਤੇ ਵਿਚਾਰਧਾਰਕ ਤਣੀਆਂ ਨੂੰ ਢਿੱਲਿਆਂ ਕਰਨਾ ਹੋਵੇ। ਕਿਉਂਜੁ ਉਸ ਦੁਆਰਾ ਸਿਰਜਿਤ ਕਥਾ-ਸੰਦਰਭ ਉਸਦੇ ਨਿੱਜ ਦੇ ਦਖ਼ਲ ਰਾਹੀਂ ਵਿਸ਼ੇਸ਼ ਸਥਾਨਾਂ ਉਤਲੇ ਨਿਮਨ ਵਰਗੀ ਜੀਵਨ-ਪ੍ਰਬੰਧ ਦੀ ਉਪਜ ਹੈ। ਅਜਿਹੀ ਉਪਜ ਜਿੱਥੇ ਗੋਰੀਆ ਨੂੰ ਆਂਚਲਿਕ ਗਲਪਕਾਰ ਬਣਾਉਂਦੀ ਹੈ ਉਥੇ ਉਸਨੂੰ ਵਿਸ਼ੇਸ਼ ਵਰਗ ਦੇ ਗਹਿਰੇ ਕਥਾ-ਅਨੁਭਵ ਵਾਲੇ ਗਲਪਕਾਰ ਵਜੋਂ ਵੀ ਉਭਾਰਦੀ ਹੈ। ਦੇਸ਼ ਦੀ ਵੰਡ ਵੇਲੇ ਹੱਲਿਆਂ ਦੀ ਗੱਲ, ਅਫ਼ੀਮ ਦੇ ਠੇਕੇ ਬੰਦ ਹੋਣ ਕਾਰਨ ਮਰੇ ਅਮਲੀਆਂ ਦੀ ਗੱਲ, ਮੁਰੱਬਾਬੰਦੀ ਤੇ ਉਸਤੋਂ ਬਾਅਦ ਉਭਰੀਆਂ ਸ਼ਹਿਰੀ ਬਸਤੀਆਂ ਵਿਚਲੇ ਜੀਵਨ ਦੀ ਗੱਲ ਅਤੇ ਸਿੱਖ ਧਰਮ ਉੱਤੇ ਕਟਾਖ਼ਸ਼ ਦੀ ਗੱਲ ਨੂੰ ਗੋਰੀਆ ਨੇ ਜਿਸ ਮੌਲਿਕ ਕਲਾਤਮਕ ਅੰਦਾਜ਼ ਨਾਲ 'ਮੇਰੀ ਕਹਾਣੀ ਲੱਭ' ਵਿਚ ਬੰਨ੍ਹ ਕੇ ਪੇਸ਼ ਕੀਤਾ ਹੈ ਉਸ ਤੋਂ ਲਗਦੈ ਗੋਰੀਆ ਕਹਾਣੀ ਨੂੰ ਸਿਰਜਣ ਦੀ ਨਿਵੇਕਲੀ ਵਿਧੀ ਪ੍ਰਸਤੁਤ ਕਰ ਰਿਹੈ। ਵਿਧੀ: ਕਹਾਣੀ ਵਿਚ ਵਰਣਤ ਅਗਾਂਹਲਿਖਤ ਸਤਰਾਂ ਵਿਚ ਹੀ ਪਈ ਹੈ, "ਦਾਦੀ ਹੱਲਿਆਂ ਦੀਆਂ ਗੱਲਾਂ ਬੜੇ ਈ ਦਰਦਨਾਕ ਢੰਗ ਨਾਲ ਸੁਣਾਉਂਦੀ ਹੁੰਦੀ ਸੀ। ਮੈਂ ਸੋਚਦਾ ਸੀ ਇਹ ਕੋਈ ਕਹਾਣੀ ਬਣੇਗੀ। ਪਰ ਇਸ ਬਾਰੇ ਮੈਂ ਕਦੇ ਵੀ ਕੁਝ ਨਹੀਂ ਲਿਖਿਆ। ਹੁਣ ਇਹ ਗੱਲਾਂ ਜਿਵੇਂ ਵੀ ਮੇਰੇ ਮਨ 'ਚ ਪਈਆਂ ਸਨ, ਉਵੇਂ-ਜਿਵੇਂ ਲਿਖ ਲਈਆਂ। ਇਹ ਤੁਸੀਂ ਜਾਣੋ ਕਿ ਕਹਾਣੀ ਬਣੀ ਹੈ ਜਾਂ ਨਹੀਂ।"

ਗੋਰੀਆ ਨੇ ਇਕ ਹੋਰ ਵਿਧੀ ਦੀ ਵਰਤੋਂ 'ਗਿੱਲਾਂ ਦੀ ਧੀ' ਕਹਾਣੀ ਨੂੰ ਸਿਰਜਣ ਵੇਲੇ ਕੀਤੀ ਹੈ। ਲੰਮੇ ਲੰਮੇ ਵਾਰਤਾਲਾਪਾਂ ਦੀ ਸਿਰਜਣਾ ਰਾਹੀਂ ਨਾਰੀਵਾਦੀ ਸਰੋਕਾਰਾਂ ਨੂੰ ਉਭਾਰਦੀ ਇਸ ਕਹਾਣੀ

ਦੀ ਕਲਾਤਮਕ ਧਿਰ ਜੇ ਗੋਰੀਆ ਦਾ ਪੁੱਠੇ ਦੋਹਰੇ ਕਾਮਿਆਂ ਦਾ ਲਿਖਣ ਢੰਗ ਬਣਦਾ ਹੈ ਤਾਂ ਵਿਚਾਰਧਾਰਕ ਧਿਰ ਗਿੱਲਾਂ ਦੀ ਧੀ ਰਾਹੀਂ ਨਾਰੀ ਦੀ ਗੌਰਵਤਾ ਨੂੰ ਉਭਾਰਨ ਵਾਲਾ ਨਾਰੀਵਾਦੀ ਚਿੰਤਨ ਬਣਦਾ ਹੈ। ਕਹਾਣੀਕਾਰ ਨੇ ਅਜਿਹੇ ਚਿੰਤਨ ਨੂੰ ਉਘਾੜਨ ਲਈ ਏਡਜ਼ ਨਾਂ ਦੀ ਨਾਮੁਰਾਦ ਬਿਮਾਰੀ ਨੂੰ ਕਲਾਤਮਕ ਹਥਿਆਰ ਵਜੋਂ ਵਰਤਿਆ ਹੈ। ਕਹਾਣੀ ਦੀ ਦੁਖਾਂਤਕ ਰਵਾਨਗੀ ਉੱਤੇ ਨਾਰੀ ਦੀ ਅਣਖ ਦਾ ਨੱਕਾ ਲਗਾ ਕੇ ਸੁਖਾਂਤਕ ਵਰਤਾਰੇ ਵਿਚ ਤਬਦੀਲ ਕਰ ਦਿੱਤਾ ਗਿਆ ਹੈ। ਗੋਰੀਆ ਦੀ ਕਟਾਖ਼ਸ਼ੀ ਵਿਧੀ ਸੁਖਾਂਤਕ ਵਰਤਾਰੇ ਨੂੰ ਪੈਦਾ ਕਰਨ ਲਈ ਪਹਿਲਾਂ ਇਸਨੂੰ ਦੁਖਾਂਤਕ ਰੂਪਾਂਤਰਣ ਵਿਚੋਂ ਲੰਘਾਉਂਦੀ ਹੈ ਜਿਵੇਂ, 'ਕਥਾ ਕੁੰਜ' ਕਹਾਣੀ ਵਿਚ। ਕਹਾਣੀ ਦਾ ਸੁਖਾਂਤ ਭਰਮ ਭੁਲੇਖੇ ਵਾਲੇ ਧਾਰਮਿਕ ਚਿੰਤਨ ਨੂੰ ਪਰ੍ਹਾਂ ਵਗ੍ਹਾ ਕੇ ਮਾਰਨ ਅਤੇ ਵਿਗਿਆਨਕ ਚਿੰਤਨ ਨੂੰ ਅਪਣਾਉਣ ਵਿਚ ਪਿਆ ਹੈ। ਇਸੇ ਲਈ 'ਕਥਾ-ਕੁੰਜ' ਕਹਾਣੀ ਦਾ ਕੇਵਲ ਕ੍ਰਿਸ਼ਨ ਨਾਮੀ ਪਾਤਰ ਰਾਮ ਜਨਮ ਭੂਮੀ ਦੇ 'ਕਥਾ-ਕੁੰਜ' ਸਥਾਨ ਉੱਤੇ ਕਾਰ ਸੇਵਾ ਕਰਨ ਵਾਲੇ ਸ਼ਰਧਾਲੂਆਂ ਵਾਂਗ ਇਕ ਸ਼ਰਧਾਲੂ ਬਣਦਾ ਹੋਇਆ ਆਪਣਾ ਤਨ, ਮਨ, ਧਨ ਤੇ ਸਮਾਂ ਅਰਪਤ ਕਰਦਾ ਹੈ, ਜਿਸਦੇ ਫਲਸਰੂਪ ਉਸਨੂੰ 'ਪ੍ਰਸ਼ਾਦ ਵਾਲੀ ਇੱਟ' ਪ੍ਰਾਪਤ ਹੁੰਦੀ ਹੈ। ਕਹਾਣੀ ਦੇ ਅੰਤ ਵਿਚ ਉਹ ਪ੍ਰਾਪਤ ਕੀਤੀ ਪ੍ਰਸ਼ਾਦ ਵਾਲੀ ਇੱਟ ਨੂੰ ਆਪਣੇ ਝੋਲੇ 'ਚੋਂ ਕੱਢਕੇ ਪਰ੍ਹਾਂ ਵਗ੍ਹਾ ਮਾਰਦਾ ਹੋਇਆ ਅਜਿਹੀ ਸੇਵਾ ਕਰਨ ਤੋਂ ਬਚਣ ਦਾ ਸੰਦੇਸ਼ ਦਿੰਦਾ ਹੈ। ਅਜਿਹੇ ਸੰਦੇਸ਼ ਦੀ ਸਿਰਜਣਾ ਗੋਰੀਆ ਦੀ ਸਮਾਜ ਪ੍ਰਤੀ ਹਾਂ-ਮੁਖੀ ਵਿਗਿਆਨਕ ਦ੍ਰਿਸ਼ਟੀ ਦੇ ਧਾਰਮਿਕ ਸੇਵਾ ਦੀ ਵਿਅਕਤੀਗਤ ਮਾਨਸਿਕਤਾ ਉੱਤੇ ਭਾਰੂ ਹੋ ਜਾਣ ਕਾਰਨ ਹੀ ਸੰਭਵ ਹੋ ਸਕੀ ਹੈ।

ਗੋਰੀਆ ਦੀ ਕਹਾਣੀ ਕਲਾ ਯਥਾਰਥ ਨਾਲ ਸਿੱਧੀ ਟੱਕਰ ਰਾਹੀਂ ਮਾਨਵ-ਹਿਤੈਸ਼ੀ ਕਦਰਾਂ ਨੂੰ ਫੈਲਾਉਂਦੀ ਹੈ। ਜਿਵੇਂ ਮੂਵੀ ਕੈਮਰੇ ਦੇ ਕੰਪਿਊਟਰੀ ਟ੍ਰਿੱਕ ਕੁੱਲੀਆਂ ਵਾਲਿਆਂ ਦੀ ਮਾੜੀ ਸਲੱਮ ਬਸਤੀ ਵਿਚਲੇ ਗੰਦੇ ਮੰਦੇ ਥਾਵਾਂ ਤੇ ਚੀਜ਼ਾਂ ਨੂੰ ਸ਼ਾਨਦਾਰ ਥਾਵਾਂ ਤੇ ਵਸਤਾਂ ਵਿਚ ਤਬਦੀਲ ਕਰਕੇ ਵਿਖਾਉਂਦੇ ਹਨ ਉਵੇਂ ਹੀ ਬਸਤੀਆਂ 'ਚ ਵਸਣ ਵਾਲਾ ਵਰਗ ਆਪਣੇ ਆਪਨੂੰ ਸ਼ਾਨਦਾਰ ਥਾਵਾਂ ਤੇ ਵਸਤਾਂ ਸਹਿਤ ਵਸੇ ਹੋਣ ਦਾ ਮਾਣ (ਭਰਮ) ਮਹਿਸੂਸਦਾ ਹੈ। ਕਹਾਣੀ ਦਾ ਇਹ ਵਿਅੰਗ ਹੈ ਅਤੇ ਇਸ ਵਿਅੰਗ ਦਾ ਮੂਲ ਆਧਾਰ ਰਾਜਨੀਤਕ ਬੇਈਮਾਨੀ ਹੈ। ਕਿਉਂਜੁ, ਨੇਤਾ ਲੋਕਾਂ ਲਈ ਅਜਿਹੀਆਂ ਬਸਤੀਆਂ ਵੋਟ ਬੈਂਕ ਹਨ। ਨੇਤਾ ਲੋਕ ਆਪਣੇ ਵੋਟ ਬੈਂਕਾਂ ਨੂੰ ਬਚਾਉਣ ਲਈ ਬਸਤੀ ਵਾਲੇ ਲੋਕਾਂ ਨੂੰ ਕੈਮਰੇ ਦੇ ਸ਼ਾਨਦਾਰ ਕੰਪਿਊਟਰੀ ਟ੍ਰਿੱਕਾਂ ਵਰਗੀ ਝੂਠੀ ਤਸੱਲੀ ਦੇ ਕੇ ਉਹਨਾਂ ਦੀ ਸੰਗਠਨਕਾਰੀ ਜੁਝਾਰ ਚੇਤਨਾ ਨੂੰ ਉਭਰਨ ਨਹੀਂ ਦਿੰਦੇ। 'ਬੱਦੂ' ਕਹਾਣੀ ਵਿਚਲਾ ਵਾਤਾਵਰਣ ਦਰਸਾਉਂਦਾ ਹੈ ਕਿ ਉਹ ਵਰਗ ਆਪਣੇ ਸੀਮਤ ਆਰਥਿਕ ਸਾਧਨਾਂ ਦਾ ਲਿਹਾਜ਼ ਕੀਤੇ ਬਿਨਾਂ ਹੀ ਆਪਣੇ ਸਮਾਜਕ ਰੁਸੂਖ਼ ਨੂੰ ਵਧਾਉਣ ਦੀ ਦੌੜ ਵਿਚ ਲੱਗ ਹੋਇਆ ਹੈ। ਸ਼ਾਇਦ ਇਸੇ ਲਈ ਮੰਗਤੇ ਵੀ ਮੰਗਤੇ ਨੂੰ ਵੇਖ ਕੇ ਨਹੀਂ ਜਰਦੇ। ਕਿਉਂਜੁ, ਵਿਅਕਤੀ ਦਾ ਬਹੁਰੂਪੀਆਪਨ ਸਮਾਜ ਦੇ ਸਭਨਾਂ ਵਰਗਾਂ ਵਿਚ ਰਹਿਣ ਵਾਲੇ ਵਿਅਕਤੀਆਂ ਦਾ ਕੇਂਦਰੀ ਮਾਨਸਿਕ ਸੂਤਰ ਹੈ। ਜਿਵੇਂ ਗਲਪ ਦੀ ਪੱਧਰ ਉੱਤੇ ਇਸੇ ਕੇਂਦਰੀ ਸੂਤਰ ਨੂੰ ਸਮਾਜਕ ਅਤੇ ਆਰਥਿਕ ਪ੍ਰਸੰਗ ਵਿਚ 'ਬਹੁਰੂਪੀਆ' ਕਹਾਣੀ ਉਘੜਦਾ ਕਰਦੀ ਹੈ, ਉਵੇਂ ਹੀ 'ਦਲਦਲ' ਕਹਾਣੀ ਪਦਾਰਥਕ ਲੋੜ ਨੂੰ ਪੂਰਿਆਂ ਕਰਨ ਲਈ ਵਿਅਕਤੀਗਤ ਜੀਵਨ ਨੂੰ ਆਪਣੇ ਹੀ ਸੰਗ ਲੜਾਈ ਲੜਨ ਵਾਂਗ ਪੇਸ਼ ਕਰਦੀ ਹੈ। ਇਸ ਕਹਾਣੀ ਵਿਚ ਪੰਜਾਬ ਅੰਦਰ ਬਿਹਾਰੀ ਅਥਵਾ ਪਰਵਾਸੀ ਭਾਰਤੀ ਮਜ਼ਦੂਰਾਂ ਦੇ ਧੁਰ ਅੰਦਰਲੀ ਮਾਨਸਿਕਤਾ ਵਿਚ ਦਫ਼ਨ ਹੋ ਚੁੱਕੀ ਬੇਵਸੀ, ਮਜਬੂਰੀ ਤੇ ਲਾਚਾਰੀ ਦੇ ਭਾਵਾਂ ਦੀ ਗੰਢ ਨੂੰ ਰਾਮ ਸਰਨ ਦੀ ਮਾਂ ਦੀ ਮੌਤ ਦਾ ਸੁਨੇਹਾ ਪਾ ਕੇ ਉਸਦੇ ਸਸਕਾਰ ਉੱਤੇ ਨਾ ਪਹੁੰਚ ਸਕਣ ਦੀ ਮਜਬੂਰੀ ਨੂੰ ਉਭਾਰ ਕੇ ਖੋਲ੍ਹਿਆ ਗਿਆ ਹੈ। ਇਸੇ ਤਰ੍ਹਾਂ 'ਰਾਸ' ਕਹਾਣੀ ਬਿਹਾਰੀ ਮਜ਼ਦੂਰਾਂ ਦੀਆਂ ਪੰਜਾਬ ਅੰਦਰ ਪੱਕੇ ਪੈਰੀਂ ਜੜ੍ਹਾਂ ਲੱਗਣ ਦੇ ਸੰਕੇਤ ਦਿੰਦੀ ਹੈ। ਸੰਕੇਤ : ਬਿਹਾਰੀ ਮਜ਼ਦੂਰਾਂ ਦੀ ਆਰਥਿਕ ਮਜਬੂਰੀ ਅਤੇ ਪੰਜਾਬ ਦੀ ਜੱਟ ਸ਼੍ਰੇਣੀ ਅੰਦਰਲੇ ਸ਼ਰੀਕ ਜੱਟ ਦੀ ਈਰਖਾਵਾਦੀ ਭਾਵਨਾ ਵਿਚੋਂ ਉਦੈ ਹੁੰਦੇ ਹਨ। ਗੋਰੀਆ ਅਜਿਹੇ ਸੰਕੇਤਾਂ ਨੂੰ ਸਿਰਜਣ ਵਿਚ ਮਾਹਿਰ ਕਥਾਕਾਰ ਹੈ ਅਤੇ ਇਹੀ



ਸੰਕੇਤ-ਸਿਰਜਣਾ ਵਿਅੰਗਮਈ ਰੂਪ ਧਾਰ ਕੇ ਗੋਰੀਆ ਦੀ ਕਹਾਣੀ ਦਾ ਵਿਧਾਗਤ ਲੱਛਣ ਬਣ ਜਾਂਦੀ ਹੈ, ਜਿਵੇਂ 'ਜਾਅਲਸਾਜ਼' ਕਹਾਣੀ ਵਿਚ। ਕੀ ਇਹ ਸੱਚ ਹੈ ? ਜੇ ਸੱਚ ਹੈ ਤਾਂ ਅਜਿਹੇ ਸੱਚ ਤਕ ਅੱਪੜਣ ਲਈ ਗੋਰੀਆ ਦੀ ਕਹਾਣੀ ਨੂੰ ਕਲਾਤਮਕ ਤੇ ਵਿਚਾਰਧਾਰਕ ਦ੍ਰਿਸ਼ਟੀ-ਬਿੰਦੂਆਂ ਤੋਂ ਪੜ੍ਹਨਾ ਤੇ ਗੁੜ੍ਹਨਾ ਤੇ ਬਣਦਾ ਹੀ ਹੈ ਨਾ...❑❑

[ਚੰਦਰ ਮੋਹਨ]

## ਗੰਢ ਪਰਾਏ ਹੱਥ [ਮੁਖ਼ਤਿਆਰ ਸਿੰਘ]

ਸਮਕਾਲ ਵਿਚ ਲਿਖੀ ਜਾ ਰਹੀ ਪੰਜਾਬੀ ਕਹਾਣੀ ਵਿਚੋਂ ਮੁਖ਼ਤਿਆਰ ਸਿੰਘ ਦੀ ਕਹਾਣੀ ਕੁਝ ਵਖਰੇਵਾਂ ਦਰਸਾਉਂਦੀ ਹੈ ਜੋ ਉਸ ਦੀ ਤੁਲਨਾਤਮਕ ਗਲਪ-ਦ੍ਰਿਸ਼ਟੀ ਕਾਰਨ ਵਿਆਪਦਾ ਹੈ। ਗਲਪਕਾਰ ਵਜੋਂ ਮੁਖ਼ਤਿਆਰ ਸਿੰਘ ਵਿਸ਼ੇ-ਵਸਤ ਨੂੰ ਆਪਣੇ ਹੀ ਢੰਗ ਦੇ ਰੂਪਕ ਨਿਭਾਅ (ਤੁਲਨਾਤਮਕ ਦ੍ਰਿਸ਼ਟੀ ਤੇ ਵਿਧੀ) ਵਿਚ ਢਾਲ ਕੇ ਬਦਲਦੀਆਂ ਸਮਾਜਕ-ਆਰਥਿਕ ਪਰਿਸਥਿਤੀਆਂ ਨੂੰ ਸਾਹਵੇਂ ਲਿਆਉਂਦਾ ਹੈ। ਉਸਨੇ ਆਪਣੇ ਢਾਈ ਤਿੰਨ ਦਹਾਕਿਆਂ ਦੇ ਸਿਰਜਣਾਤਮਕ ਸਫ਼ਰ ਦੌਰਾਨ ਪ੍ਰਕਾਸ਼ਤ ਕਰਵਾਈਆਂ 'ਲੁੱਕ ਵਿਚ ਫਸੇ ਪੈਰ' (1982), 'ਕੱਚੀ ਖੂਹੀ' (1987), 'ਖ਼ਾਲੀ ਸਲੰਡਰ' (1999) ਅਤੇ 'ਗੰਢ ਪਰਾਏ ਹੱਥ' (2006) ਨਾਂਅ ਦੀਆਂ ਕਥਾ ਪੁਸਤਕਾਂ ਵਿਚ ਅਜਿਹਾ ਹੀ ਪ੍ਰਮਾਣ ਦਿੱਤਾ ਹੈ।

ਵਿਚਾਰ ਅਧੀਨ ਪੁਸਤਕ 'ਗੰਢ ਪਰਾਏ ਹੱਥ' (ਪੰਨੇ 128, ਮੁੱਲ 125 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ) ਦੇ ਸਿਰਲੇਖ ਵਾਲੀ ਕਹਾਣੀ 'ਗੰਢ ਪਰਾਏ ਹੱਥ' ਪੰਜਾਬ ਦੇ ਸਮਕਾਲੀ ਕਿਰਸਾਨੀ ਸਮਾਜ ਦੇ ਆਰਥਿਕ, ਸਮਾਜਕ ਤੇ ਸਭਿਆਚਾਰਕ ਯਥਾਰਥ ਵਿਚ ਵਾਪਰਦੇ ਤੇ ਉਪਜਦੇ ਸੰਕਟਾਂ ਨੂੰ ਪੇਸ਼ ਕਰਦੀ ਹੈ। ਕਹਾਣੀ ਦਾ ਪ੍ਰਸਤੁਤੀਕਰਨ ਪ੍ਰਤੀਕ ਕਿਸਮ ਦਾ ਹੈ। ਉਂਝ ਵੀ ਮੁਖ਼ਤਿਆਰ ਸਿੰਘ ਪ੍ਰਤੀਕਮਈ ਗਲਪ ਸਿਰਜਣ ('ਜਾਨਵਰਾਂ ਦਾ ਰਾਜ' ਤੇ 'ਕੀੜੇ' ਕਹਾਣੀਆਂ ਵਿਚ ਵਿਸ਼ੇਸ਼ ਤੌਰ 'ਤੇ) ਵਿਚ ਮਾਹਿਰ ਗਲਪਕਾਰ ਹੈ। ਉਹ ਪ੍ਰਤੀਕ ਗਲਪ ਨੂੰ ਮਾਨਵਵਾਦੀ ਸੋਚ ਅਤੇ ਕਲਾਤਮਕ ਮਾਧਿਅਮ ਰਾਹੀਂ ਉਸਾਰਦਾ ਹੈ। ਸ਼ਾਇਦ ਏਹੀ ਵਜ੍ਹਾ ਹੈ ਕਿ 'ਗੰਢ ਪਰਾਏ ਹੱਥ' ਕਹਾਣੀ ਦੇ ਸ਼ੁਰੂ ਤੋਂ ਅੰਤ ਤਕ ਇਸਦਾ ਮੂਲ ਪਾਤਰ, ਮੇਲੂ, 'ਭੂਰੇ ਕੁੱਤੇ' ਨੂੰ ਆਪਣੇ ਅੰਗ-ਸੰਗ ਪਾਉਂਦਾ ਹੈ। ਕਹਾਣੀ ਵਿਚ ਮੇਲੂ ਦੀ ਪਤਨੀ ਭੂਰੇ ਕੁੱਤੇ ਨੂੰ 'ਦਰਵੇਸ਼' ਦੀ ਸੰਗਿਆ ਦਿੰਦੀ ਹੈ। ਵਿਡੰਬਨਾ ਇਹ ਹੈ ਕਿ ਇਹ ਦਰਵੇਸ਼ ਕੁੱਤਾ ਮੇਲੂ ਦਾ ਘਰ ਛੱਡ ਕੇ ਕਿਤੇ ਦੂਰ ਚਲਾ ਜਾਂਦਾ ਹੈ। ਏਨਾ ਦੂਰ, ਕਿ ਮੇਲੂ ਨੂੰ ਉਸਦੇ ਮੁੜਨ ਦੀ ਉਡੀਕ ਵੀ ਮੁੱਕ ਜਾਂਦੀ ਹੈ। ਇਹ ਸਾਰੀ ਪ੍ਰਤੀਕ ਸਿਰਜਣਾ ਪੰਜਾਬੀ ਕਿਸਾਨ ਦੇ ਖੁੱਸਦੇ ਜਾ ਰਹੇ ਦਰਵੇਸ਼ੀ ਗੁਣਾਂ ਵੱਲ ਸੰਕੇਤ ਕਰਦੀ ਹੈ। ਸਮਾਜ-ਸ਼ਾਸਤਰੀ ਗਲਪਕਾਰ ਦੇ ਤੌਰ ਉੱਤੇ ਮੁਖ਼ਤਿਆਰ ਸਿੰਘ ਨੇ ਅਜਿਹੇ ਗੁਣਾਂ ਨੂੰ ਨਾਗਵਲ ਪਾਉਣ ਵਾਲੇ ਤਿੰਨ ਕਾਰਕ ਸਾਹਮਣੇ ਲਿਆਂਦੇ ਹਨ। ਇਕ, ਭੱਈਆ ਕਲਚਰ। ਦੋ, ਖਪਤ ਕਲਚਰ। ਤਿੰਨ ਕੈਨੇਡਾ-ਅਮਰੀਕਾ ਜਾਣ ਦਾ ਖ਼ਿਸ਼ਕੇਰਨ-ਕਲਚਰ। ਇਹ ਤਿੰਨੇ ਕਾਰਕ ਕਿਰਸਾਨੀ ਸਮਾਜ ਨੂੰ ਅਜਿਹੀ ਨਾਗਵਲੀ ਗੰਢ ਮਾਰਦੇ ਹਨ ਜਿਸਦੇ ਖੁੱਲ੍ਹਣ/ਖੋਲ੍ਹਣ ਦੀ ਸੰਭਾਵਨਾ ਅਸੰਭਵਤਾ ਵਿਚ ਬਦਲ ਜਾਂਦੀ ਹੈ।

ਮੁਖ਼ਤਿਆਰ ਸਿੰਘ ਦੀ ਹਰਿਕ ਕਹਾਣੀ ਦੀ ਵਸਤੂ ਆਪਣੇ ਨਾਮਕਰਣ ਨਾਲ ਨਿਆਂ ਕਰਦੀ ਜਾਪਦੀ ਹੈ। ਜਿਵੇਂ, 'ਗੰਢ ਪਰਾਏ ਹੱਥ' ਕਹਾਣੀ ਦੇ ਭੱਈਆ ਪਾਤਰ ਦਾ ਉਚਰਿਆ ਅਗਾਂਹ ਲਿਖਤ ਵਾਰਤਾਲਾਪ ਅਤੇ ਮੇਲੂ ਦੀ ਨੂੰਹ ਦਾ ਬਾਥਰੂਮ ਵਿਚ ਜਾਣ ਦਾ ਦ੍ਰਿਸ਼-ਚਿਤਰਣ ਅੱਜੋਕੀ ਪੰਜਾਬੀ ਕਿਰਸਾਨੀ ਦੇ ਯਥਾਰਥ ਦੀਆਂ ਵਿਭਿੰਨ ਸਮਾਜਕ ਤੇ ਸਭਿਆਚਾਰਕ ਪਰਤਾਂ ਨੂੰ ਗੰਢਾਂ ਦੇ ਰੂਪ ਵਿਚ ਸਮੂਰਤ ਕਰਦੇ ਹਨ: " ...'ਘਰ ਕਾ ਕਾਮ ਭੀ ਕਰੇਂ ਖੇਤੀ ਭੀ...ਮੁੰਡੇ ਤੋ ਕਾਮ ਕਰਤੇ ਨਾਹੀਂ। ਸਰਦਾਰ ਸੇ ਹੋਤਾ ਨਾਹੀਂ...ਕਿਆ ਕਰੇ,...ਬੀਬੀ ਜੀ ਕੇ ਕਾਮ ਭੀ ਮੈਂ ਕਰੂੰ...।'...' ਉਹ ਕਾਫੀ ਚਿਰ ਬਾਥਰੂਮ ਵਿਚੋਂ ਨਾ ਨਿਕਲੀ। ਉਸ ਤੋਂ ਪਿਚੀ ਗਈ ਗੰਢ ਖੁੱਲ੍ਹ ਨਹੀਂ ਸੀ ਰਹੀ। ਭੱਈਆ ਚੌਲਾਂ 'ਚੋਂ ਰੋੜ ਚੁਗ ਕੇ, ਅਗਲੇ ਕੰਮ ਦਾ ਹੁਕਮ ਸੁਣਨ ਲਈ ਤਿਆਰ ਬੈਠਾ ਸੀ। ਪਰ ਘਬਰਾਇਆ ਹੋਇਆ ਕਦੇ ਮੇਲੂ ਵੱਲ ਵੇਖਦਾ ਤੇ ਕਦੇ ਦਰਵਾਜ਼ੇ ਵੱਲ।'..."

ਭੱਈਏ ਦੇ ਦਰਵਾਜ਼ੇ ਵੱਲ ਵੇਖਣ ਦੇ ਗੁੱਝੇ ਅਰਥ ਹਨ। ਮੁਖ਼ਤਿਆਰ ਸਿੰਘ ਅਜਿਹੇ ਗੁੱਝੇ ਅਰਥਾਂ ਨੂੰ ਸਿਰਜਣ ਵਾਲਾ ਮਾਹਿਰ ਕਲਾਕਾਰ ਹੈ ਅਤੇ ਉਸਦੀ ਅਜਿਹੀ ਕਲਾਕਾਰੀ ਉਸਦੀ ਕਹਾਣੀ-ਕਲਾ ਦਾ ਇਕ ਵਿਸ਼ੇਸ਼ ਵਸੀਲਾ ਵੀ ਬਣਦੀ ਹੈ, ਤੇ ਮੰਤਵ ਵੀ। ਇਥੇ ਅਸੀਂ ਭੱਈਏ ਦੇ ਦਰਵਾਜ਼ੇ ਵੱਲ ਵੇਖਣ ਦੇ ਗੁੱਝੇ ਅਰਥਾਂ ਨੂੰ 'ਗੰਢ ਪਰਾਏ ਹੱਥ' ਕਹਾਣੀ ਦੇ ਬਿਰਤਾਂਤ ਵਿਚ ਫਿੱਟ ਕੀਤੇ ਇਸ ਕਾਵਿ-ਵਾਕ ਵਿਚੋਂ ਵੀ ਲੱਭ ਸਕਦੇ ਹਾਂ। "ਚੱਕੀ ਛੁਟਗੀ ਚੁੱਲ੍ਹੇ ਨੇ ਛੁਟ ਜਾਣਾ...ਤੀਵੀਆਂ ਦਾ ਰਾਜ ਆ ਗਿਆ।" ਅੱਜੋਕੇ ਕਿਰਸਾਨੀ ਸਮਾਜ ਦੀ ਔਰਤ ਜਗੀਰਦਾਰੀ ਵਿਵਸਥਾ ਵਾਲੇ ਕਿਰਸਾਨੀ ਸਮਾਜ ਦੀ ਔਰਤ ਨਹੀਂ ਰਹੀ ਸਗੋਂ ਉਹ ਤਾ ਹਰ ਕੰਮ ਲਈ 'ਭੱਈਏ' ਨੂੰ ਆਵਾਜ਼ਾਂ ਮਾਰਨ ਤਕ ਜਾ ਪਹੁੰਚੀ ਹੈ। ਇਕ ਤਰ੍ਹਾਂ ਕਹਾਣੀ ਦੇ ਬਿਰਤਾਂਤਕ ਵਿਕਾਸ ਲਈ ਸਿਰਜਿਆ ਮੇਲੂ ਦੀ ਨੂੰਹ ਦਾ ਪਾਤਰ-ਚਿਤਰਣ ਬਦਲ ਰਹੇ ਕਿਰਸਾਨੀ ਸਮਾਜ ਵਿਚਲੇ ਬਦਲ ਰਹੇ ਨਾਰੀ-ਬਿੰਬ ਦੀ ਹੀ ਸਿਰਜਣਾ ਹੈ। ਇੰਝ ਹੀ ਭੱਈਆ ਪਾਤਰਾਂ ਦੀ ਸਿਰਜਣਾ ਵੀ ਬਦਲ ਰਹੇ ਕਿਰਸਾਨੀ ਸਮਾਜ ਦੇ ਜੀਵਨ-ਯਥਾਰਥ ਨੂੰ ਸਿਰਜਣ ਦਾ ਗਲਪੀ ਬਿੰਬ ਹੈ। ਇਸ ਗਲਪੀ ਬਿੰਬ ਦੇ ਵਿਭਿੰਨ ਪਸਾਰ ਹਨ। ਪਸਾਰ : ਪੰਜਾਬ ਅੰਦਰ ਜੱਟ ਅਤੇ ਸੀਰੀ ਦੀ ਪੀਹੜੀ-ਦਰ-ਪੀਹੜੀ ਬਣੀ ਸਾਂਝੀ ਪ੍ਰਥਾ ਦਾ ਖਾਤਮਾ (ਕਾਰਣ: ਮੇਲੂ ਦੇ ਸੀਰੀ, ਅਰਜਨ, ਦਾ ਸ਼ਹਿਰ ਜਾ ਕੇ ਕਿਰਤ ਕਰਨਾ), ਖਪਤ ਸਭਿਆਚਾਰ ਦਾ ਕਿਰਸਾਨੀ ਉੱਤੇ ਮਾਰੂ ਪ੍ਰਭਾਵ (ਸੰਕੇਤ : ਮੇਲੂ ਦੇ ਵੱਡੇ ਮੁੰਡੇ ਦਾ ਐਸ਼ਪ੍ਰਸਤ ਜੀਵਨ-ਬਿਰਤਾਂਤ) ਅੰਗਰੇਜ਼ੀ ਸਕੂਲਾਂ ਦਾ ਕਿਰਸਾਨੀ ਉੱਤੇ ਪ੍ਰਭਾਵ (ਮੇਲੂ ਦੇ ਪੋਤਰੇ ਦਾ ਜੀਵਨ-ਸਮਾਚਾਰ), ਸਰਕਾਰੀ ਸਕੂਲਾਂ ਦਾ ਭੱਈਆਂ ਉੱਤੇ ਚੰਗਾ ਪ੍ਰਭਾਵ ('ਰਾਮੂ' ਭੱਈਏ ਦੇ ਬੱਚਿਆਂ ਦਾ ਸਰਕਾਰੀ ਸਕੂਲਾਂ ਵਿਚ ਚੰਗੀ ਪੜ੍ਹਾਈ ਕਰਨਾ), ਕਿਰਸਾਨੀ ਸਮਾਜ ਦੇ ਪ੍ਰਾੜ੍ਹ ਮੁੰਡਿਆਂ ਦੀ ਸੰਕਟਗ੍ਰਸਤ ਸਥਿਤੀ (ਮੇਲੂ ਦੇ ਛੋਟੇ ਮੁੰਡੇ ਦੇ ਜੀਵਨ-ਯਥਾਰਥ ਦੇ ਵਿਭਿੰਨ ਪਹਿਲੂ ਜਿਵੇਂ ਖੇਤੀ ਦੇ ਕੰਮ ਨੂੰ ਹੱਥ ਨਾ ਲਾਉਣਾ, ਪੜ੍ਹਾਈ ਵੱਲ ਘੱਟ ਧਿਆਨ ਦੇਣਾ, ਨਸ਼ੇ ਕਰਨੇ, ਪਰਵਾਸ ਧਾਰਨ ਕਰਨ ਲਈ ਏਜੰਟਾਂ ਮਗਰ ਲੱਗ ਕੇ ਆਪਣੇ ਮਾਪਿਆਂ ਦੇ ਗਲ ਅੰਗੂਠਾ ਦੇਣਾ ਇਤਿਆਦਿ), ਕਰਜ਼ਿਆਂ ਹੇਠ ਦੱਬਣ ਕਾਰਨ ਸਲਫਾਸ ਖਾ ਕੇ ਖ਼ੁਦਕੁਸ਼ੀ ਕਰਦਾ ਕਿਰਸਾਨ (ਸੂਚਨਾ ਦੀ ਪੱਧਰ ਉੱਤੇ), ਪੰਜਾਬ ਅੰਦਰ ਭੱਈਆਂ ਦੇ ਟੱਬਰਾਂ ਦੇ ਟੱਬਰਾਂ ਦਾ ਆ ਜਾਣਾ (ਮੇਲੂ ਦੀ ਬੰਬੀ ਉਤਲੇ ਭੱਈਆ ਪਰਿਵਾਰਾਂ ਦਾ ਦ੍ਰਿਸ਼-ਚਿਤਰਣ), ਕਿਰਸਾਨੀ-ਸਮਾਜ ਵਿਚ ਮਾਂ-ਪਿਉ ਦਾ ਨਿਰਾਦਰ (ਪਰਿਵਾਰਕ ਨੁਕਤੇ ਤੋਂ ਮੇਲੂ ਤੇ ਉਸਦੀ ਬੀਵੀ ਦਾ ਦੁਖਾਂਤਕ ਜੀਵਨ) ਇਤਿਆਦਿ। ਲਗਪਗ ਅਜਿਹੇ ਹੀ ਪਸਾਰ 'ਪਪੀਹਾ', 'ਸੇਕ', 'ਗੋਲੀ' 'ਜਾਨਵਰਾਂ ਦਾ ਰਾਜ', 'ਸੂਰਜ', 'ਕੀੜੇ', 'ਸ਼ੁਕਰ ਐ', 'ਅਜੇ ਵੀ' ਨਾਮਕ ਕਹਾਣੀਆਂ ਨੂੰ ਛੱਡ ਕੇ, 'ਸਿੱਟਿਆਂ ਦੀ ਉਡੀਕ', 'ਸੁੰਗੜੇ ਚਿਹਰੇ', 'ਗੋਂਗਲੂ', 'ਸਿਰੜ' ਕਹਾਣੀਆਂ ਵਿਚ ਵੱਧ ਜਾਂ ਘੱਟ ਮਾਤਰਾ ਵਿਚ ਵੇਖਣ ਨੂੰ ਮਿਲਦੇ ਹਨ।

'ਸਿੱਟਿਆਂ ਦੀ ਉਡੀਕ' ਕਹਾਣੀ ਦਾ ਵਾਕ ਹੈ : "ਰਵੀ ਦੇ ਦਿਮਾਗ ਦੀ ਫਿਰਕੀ ਘੁੰਮ ਗਈ।" ਜੇਕਰ ਇਸ ਵਾਕ ਨੂੰ ਧਿਆਨ ਵਿਚ ਰੱਖ ਕੇ ਕਹਾਣੀ ਸਮਝੀ ਜਾਵੇ ਤਾਂ ਪਤਾ ਚਲਦਾ ਹੈ ਕਿ ਇਹ ਵਾਕ ਹੀ ਇਸ ਕਹਾਣੀ ਦੇ ਰੂਪਕ ਪੱਖ ਨੂੰ ਨਿਰਧਾਰਤ ਕਰ ਰਿਹੈ। ਕਿਉਂਜੁ, ਸਾਰੀ ਕਹਾਣੀ ਦਾ ਰਚਨਾਤਮਕ ਬਲ ਰਵੀ ਦੇ ਦਿਮਾਗ ਵਿਚ ਘੁੰਮ ਰਹੀ ਫਿਰਕੀ ਨੂੰ ਹੀ ਦਿਖਾਉਣ ਉੱਤੇ ਲੱਗਾ ਹੈ। ਇਸ ਘੁੰਮਦੀ ਫਿਰਕੀ ਵਿਚੋਂ ਹੀ ਕਹਾਣੀ ਦਾ ਰੂਪ ਨਿਰਧਾਰਤ ਹੁੰਦਾ ਹੈ ਜਿਹੜਾ ਇਸ ਕਹਾਣੀ ਦੀ ਵਸਤੂ ਦੀਆਂ ਵਿਭਿੰਨ ਪਰਤਾਂ ਨੂੰ ਸਿਲ੍ਹੀਆਂ ਰੱਖ ਕੇ ਆਪਸ ਵਿਚ ਜੋੜੀ ਰੱਖਦਾ ਹੈ। ਪਰਤਾਂ : ਰਵੀ ਦੇ ਪਾਲੀ ਅਤੇ ਅਧਿਆਪਕੀ ਰੂਪ ਨੂੰ ਸਾਕਾਰਨ ਦੀਆਂ ਹਨ। ਇਹਨਾਂ ਪਰਤਾਂ ਦੀ ਤਹਿ ਵਿਚ ਕਾਰਜਸ਼ੀਲ ਪੰਜਾਬ ਅੰਦਰ ਸ਼ਹਿਰੀਕਰਨ ਦੀ ਤੇਜ਼ ਵਿਕਾਸ ਪ੍ਰਕ੍ਰਿਆ ਅਤੇ ਉਸ ਤੋਂ ਉਤਪੰਨ ਹੋਏ ਮਾਨਵੀ ਸੰਕਟ ਬਣਦੇ ਹਨ ਜਿਹਨਾਂ ਦੀ ਪਛਾਣ 'ਸ਼ੁਕਰ ਐ', 'ਗੋਂਗਲੂ', 'ਅਜੇ ਵੀ', 'ਕੀੜੇ', 'ਸੂਰਜ', 'ਸੇਕ', 'ਗੋਲੀ' ਕਹਾਣੀਆਂ ਵਿਚੋਂ ਪ੍ਰਾਪਤ ਹੁੰਦੇ ਗਲਪ ਬੋਧ ਵਿਚੋਂ ਵੀ ਹੁੰਦੀ ਹੈ।

'ਸਿੱਟਿਆਂ ਦੀ ਉਡੀਕ' ਕਹਾਣੀ ਵਿਚਲਾ ਮੁੱਖ ਪਾਤਰ, ਰਵੀ, ਸ਼ਹਿਰ ਆ ਕੇ ਪ੍ਰੋਫ਼ੈਸਰ ਬਣ



ਜਾਂਦਾ ਹੈ ਅਤੇ ਉਸਦਾ ਛੋਟਾ ਭਰਾ ਮਜ਼ਦੂਰ। ਕਹਾਣੀ ਇਸ ਵਿਚਾਰ ਨੂੰ ਦ੍ਰਿੜ ਕਰਨ ਉੱਤੇ ਹੀ ਲੱਗੀ ਹੋਈ ਹੈ ਕਿ ਜੇਕਰ ਰਵੀ ਵੀ ਆਪਣੇ ਭਰਾ ਵਾਂਗ ਆਪਣੇ ਪਿਉ ਦੇ ਕਹੇ ਉੱਤੇ ਖੇਤੀ ਕੰਮਾਂ (ਪੜ੍ਹਦਾ ਨਾ ਜਾਂ ਘੱਟ ਪੜ੍ਹਦਾ) 'ਚ ਹੀ ਲੱਗਾ ਰਹਿੰਦਾ ਤਾਂ ਉਸਨੇ ਵੀ ਆਪਣੇ ਭਰਾ ਵਾਂਗ ਸ਼ਹਿਰ ਆ ਕੇ ਮਜ਼ਦੂਰ ਹੀ ਬਣਨਾ ਸੀ, ਪ੍ਰੋਫ਼ੈਸਰ ਨਹੀਂ। ਜਾਂ 'ਗੋਲੀ' ਕਹਾਣੀ ਦੇ ਮੁੱਖ ਪਾਤਰ ਫੌਜੀ ਵਾਂਗ ਉਸਨੂੰ ਵੀ ਆਪਣੇ ਹਿੱਸੇ ਦੀ ਜ਼ਮੀਨ ਬਦਲੇ ਹੱਡ ਗੋਡੇ ਤੁੜਵਾ ਕੇ ਹਸਪਤਾਲ ਭਰਤੀ ਹੋਣਾ ਪੈਣਾ ਸੀ। ਜਾਂ ਫਿਰ, 'ਸੁੰਗੜੇ ਚਿਹਰੇ' ਕਹਾਣੀ ਦੇ ਬਲਕਾਰ ਵਾਂਗ ਫੌਜ 'ਚ ਫੌਜੀ ਤੇ ਸਿਵਲ 'ਚ ਕਲਰਕੀ ਕਰਦਿਆਂ ਸਾਰੀ ਉਮਰ ਸਮਾਜਕ ਸਮੱਸਿਆਵਾਂ ਕਾਰਨ ਲਹੂ-ਲੁਹਾਣ ਹੋਈ ਮਾਨਸਿਕਤਾ ਨੂੰ ਹੰਢਾਉਣਾ ਪੈਣਾ ਸੀ। ਐਪਰ, 'ਸਿੱਟਿਆਂ ਦੀ ਉਡੀਕ' ਦਾ ਰਵੀ ਪੜ੍ਹਾਈ ਕਰਨ ਲਈ ਆਪਣੇ ਪਿਉ ਤੋਂ ਬਗ਼ਾਵਤ ਕਰਦਾ ਹੈ ਤੇ ਬਗ਼ਾਵਤ ਕਾਰਣ ਹੀ ਉਹਨੂੰ ਘਰੋਂ ਬੇਘਰ ਹੋ ਕੇ ਇਕੱਲ ਭੋਗਣੀ ਪੈਂਦੀ ਹੈ। ਮਾਂ-ਪਿਉ-ਭਰਾਵਾਂ ਤੇ ਪਿੰਡ ਦਾ ਮੋਹ ਗੁਆਉਣਾ ਪੈਂਦਾ ਹੈ। ਤਾਂ ਜਾਂ ਕੇ, ਕਿਤੇ ਉਹ, ਪ੍ਰੋਫ਼ੈਸਰ ਬਣਦਾ ਹੈ ਤੇ ਸ਼ਹਿਰੀ ਮੱਧਵਰਗ ਦਾ ਅੰਗ ਬਣਦਾ ਹੈ। ਇਸ ਅਵਸਥਾਂ ਵਿਚ ਉਹ ਆਪਣੇ ਬਚਪਨ ਦੀਆਂ ਯਾਦਾਂ ਅਤੇ ਵਰਤਮਾਨ ਯਥਾਰਥ ਸੰਗ ਘੁਲਦਾ ਹੋਇਆ ਆਪਣੇ ਮਨ ਨੂੰ ਹੌਲਾ ਤਾਂ ਰੱਖ ਸਕਦਾ ਹੈ ਪਰ ਉਸਦਾ ਭਰਾ, 'ਗੋਲੀ' ਕਹਾਣੀ ਦਾ ਫੌਜੀ ਪਾਤਰ, 'ਸੁੰਗੜੇ ਚਿਹਰੇ' ਦਾ ਬਲਕਾਰ ਅਜਿਹਾ ਨਹੀਂ ਕਰ ਸਕਦੇ। ਕਿਉਂਜੁ, ਉਹਨਾਂ ਦੀ ਵਿਅਕਤੀਗਤ ਆਰਥਿਕ ਤੇ ਸਮਾਜਕ ਸਥਿਤੀ ਸੰਕਟਗ੍ਰਸਤ ਬਣੀ ਹੋਈ ਹੈ। ਇਥੋਂ ਤਕ ਕਿ 'ਸਿੱਟਿਆਂ ਦੀ ਉਡੀਕ' ਵਿਚਲਾ ਰਵੀ ਚਾਹੁੰਦਾ ਹੋਇਆ ਵੀ ਆਪਣੇ ਭਰਾ ਦੀ ਮਦਦ ਨਹੀਂ ਕਰ ਸਕਦਾ ਤੇ ਉਸਨੂੰ ਯਾਨੀ ਰਵੀ ਦੇ ਭਰਾ ਨੂੰ ਲੇਬਰ ਚੌਂਕ ਵਿਚ ਸਫੈਦੀ ਕਰਨ ਵਾਲਿਆਂ ਵਿਚ ਜਾ ਰਲਣਾ ਪੈਂਦਾ ਹੈ। ਇਹੋ ਉਹ "ਡੂੰਘੀ ਖਾਈ" ਅਤੇ "ਅੰਨ੍ਹੀ ਗੁਫਾ" ਹੈ ਜਿਸ ਦੀ ਪ੍ਰਤੀਕ ਸਿਰਜਣਾ ਮੁਖ਼ਤਿਆਰ ਸਿੰਘ ਨੇ ਨਾ ਕੇਵਲ 'ਸਿੱਟਿਆਂ ਦੀ ਉਡੀਕ' ਕਹਾਣੀ ਵਿਚ ਕੀਤੀ ਹੈ ਬਲਕਿ ਕਿਰਸਾਨੀ ਜੀਵਨ ਤੇ ਸਮਾਜ ਨਾਲ ਸੰਬੰਧਤ ਸਾਰੀਆਂ ਹੀ ਕਹਾਣੀਆਂ ਦੀ ਸਿਰਜਣਾ ਇਹਨਾਂ ਦੋਹਾਂ ਪ੍ਰਤੀਕਾਂ ਦੀ ਤਹਿ ਵਿਚ ਛੁਪੇ ਕਿਰਸਾਨੀ ਦੇ ਵਸਤੂਗਤ ਯਥਾਰਥ ਨੂੰ ਸਪਸ਼ਟ ਕਰਨ ਲਈ ਹੀ ਕੀਤੀ ਹੈ।

ਪਰ 'ਸਿਰੜ' ਕਹਾਣੀ ਵਿਚ ਮੁਖ਼ਤਿਆਰ ਸਿੰਘ ਨੇ ਕਿਸਾਨੀ ਨੂੰ ਅਢੁੱਕਵੀਆਂ ਹਾਲਤਾਂ ਵਿਚ ਆਪਣਾ ਸਿਰੜ ਕਾਇਮ ਰੱਖਣ ਦਾ ਸੰਦੇਸ਼ ਦਿੱਤਾ ਹੈ। ਪਾਤਰ-ਸੰਕਲਪ ਦੀ ਦ੍ਰਿਸ਼ਟੀ ਤੋਂ ਇਸ ਕਹਾਣੀ ਦੀਆਂ ਤਿੰਨ ਧਿਰਾਂ ਬਣਦੀਆਂ ਹਨ। ਇਕ, ਸੂਣ ਵਾਲੀ ਮੱਝ। ਦੋ, ਸੁਰਜਨ ਦਾ ਜੀਵਨ-ਯਥਾਰਥ। ਤਿੰਨ, ਸੁਰਜਨ ਦੀ ਮਰ ਚੁੱਕੀ ਪਤਨੀ, ਧਨ ਕੁਰ, ਦਾ ਚਿਹਰਾ। ਇਹ ਤਿੰਨੋ ਧਿਰਾਂ ਕ੍ਰਮਵਾਰ ਇਸ ਕਹਾਣੀ ਦੀ ਰਚਨਾ-ਵਿਧੀ (ਸੂਣ ਵਾਲੀ ਮੱਝ ਦੀ ਘਟਨਾ), ਰਚਨਾ-ਵਸਤੂ (ਸੁਰਜਨ ਦਾ ਜੀਵਨ-ਯਥਾਰਥ) ਅਤੇ ਰਚਨਾ-ਦ੍ਰਿਸ਼ਟੀ (ਧਨਕੁਰ ਦਾ ਚਿਹਰਾ) ਬਣਦੀਆਂ ਹਨ। ਕਹਾਣੀ ਦਾ ਬਿਰਤਾਂਤ ਇਹ ਵਿਚਾਰ ਸਾਹਵੇਂ ਲਿਆਉਂਦਾ ਹੈ ਕਿ ਅੱਜੋਕੇ ਪੰਜਾਬੀ ਕਿਰਸਾਨੀ ਸਮਾਜ ਵਿਚ ਬਜ਼ੁਰਗਾਂ ਅਤੇ ਭੱਈਆਂ ਤੋਂ ਕੰਮ ਲੈਣ ਦੀ ਪ੍ਰਵਿਰਤੀ ਭਾਰੂ ਹੁੰਦੀ ਜਾ ਰਹੀ ਹੈ। ਸਿੱਟੇ ਵਜੋਂ ਬੁੱਢਾ ਪੰਜਾਬੀ ਕਿਰਸਾਨ ਕਿਰਸਾਨੀ ਤੇ ਘਰ ਦੇ ਕੰਮਾਂ ਵਿਚ ਪਿਸਦਾ ਜਾ ਰਿਹਾ ਹੈ ਅਤੇ ਖੇਤੀ ਸਭਿਆਚਾਰ ਅੰਦਰ ਭੱਈਆਵਾਦ ਡੇਰਾ ਲਗਾ ਰਿਹਾ ਹੈ। ਦੋਹਾਂ ਹੀ ਹਾਲਤਾਂ ਵਿਚ ਮਾਰ ਕਿਰਸਾਨੀ ਨੂੰ ਹੀ ਪੈ ਰਹੀ ਹੈ ਜਿਸ ਤੋਂ ਬਚਣ ਲਈ ਕਿਰਸਾਨੀ ਸਮਾਜ ਦੇ ਨੌਜਵਾਨ ਵਰਗ ਨੂੰ ਮੂਹਰੇ ਆਉਣ ਪੈਣਾ ਹੈ। ਪਰ ਹਾਲਾਤ ਉਸਦੇ ਮੂਹਰੇ ਆਉਣ ਵਿਚ ਬਾਧਕ ਹਨ। ਸ਼ਾਇਦ ਇਸੇ ਲਈ ਕਹਾਣੀਕਾਰ ਨੇ ਇਸ ਕਹਾਣੀ ਵਿਚ ਧਨਕੁਰ ਦੇ ਚਿਹਰੇ ਨੂੰ ਵਾਰ ਵਾਰ ਲਿਆ ਕੇ ਇਕ ਸੰਦੇਸ਼-ਜੁਗਤ ਵਜੋਂ ਵਰਤਿਆ ਹੈ। ਸੰਦੇਸ਼ : ਪੰਜਾਬ ਦੀ ਕਿਰਸਾਨੀ ਦੀ ਗੰਢ (ਸਮਾਜ) ਨੂੰ ਪਰਾਏ ਹੱਥਾਂ (ਭੱਈਆਵਾਦ, ਖਪਤਵਾਦ) ਵਿਚ ਜਾਣ ਤੋਂ ਰੋਕੋ।

ਮੁਖ਼ਤਿਆਰ ਸਿੰਘ ਨੇ ਆਪਣੀ ਗੱਲ ਕਹਿਣ ਲਈ ਸੰਕੇਤ-ਸਿਰਜਣਾ-ਜੁਗਤ ਦਾ ਭਰਪੂਰ ਇਸਤੇਮਾਲ ਕੀਤਾ ਹੈ। 'ਸ਼ੁਕਰ ਐ' ਕਹਾਣੀ ਦਾ ਸਾਰਾ ਵਾਤਾਵਰਣ ਮੈਂ ਪਾਤਰ ਦੇ ਦਫਤਰ ਵਾਲੇ ਕਮਰੇ

ਵਿਚੋਂ ਪਨਪਦੀ ਉਸਦੀ ਸੋਚ ਅਤੇ ਉਸ ਕਮਰੇ 'ਚੋਂ ਉਹਦੇ ਬਾਹਰ ਘਾਹ ਵੱਢ ਰਹੇ ਬੁੱਢੇ ਪਾਤਰ ਵੱਲ ਵੇਖਣ ਤੋਂ ਬਣੀ ਸੋਚ ਦੇ ਸੁਮੇਲ ਤੋਂ ਉਸਾਰਿਆ ਗਿਆ ਹੈ। ਕਹਾਣੀ ਦਾ ਸਮੁੱਚਾ ਵਾਤਾਵਰਣ ਸਿਰਜਣ ਲਈ ਜਿੱਥੇ ਕਹਾਣਕੀਾਰ ਨੇ ਸੰਕੇਤ-ਸਿਰਜਣ-ਜੁਗਤ ਦਾ ਇਸਤੇਮਾਲ ਕੀਤਾ ਹੈ ਉੱਥੇ ਇਹੋ ਜੁਗਤ ਇਸ ਕਹਾਣੀ ਦਾ ਵਸਤੂ ਸੰਦਰਭ ਵੀ ਬਣਦੀ ਜਾਂਦੀ ਹੈ ਜਿਹੜੀ ਵਰਤਮਾਨ ਵਿਚ ਮੁਲਾਜ਼ਮਾਂ ਦੀਆਂ ਸਮੱਸਿਆਵਾਂ ਨੂੰ ਸਾਹਵੇਂ ਲਿਆਉਂਦੀ ਹੈ। ਧਾਰਮਿਕ ਸੰਸਥਾਵਾਂ, ਸ਼ਹਿਰੀ ਮੱਧਵਰਗੀ ਜੀਵਨ ਅਤੇ ਭ੍ਰਿਸ਼ਟ ਦਫਤਰੀ ਤੇ ਰਾਜਸੀ ਸਭਿਆਚਾਰ ਵਿਚੋਂ ਪਨਪਦੀਆਂ ਸਮੱਸਿਆਵਾਂ ਵੱਲ ਧਿਆਨ ਦਵਾਉਣ ਲਈ ਮੁਖ਼ਤਿਆਰ ਸਿੰਘ ਨੇ 'ਪਪੀਹਾ', 'ਕੀੜੇ', 'ਜਾਨਵਰਾਂ ਦਾ ਰਾਜ', 'ਗੋਲੀ', 'ਅਜੇ ਵੀ' ਅਤੇ 'ਗੋਂਗਲੂ' ਕਹਾਣੀਆਂ ਰਚੀਆਂ ਹਨ।

ਮੁੱਕਦੀ ਗੱਲ ਇਹ ਹੈ ਕਿ ਮੁਖ਼ਤਿਆਰ ਸਿੰਘ ਪਿੰਡ ਦੀ ਕਿਰਸਾਨੀ ਤੇ ਸ਼ਹਿਰੀ ਮੱਧਵਰਗ, ਜੱਟ ਤੇ ਸੀਰੀ, ਜੱਟ ਤੇ ਭੱਈਆ, ਸੀਰੀ ਤੇ ਭੱਈਆ, ਸੱਸ-ਨੂੰਹ, ਪਿਉ-ਪੁੱਤਰ, ਵੱਡੇ ਭਰਾ ਤੇ ਛੋਟੇ ਭਰਾ ਦਾ ਵਤੀਰਾ, ਦੋਸਤੀ ਤੇ ਦੁਸ਼ਮਣੀ, ਚੰਗਿਆਈ ਤੇ ਬੁਰਿਆਈ, ਪੜ੍ਹਿਆ-ਅਣਪੜ੍ਹਿਆ, ਅਮੀਰ-ਗ਼ਰੀਬ, ਬਜ਼ੁਰਗ-ਜਵਾਨ, ਬੱਚਾ-ਬੁੱਢਾ, ਪਸ਼ੂ ਤੇ ਮਨੁੱਖ ਇਤਿਆਦਿ ਪਾਤਰਾਂ, ਸਥਿਤੀਆਂ, ਥਾਵਾਂ ਤੇ ਜਜ਼ਬਿਆਂ ਨੂੰ ਆਪਸ ਵਿਚ ਤੁਲਨਾ ਕੇ ਤਤਕਾਲੀ ਪੇਂਡੂ ਤੇ ਸ਼ਹਿਰੀ ਮੱਧਵਰਗੀ ਤੇ ਨਿਮਨ-ਵਰਗੀ ਸਮਾਜਕ ਯਥਾਰਥ ਨੂੰ ਰੁਮਾਂਸਵਾਦੀ ਤੇ ਯਥਾਰਥਵਾਦੀ ਵਿਧੀਆਂ ਦੇ ਮਿਲਗੋਭੇ ਰਾਹੀਂ ਤਰਕਸੰਗਤ ਕਰਦਾ ਜਾਪਦਾ ਹੈ।❑❑

[ਚੰਦਰ ਮੋਹਨ]

## ਏਕਮ ਦੀ ਫਾਂਕ [ਅਰਤਿੰਦਰ ਸੰਧੂ]

ਅਰਤਿੰਦਰ ਸੰਧੂ ਬਹੁਤ ਸੂਖ਼ਮ ਭਾਵਾਂ ਨਾਲ ਓਤਪੋਤ ਕਵਿੱਤਰੀ ਹੈ। ਹੁਣ ਤਕ ਉਹ ਪੰਜਾਬੀ ਕਵਿਤਾ ਨੂੰ ਤਿੰਨ ਕਾਵਿ-ਸੰਗ੍ਰਹਿ 'ਸਿਜਦਾ ਜੁਗਨੂੰਆਂ ਨੂੰ' (2002), 'ਸਪੰਦਨ' (2003), 'ਇਕ ਟੋਟਾ ਵਰੇਸ' (2005) ਭੇਟ ਕਰ ਚੁੱਕੀ ਹੈ। ਉਸਦਾ ਹੱਥਲਾ ਕਾਵਿ ਸੰਗ੍ਰਹਿ 'ਏਕਮ ਦੀ ਫਾਂਕ' (ਪੰਨੇ 112, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਵੀ ਅਜਿਹੇ ਹੀ ਸੂਖਮ ਭਾਵਾਂ ਦੀ ਅਭਿਵਿਅੰਜਨਾ ਹੈ। ਕਵਿਤਰੀ ਅਨੁਸਾਰ ਮਨ ਦੀਆਂ ਰੁੱਤਾਂ ਕਈ ਰੰਗ ਬਦਲਦੀਆਂ ਹਨ ਅਤੇ ਕੋਈ ਵੀ ਰੁੱਤ ਸਦੀਵੀ ਨਹੀਂ। ਜ਼ਿੰਦਗੀ ਦੀ ਇਬਾਰਤ ਨੂੰ ਪੇਸ਼ ਕਰਦਿਆਂ, ਅਣਪੜ੍ਹੇ ਨੂੰ ਪੜ੍ਹਨ ਦੀ ਖਾਤਰ ਅੰਤਰ ਮਨਾਂ ਵਿਚ ਉੱਤਰਿਆ ਜਾਂਦਾ ਹੈ। ਇਸ ਤਰ੍ਹਾਂ ਜਦੋਂ ਭਾਵਨਾਵਾਂ ਤਰਲ ਹੋਕੇ ਵਹਿੰਦੀਆਂ ਹਨ ਤਾਂ ਅੱਖਰਾਂ ਰੂਪੀ ਫੁੱਲ ਖਿੜਦੇ ਹਨ। ਨਾਰੀ ਅੰਦਰ ਵੀ ਅਜਿਹੀ ਹੀ ਤਾਂਘ ਰਹਿੰਦੀ ਹੈ। ਪਤੰਗੇ ਦੀ ਤਰ੍ਹਾਂ ਉਹ ਆਪਣੀ ਹੋਣੀ ਨੂੰ ਜਾਣਦੀ ਹੈ, ਫਿਰ ਵੀ ਉਹ ਤੜਪਦੀ ਅਤੇ ਝੁਲਸਦੀ ਹੈ। ਸਾਵੀਂ ਪੱਧਰੀ ਜ਼ਿੰਦਗੀ ਦੀ ਤਲਾਸ਼ ਖਾਤਰ ਵਾਰ ਵਾਰ ਰਿਸ਼ਤਿਆਂ ਦੇ ਬੂਹੇ 'ਤੇ ਦਸਤਕ ਦਿੰਦੀ ਹੋਈ ਤਸਦੀਕ ਦੀ ਚਾਹਤ ਵਿਚ ਰਹਿੰਦੀ ਹੈ। ਅਰਤਿੰਦਰ ਨੇ ਨਾਰੀ ਨੂੰ ਧਰਤੀ ਦੇ ਬਿੰਬ ਨਾਲ ਸਮਾਨਤਾ ਦਿੱਤੀ ਹੈ, ਜੋ ਧਰਤੀ ਵਾਂਗ ਸਭ ਕੁਝ ਆਪਣੇ ਪਿੰਡੇ ਉਪਰ ਜਰਦੀ ਹੋਈ ਸਿਰਜਣਾਤਮਕਤਾ ਦਾ ਪੱਲਾ ਨਹੀਂ ਛੱਡਦੀ। ਜਦੋਂ ਉਸਦਾ ਆਪਣਾ ਆਪਾ ਧੁੰਦ ਵਿਚ ਘਿਰਕੇ ਹੋਂਦ-ਵਿਹੂਣਾ ਹੁੰਦਾ ਹੈ ਤਾਂ ਸਵੈ-ਹੋਂਦ ਦੀ ਗਾਥਾ ਹੀ ਉਸਦੀ ਸਾਹਿਤਕ ਸਿਰਜਣਾ ਹੋ ਨਿੱਬੜਦੀ ਹੈ:

*ਪਲ ਪਲ ਸਵਾਸ ਸਵਾਸ*
*ਜ਼ਿੰਦਗੀ ਦੀ ਮਹਿਕ ਰੱਤੀ*
*ਕਵਿਤਾ...ਜੀ ਰਹੀ ਸਾਂ*
*ਜੋ ਕਦੇ ਗ਼ੈਰਹਾਜ਼ਰ ਹੀ ਨਹੀਂ ਸੀ*
*ਉਹ ਕਿਤੇ ਜਾਂਦੀ ਹੀ ਨਹੀਂ*
*ਕਿਉਂਕਿ ਅਸੀਂ ਉਸਦਾ ਫਿਕਰ*
*ਉਸਦਾ ਸਰੋਕਾਰ ਜੁ ਹੁੰਦੇ ਹਾਂ*

ਕਵਿਤਰੀ ਅਨੁਸਾਰ ਜ਼ਿੰਦਗੀ ਦੇ ਵਿਸ਼ਾਲ ਕਲੇਵਰ ਦੀ ਤਸਵੀਰਕਸ਼ੀ ਕਰਦਿਆਂ ਕੈਨਵਸ



ਕਈ ਵਾਰ ਘਟ ਜਾਂਦਾ ਹੈ। ਪੱਥਰਾਂ ਵਰਗੇ ਦਿਲਾਂ ਨੂੰ ਪਿਘਲਾਉਣ ਲਈ ਸਾਲਾਂ ਬੱਧੀ ਧੁਖਣਾ ਪੈਂਦਾ ਹੈ ਅਤੇ ਪੱਲੇ ਫਿਰ ਵੀ ਰਿਸ਼ਤਿਆਂ ਦੇ ਨਿੱਘ ਦੀ ਥਾਂ ਯਖ ਸਰਦੀ ਹੀ ਪੈਂਦੀ ਹੈ। ਨਾਰੀ ਮਨ ਦੀਆਂ ਅਨੇਕਾਂ ਸੂਖਮ ਤਹਿਆਂ ਹਨ। ਜ਼ਿੰਦਗੀ ਵਿਚ ਫਰਜ਼ ਨਿਭਾਉਂਦਿਆਂ ਹੋਇਆਂ, ਉਹ ਅੰਦਰੇ ਅੰਦਰ ਦਰਦ ਨਾਲ ਰਿਸ਼ਤਾ ਪਾਲੀ ਰੱਖਦੀ ਹੈ। ਬੇਤਰਤੀਬੀ ਦੇ ਆਲਮ ਵਿਚ ਵਿਚਰਦੀ ਹੋਈ ਵੀ ਜ਼ਿੰਦਗੀ ਦੀਆਂ ਕੁਝ ਕੁ ਤਰਤੀਬਾਂ ਦੇ ਉੱਤਰ ਦੇਣ ਦੇ ਸਮਰੱਥ ਹੋ ਜਾਂਦੀ ਹੈ:

*ਪਰ ਸੱਚ ਤਾਂ ਇਹ*
*ਜ਼ਿੰਦਗੀ ਦੀ ਕਿਸੇ ਤਰਕੀਬ ਦਾ*
*ਨਹੀਂ ਸੀ ਕੋਈ ਮੋੜਵਾਂ ਉੱਤਰ, ਮੇਰੇ ਕੋਲ*
*ਪਰ ਸਦੀਆਂ ਲੰਬੇ ਵਰ੍ਹਿਆਂ*
*ਤੇ ਜਨਮਾਂ ਡੂੰਘੇ ਪੈਂਡਿਆਂ 'ਚੋਂ...*
*ਸਭ ਦਾ ਨਾ ਸਹੀ*
*ਜ਼ਿੰਦਗੀ ਦੀਆਂ ਕੁਝ ਤਰਕੀਬਾਂ ਦਾ ਉੱਤਰ*
*ਦੇ ਹੀ ਲਿਆ ਹੈ ਮੈਂ*

ਹਵਾ ਵਾਂਗ ਔਰਤ ਦੀ ਹੋਂਦ ਸਾਰੀ ਕਾਇਨਾਤ ਵਿਚ ਰਮੀ ਹੋਈ ਹੈ। ਉਹ ਤਾਂ ਮਰਦ ਲਈ ਸਹਾਰਾ ਬਣਦੀ ਹੈ। ਪਤਾ ਨਹੀਂ ਉਸਨੂੰ ਵੇਲ ਕਿਉਂ ਕਿਹਾ ਜਾਂਦਾ ਹੈ ਜਦੋਂ ਕਿ ਉਹ ਤਾਂ ਧਰਤੀ ਵਾਂਗ ਸਾਰੇ ਰਿਸ਼ਤਿਆਂ ਦੀ ਹੋਂਦ ਲਈ ਰਹਿਤਲ ਹੈ। ਨਦੀ ਵਾਂਗ ਉਹ ਫਰਜ਼ਾਂ ਦੇ ਵਹਾਅ 'ਚ ਲਗਾਤਾਰ ਵਹਿੰਦੀ ਹੈ, ਸੁਪਨੇ ਵਾਂਗ ਸਾਕਾਰ ਹੋਣਾ ਲੋਚਦੀ ਹੈ ਅਤੇ ਬੀਜ ਵਾਂਗੂੰ ਆਪਣੀ ਹੋਂਦ ਦੇ ਕਈ ਨਵੇਂ ਪਾਸਾਰ ਸਿਰਜਦੀ ਹੈ। ਔਰਤ ਇਕ ਮਾਦਾ ਹੈ, ਜੋ ਕਿ ਕਦੇ ਵੀ ਖਤਮ ਨਹੀਂ ਹੁੰਦਾ:

*ਆਰਕਿਡ ਹਾਂ, ਉੱਗ ਪਵਾਂਗੀ*
*ਬਣਕੇ ਖ਼ੂਬਸੂਰਤੀ ਦੀ ਪਰਿਭਾਸ਼ਾ*
*ਰਹਿੰਦ ਖ਼ੂੰਹਦ 'ਚੋਂ ਵੀ*
*ਮੁੱਕੀ ਹਾਂ, ਨਾ ਮੁੱਕਾਂਗੀ*
*ਖਤਮ ਨਹੀਂ ਹੁੰਦਾ ਕਦੇ, ਮਾਦਾ।"*

ਆਪਣੀ ਮਿੱਟੀ ਦੇ ਮੋਹ ਵਿਚ ਭਿੱਜੀ ਕਵਿੱਤਰੀ ਚਮਕਦਾਰ ਸੁਪਨਿਆਂ ਪਿੱਛੇ ਪਰਾਈਆਂ ਧਰਤੀਆਂ 'ਤੇ ਨਹੀਂ ਵਿਚਰਨਾ ਚਾਹੁੰਦੀ। ਉਸਨੂੰ ਡਰ ਹੈ ਕਿ ਉਸਦੇ ਪੱਲੇ ਕਿਤੇ ਉਦਰੇਵਾਂ ਨਾ ਪੈ ਜਾਵੇ। ਐਪਰ ਸਿਤਮ ਦੀ ਗੱਲ ਇਹ ਹੈ ਕਿ ਉਹ ਆਪਣੀ ਹੀ ਧਰਤੀ 'ਤੇ ਵਿਚਰਦੀ ਅਜਨਬੀਅਤ ਦਾ ਸ਼ਿਕਾਰ ਹੁੰਦੀ ਹੈ ਅਤੇ ਉਸਨੂੰ ਰਿਸ਼ਤਿਆਂ ਦੇ ਸਰਦ ਨਿੱਘ ਨੂੰ ਭੋਗਣਾ ਪੈਂਦਾ ਹੈ। ਲੱਖ ਯਤਨ ਕਰਨ 'ਤੇ ਵੀ ਉਹ ਬੇਮੇਚ ਹੋਕੇ ਰਹਿ ਜਾਂਦੀ ਹੈ:

*ਆ ਵੜੇ ਹਨ ਮੇਰੇ ਅੰਦਰ, ਬੇਮੇਚ ਹੋਏ ਰਿਸ਼ਤੇ ਸਾਰੇ ਹੀ*
*ਮੁਨਕਰ ਹਨ ਪਛਾਨਣ ਤੋਂ*
*ਤੇ ਮੈਂ 'ਕੱਲ ਮੁਕੱਲੀ' ਲਿਬਾਸ ਬਦਲ ਬਦਲ ਕੇ ਵੀ*
*ਸਭ ਰਿਸ਼ਤਿਆਂ ਦੇ ਮੇਚ ਆਉਣ ਦੀ ਕੋਸ਼ਿਸ਼ ਵਿਚ*
*ਕਿਸੇ ਦੇ ਵੀ ਮੇਚ ਨਹੀਂ ਆ ਰਹੀ*
*ਕਿਸੇ ਦੇ ਕੀ? ਆਪਣੇ ਆਪ ਨੂੰ, ਬੇਮੇਚ ਹੋ ਗਈ!*

ਨਾਰੀ ਲਾਟੂ ਵਾਂਗ ਫਰਜ਼ਾਂ ਦੀ ਧੁਰੀ 'ਤੇ ਘੁੰਮਦੀ ਹੈ। ਪੂਰੇ ਹੋਸ਼ ਹਵਾਸ ਵਿਚ ਵੀ ਆਪਣੇ ਆਪ ਨੂੰ ਕਤਰਾ ਕਤਰਾ ਕਰਕੇ ਪੀਤੇ ਜਾਣ ਦਿੰਦੀ ਹੈ। ਸਮੁੱਚਾ ਆਪਾ ਘੜੀ ਦੀਆਂ ਸੂਈਆਂ ਵਾਂਗ ਅਰਪਿਤ ਕਰਦੀ ਹੈ, ਫਿਰ ਵੀ ਉਹ ਪੇਪਰ ਨੈਪਕਿਨ ਵਾਂਗ ਵਰਤਕੇ ਸੁੱਟੀ ਜਾਣ ਵਾਲੀ ਵਸਤ ਬਣ ਜਾਂਦੀ ਹੈ। ਸਾਰੀ ਉਮਰ ਰਿਸ਼ਤਿਆਂ ਦੇ ਜਾਲ ਵਿਚ ਉਲਝਕੇ ਰਹਿ ਜਾਂਦੀ ਹੈ। ਰਿਸ਼ਤੇ ਉਸਦੇ ਲਈ ਸ਼ਾਹੂਕਾਰ ਹੋ ਨਿੱਬੜਦੇ ਹਨ ਅਤੇ ਉਹ ਸਾਰੀ ਉਮਰ ਵਿਆਜ ਤਾਰਦੀ ਰਹਿੰਦੀ ਹੈ। ਕਦੇ ਇਹ ਰਿਸ਼ਤੇ ਸ਼ਿਕਾਰੀ ਵਾਂਗ ਛਤਰੀ ਲਾ ਕੇ ਚੋਗ ਸੁੱਟਦੇ ਹਨ ਅਤੇ ਉਹ ਉਮਰ ਭਰ ਚੁਗਦੀ ਰਹਿੰਦੀ ਹੈ:

*ਕਈ ਨਿਕਲਦੇ ਅਜ਼ਲ ਸ਼ਿਕਾਰੀ, ਰਹਿੰਦੇ ਜਾਲ ਖਿਲਾਰੀ*
*ਕੁਤਰ ਕੁਤਰ ਕੇ ਪਰਾਂ ਨੂੰ, ਬੰਨ੍ਹੀ ਰੱਖਦੇ ਹਰ ਉਡਾਰੀ*
*ਫੜਫੜਾਉਂਦੇ ਖੰਭਾਂ ਦੀ*

ਛੋਟੀ ਉਮਰੇ ਜੋ ਰੇਤ ਵਿਚਲੀ ਸਿੱਲ੍ਹ ਘਰੌਂਦਿਆਂ ਨੂੰ ਬਣਾਉਣ ਵਿਚ ਸਹਾਈ ਹੁੰਦੀ ਹੈ ਤਾਂ ਵਧਦੀ ਉਮਰੇ ਰਿਸ਼ਤਿਆਂ ਵਿਚਲੀ ਇਹੀ ਸਿੱਲ੍ਹ ਘਰਾਂ ਨੂੰ ਖਰੇਪੜ ਲਾ ਲਾ ਤੋੜਦੀ ਹੈ। ਰਿਸ਼ਤਿਆਂ ਨੂੰ ਸਾਂਵੇਂ ਪੱਧਰੇ ਹੋ ਕੇ ਜਿਊਣ ਲਈ, ਇਹਨਾਂ ਵਿਚ ਪੈ ਰਹੀਆਂ ਸਿਲਵਟਾਂ ਨੂੰ ਨਜ਼ਰ ਅੰਦਾਜ਼ ਕਰਨਾ ਜ਼ਰੂਰੀ ਹੁੰਦਾ ਹੈ:

*ਰਿਸ਼ਤੇ ਨੂੰ ਜ਼ਿੰਦਗੀ ਦਾ, ਸਿਲਵਟ ਨੂੰ ਜ਼ਿੰਦਗੀ*
*ਉਸਦੀ ਨਿੱਜਤਾ ਅਤੇ ਵਜੂਦ ਦਾ, ਅਟੁੱਟ ਹਿੱਸਾ ਮੰਨਕੇ*
*ਨਜ਼ਰ ਅੰਦਾਜ਼ ਕਰ ਛੱਡਣਾ*
*ਕਦੀ ਕਦੀ ਜ਼ਰੂਰੀ ਹੁੰਦਾ ਹੈ, ਰਿਸ਼ਤਿਆਂ ਦੀ, ਆਪਸੀ ਸਿਹਤ ਵਾਸਤੇ।*

ਅਰਤਿੰਦਰ ਦੀ ਨਾਰੀ-ਦ੍ਰਿਸ਼ਟੀ ਤੋਂ ਨਾਰੀ ਦੀ ਸਥਿਤੀ ਦਾ ਕੋਈ ਪੱਖ ਉਹਲੇ ਨਹੀਂ ਰਹਿੰਦਾ। ਮਰਦ-ਹਉਮੈਂ ਤੋਂ ਉਹ ਭਲੀ-ਭਾਂਤ ਵਾਕਫ਼ ਹੈ, ਜੋ ਕਿ ਅਭਿਮਾਨ ਨਾਲ ਲਬਰੇਜ਼ ਹੁੰਦੇ ਹਨ। ਐਪਰ ਉਹ ਇਹ ਵੀ ਦੱਸਦੀ ਹੈ ਕਿ ਜ਼ਿੰਦਗੀ ਦੀਆਂ ਰਾਹਾਂ ਰੌਸ਼ਨ ਕਰਨ ਵਾਲੇ ਵੀ ਕਈ ਵਾਰ ਮਰਦ ਹੀ ਹੁੰਦੇ ਹਨ, ਜਿਸ ਕਰਕੇ ਉਹ ਮਰਦ-ਜਾਤ ਤੋਂ ਸੁਹਿਰਦਤਾ ਰੁਪੀ ਚਾਨਣ ਦੀ ਮੰਗ ਕਰਦੀ ਹੈ ਤਾਂਕਿ :

*ਮਰਦ ਔਰਤ ਦੀ*
*ਦੋਸਤੀ ਦੀ ਹੋਂਦ ਦੀ ਉਮਰ*
*ਰੌਸ਼ਨੀ ਤੱਕ ਲੰਬੀ ਹੋ ਜਾਵੇ...*

ਅਰਤਿੰਦਰ ਸੰਧੂ ਦੀ ਸੁਰ ਰੋਹ ਭਰੀ ਅਤੇ ਵਿਅੰਗਾਤਮਕ ਹੈ। ਸਤਹ ਤੋਂ ਸਰਲ ਜਾਪਦਾ ਉਸ ਦਾ ਕਾਵਿ ਪ੍ਰਗਟਾਅ ਵਾਸਤਵ ਵਿਚ ਅਤਿ ਸੂਖਮ ਹੈ। ਕਵਿਤਾ ਮੁੱਖ ਰੂਪ ਵਿਚ ਸਮਾਜਕ ਪਰੰਪਰਾਵਾਂ, ਰੀਤੀ ਰਿਵਾਜਾਂ, ਰਿਸ਼ਤਿਆਂ, ਰਾਜਨੀਤੀ ਅਤੇ ਵਰਗ ਸੰਘਰਸ਼ ਦੁਆਲੇ ਘੁੰਮਦੀ ਹੈ। ਪ੍ਰਗੀਤਾਤਮਕ ਸ਼ੈਲੀ ਵਿਚ ਲਿਖੇ ਗੀਤ ਵੀ ਧਿਆਨ ਖਿੱਚਦੇ ਹਨ। ਇਸ ਕਾਵਿ-ਸੰਗ੍ਰਹਿ ਨੂੰ ਵਾਚਦਿਆਂ ਅਰਤਿੰਦਰ ਤੋਂ ਹੋਰ ਵਧੇਰੇ ਪ੍ਰਾਪਤੀਆਂ ਦੀ ਆਸ ਬੱਝਦੀ ਹੈ।❑❑

[ਪੁਸ਼ਵਿੰਦਰ ਕੌਰ]

## ਪਰਵਾਸ ਅਤੇ ਪਰਵਾਸੀ ਪੰਜਾਬੀ ਸਾਹਿਤ [ਸੰਪਾਦਕ:ਹਰਚੰਦ ਸਿੰਘ ਬੇਦੀ]

ਡਾ. ਹਰਚੰਦ ਸਿੰਘ ਬੇਦੀ ਦੁਆਰਾ ਸੰਪਾਦਤ ਪੁਸਤਕ 'ਪਰਵਾਸ ਅਤੇ ਪਰਵਾਸੀ ਪੰਜਾਬੀ ਸਾਹਿਤ' (ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਮੁੱਲ 250 ਰੁਪਏ) ਪਰਵਾਸੀ ਪੰਜਾਬੀ ਸਾਹਿਤ ਉਪਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਸੈਂਟਰ ਆਫ਼ ਇਮੀਗਰੇਂਟ ਸਟੱਡੀਜ਼ ਵੱਲੋਂ ਕਰਵਾਏ ਸੈਮੀਨਾਰ ਦੌਰਾਨ ਪੜ੍ਹੇ ਗਏ ਪੇਪਰਾਂ ਦਾ ਸੰਕਲਨ ਹੈ। ਇਸ ਵਿਚ ਪੰਜਾਬੀ ਦੇ 35 ਨਾਮਵਰ ਆਲੋਚਕਾਂ ਦੇ ਪੇਪਰ ਸ਼ਾਮਲ ਹਨ। ਪੁਸਤਕ ਦੀ ਭੂਮਿਕਾ ਵਿਚ ਡਾ. ਹਰਚੰਦ ਸਿੰਘ ਬੇਦੀ ਨੇ ਪਰਵਾਸ ਦੇ ਇਤਿਹਾਸਕ ਪਿਛੋਕੜ ਦੇ ਵਰਨਣ ਦੇ ਨਾਲ ਨਾਲ ਵੀਹਵੀਂ ਸਦੀ ਦੇ ਪਰਵਾਸੀ ਪੰਜਾਬੀ ਸਾਹਿਤ ਦੇ ਸਮੁੱਚੇ ਬਿੰਬ ਅਤੇ ਚਰਿੱਤਰ ਦੀ ਡੂੰਘੀ ਨੀਝ ਨਾਲ ਨਿਸ਼ਾਨਦੇਹੀ ਕੀਤੀ ਹੈ।

ਸਮੁੱਚੀ ਪੰਜਾਬੀ ਆਲੋਚਨਾ ਬਾਰੇ ਆਮ ਕਰਕੇ ਅਤੇ ਪਰਵਾਸੀ ਸਾਹਿਤ ਉੱਤੇ ਹੋਈ ਆਲੋਚਨਾ ਦੇ ਸੰਬੰਧ ਵਿਚ ਖਾਸ ਤੌਰ 'ਤੇ ਇਕ ਤਰ੍ਹਾਂ ਦੀ ਅਸੰਤੁਸ਼ਟਤਾ ਪ੍ਰਗਟ ਕਰਦਿਆਂ ਉਸਨੇ ਕਿਹਾ ਹੈ ਕਿ ਅਸੀਂ ਬਾਹਰਲੇ ਚਿੰਤਕਾਂ ਨੂੰ ਪੜ੍ਹਿਆ ਅਤੇ ਉਹਨਾਂ ਦੇ ਚਿੰਤਨ-ਸਿਧਾਂਤ ਆਪਣੀ ਆਲੋਚਨਾ ਵਿਚ ਲਏ ਹਨ, ਜਦਕਿ ਲੋੜ ਹੈ ਆਲੋਚਨਾ ਤੋਂ ਅਧਿਐਨ ਵੱਲ ਪਰਤਣ ਦੀ। ਇਝ ਯੂਨੀਵਰਸਿਟੀ ਵੱਲੋਂ ਕਰਵਾਏ ਗਏ ਸੈਮੀਨਾਰ ਨੂੰ ਪਰਖ ਰੂਪ ਵਿਚ ਅਧਿਐਨ ਵੱਲ ਪਰਤਣ ਦਾ ਯਤਨ ਦਰਸਾਉਂਦਿਆਂ ਹੋਇਆਂ ਡਾ. ਬੇਦੀ ਨੇ ਪੰਜਾਬੀਆਂ ਦੇ ਪਰਵਾਸ ਦੇ ਕਾਰਨ, ਪਰਵਾਸ ਦੀ ਪ੍ਰਕਿਰਿਆ, ਪਰਵਾਸੀਆਂ



ਦੀ ਯਥਾਰਥ-ਸਥਿਤੀ ਦੇ ਹਵਾਲੇ ਨਾਲ ਪਰਵਾਸੀ ਸਾਹਿਤ ਦੀ ਗੱਲ ਕੀਤੀ ਹੈ। ਉਸ ਅਨੁਸਾਰ ਜਿੱਥੇ ਪਹਿਲਾਂ ਪਰਵਾਸ ਦਾ ਕਾਰਨ ਪੈਸਾ ਸੀ, ਅੱਜ ਦੇ ਪਰਵਾਸ ਦਾ ਕਾਰਨ ਜੀਵਨ ਦੀ ਅਸੁਰੱਖਿਅਤਾ ਹੈ। ਕਿਸਾਨੀ ਦੀ ਮਾੜੀ ਦਸ਼ਾ, ਵਿਦਿਆ ਦੇ ਨਾਕਸ ਪ੍ਰਬੰਧ ਅਤੇ ਨੌਜਵਾਨਾਂ ਲਈ ਰੁਜ਼ਗਾਰ ਦੀਆਂ ਸੰਭਾਵਨਾਵਾਂ ਦੀ ਅਣਹੋਂਦ ਨੂੰ ਪਰਵਾਸ ਦੇ ਮੁੱਖ ਕਾਰਨ ਗਿਣਾਉਂਦਿਆਂ ਹੋਇਆ ਉਸਨੇ ਇਹ ਵੀ ਕਿਹਾ ਹੈ : "ਪੰਜਾਬ ਦੀ ਸਥਿਤੀ ਇਸ ਵੇਲੇ ਹੜ੍ਹਿਆਏ ਦਰਿਆ ਵਰਗੀ ਹੈ ਜਿਸ ਦਾ ਪਾਣੀ ਖਤਰੇ ਦੇ ਨਿਸ਼ਾਨ ਤੋਂ ਕਿਤੇ ਉੱਪਰ ਵਹਿ ਰਿਹਾ ਹੈ।...ਆਉਣ ਵਾਲੇ ਸਮੇਂ ਵਿਚ ਪੰਜਾਬੀ ਪਾਣੀ ਦੀ ਘਾਟ ਕਰਕੇ ਰਾਜਸਥਾਨ ਵਰਗਾ, ਅਮਨ ਕਾਨੂੰਨ ਕਰਕੇ ਬਿਹਾਰ ਵਰਗਾ, ਅਨਪੜ੍ਹਤਾ ਕਰਕੇ ਯੂ.ਪੀ. ਵਰਗਾ ਅਤੇ ਸਿਹਤ ਸਹੂਲਤਾਂ ਪੱਖੋਂ ਸਭ ਤੋਂ ਪਛੜਿਆ ਸੂਬਾ ਬਣਨ ਜਾ ਰਿਹਾ ਹੈ। ਜ਼ਾਹਰਾ ਤੌਰ 'ਤੇ ਭਾਵੇਂ ਅਸੀਂ ਇਹ ਗੱਲਾਂ ਪ੍ਰਵਾਨ ਨਾ ਕਰੀਏ ਪਰ ਅਜਿਹੀਆਂ ਉਦਾਸ ਅਤੇ ਡਰਾਉਣ ਵਾਲੀਆਂ ਪਰਿਸਥਿਤੀਆਂ ਪਰਵਾਸ ਲਈ ਜ਼ਮੀਨ ਤਿਆਰ ਕਰਦੀਆਂ ਹਨ।"

ਪਰਵਾਸੀ ਮਨੁੱਖ ਦੀ ਹੋਣੀ ਇਹ ਹੈ ਕਿ ਉਹ ਮੂਲ ਦੇਸ਼ ਤੋਂ ਟੁੱਟਦਾ ਹੈ ਅਤੇ ਆਪੇ ਤੋਂ ਵੀ ਟੁੱਟਦਾ ਹੈ। ਉਹ ਸੱਭਿਆਚਾਰਕ ਦਵੰਦ ਦਾ ਸ਼ਿਕਾਰ ਹੁੰਦਾ ਹੈ ਅਤੇ ਔਲਾਦ ਦੇ ਪੱਛਮੀਕਰਨ ਤੋਂ ਦੁਖੀ ਹੈ। ਪਰਵਾਸੀ ਸਾਹਿਤ ਵਿਚ ਇਹਨਾਂ ਹੀ ਸਥਿਤੀਆਂ ਦਾ ਰੂਪਾਂਤਰਣ ਹੋਇਆ ਹੈ। ਪਰਵਾਸੀਆਂ ਦੀ ਪਹਿਲੀ ਪੀੜ੍ਹੀ ਪੈਰਾਂ 'ਤੇ ਖੜ੍ਹਨ ਲਈ ਸੰਘਰਸ਼ ਕਰਦੀ ਰਹੀ ਹੈ। ਉਦਰੇਵੇਂ ਅਤੇ ਭੂ-ਹੇਰਵੇ ਨਾਲ ਜ਼ਖਮੀ ਹੁੰਦੀ ਰਹੀ ਹੈ। ਪੂੰਜੀਵਾਦੀ ਵਰਤਾਰੇ ਕਾਰਨ ਪਰਵਾਸੀਆਂ ਲਈ ਪਰੰਪਰਕ ਨੈਤਿਕ ਮੁੱਲ ਗਤੀਹੀਣ ਹੁੰਦੇ ਹਨ। ਇਸ ਸਭ ਕਾਸੇ ਦਾ ਪ੍ਰਗਟਾਅ ਪਰਵਾਸੀ ਸਾਹਿਤ ਵਿਚ ਹੋਇਆ ਹੈ। ਗਲੋਬਲ ਵਿਕਾਸ ਨੇ 'ਵਤਨ' ਸ਼ਬਦ 'ਚੋਂ ਭਾਵੁਕ ਸੇਕ ਖਤਮ ਕਰ ਦਿੱਤਾ ਹੈ। ਅੱਜ ਪਰਵਾਸ ਪੰਜਾਬੀਆਂ ਲਈ ਰੋਜ਼ੀ ਰੋਟੀ ਪ੍ਰਦਾਨ ਕਰਨ ਵਾਲੀ ਧਰਾਤਲ ਹੈ, ਜਿਸ 'ਤੇ ਪੈਰ ਟਿਕਾਉਣ ਲਈ ਹਰ ਕੋਈ ਜ਼ਾਇਜ਼ ਨਜਾਇਜ਼ ਢੰਗ ਵਰਤਣ ਲਈ ਤਿਆਰ ਹੈ।

ਡਾ. ਪਰਮਜੀਤ ਜੱਜ ਨੇ ਆਪਣੇ ਪਰਚੇ ਵਿਚ ਇਤਿਹਾਸਕ ਅਤੇ ਸਮਾਜਕ ਪ੍ਰਸੰਗ ਵਿਚ ਪੰਜਾਬੀਆਂ ਦੇ ਪਰਵਾਸ ਦਾ ਵੇਰਵਾ ਦਿੱਤਾ ਹੈ। ਇਸ ਤਰ੍ਹਾਂ ਪਰਵਾਸ ਦੇ ਕਾਰਨਾਂ ਤੇ ਪਿਛੋਕੜ ਨੂੰ ਸਮਝਣ ਲਈ ਇਹ ਪਰਚਾ ਬਹੁਤ ਮੁੱਲਵਾਨ ਹੈ। ਡਾ. ਪਰਮਜੀਤ ਸਿੱਧੂ ਨੇ ਪਰਵਾਸੀ ਸਾਹਿਤ ਉੱਤੇ ਸਮੁੱਚੀ ਝਾਤ ਪਾਉਂਦਿਆਂ ਹੋਇਆਂ ਪਰਵਾਸੀ ਸਾਹਿਤਕਾਰਾਂ ਨੂੰ ਚਾਰ ਕੋਟੀਆਂ ਵਿਚ ਵੰਡਿਆ ਹੈ ਅਤੇ ਕਿਹਾ ਹੈ ਕਿ ਇਹਨਾਂ ਦੀ ਪੇਸ਼ਕਾਰੀ ਵੀ ਇਸੇ ਤਰ੍ਹਾਂ ਹੇਰਵੇ, ਉਦਾਸੀ, ਤਾਂਘ, ਉਦਰੇਵੇਂ ਅਤੇ ਗਲੋਬਲ ਸਰੋਕਾਰਾਂ ਨਾਲ ਕਰਮਵਾਰ ਜੁੜੀ ਹੋਈ ਹੈ। ਅਕਾਲ ਅੰਮ੍ਰਿਤ ਕੌਰ ਨੇ ਪੰਜਾਬੀਆਂ ਦੇ ਕੈਨੇਡਾ ਅਤੇ ਹੋਰ ਮੁਲਕਾਂ ਵਿਚ ਪਰਵਾਸ ਨੂੰ ਅੰਕੜਿਆਂ ਦੇ ਰੂਪ ਵਿਚ ਪੇਸ਼ ਕੀਤਾ ਹੈ।

ਪੁਸਤਕ ਵਿਚ ਪਰਵਾਸੀ ਪੰਜਾਬੀ ਸਾਹਿਤ ਦੀਆਂ ਵੱਖ ਵੱਖ ਵਿਧਾਵਾਂ ਦੇ ਅਧਿਐਨ ਤੇ ਮੁੱਲਾਂਕਣ ਨਾਲ ਸੰਬੰਧਤ ਕਈ ਅਹਿਮ ਪਰਚੇ ਸ਼ਾਮਲ ਹਨ। ਪਰਵਾਸੀ ਪੰਜਾਬੀ ਕਵਿਤਾ ਦੇ ਅਧਿਐਨ ਤੇ ਮੁੱਲਾਂਕਣ ਲਈ ਜੋ ਪਰਚੇ ਪੁਸਤਕ ਵਿਚ ਸ਼ਾਮਲ ਹਨ, ਉਹਨਾਂ ਵਿਚ ਇਸ ਕਵਿਤਾ ਦੇ ਸਿਧਾਂਤਕ ਪਰਿਪੇਖ ਨੂੰ ਬਾਖੂਬੀ ਉਭਾਰਿਆ ਗਿਆ ਹੈ। ਪ੍ਰਗਤੀਵਾਦ ਦੇ ਪ੍ਰਭਾਵਾਂ ਅਤੇ ਅਲਗਾਉਵਾਦ ਦੇ ਨਾਲ ਨਾਲ ਪਰਦੇਸਾਂ ਵਿਚਲੀ ਕਵਿਤਾ ਦੇ ਵਿਸ਼ੇਗਤ ਰਚਨਾਤਮਕ ਸਰੋਤਾਂ ਦੀ ਵੀ ਨਿਸ਼ਾਨਦੇਹੀ ਕੀਤੀ ਗਈ ਹੈ। ਇਹਨਾਂ ਪਰਚਿਆਂ ਨੂੰ ਵਾਚਦਿਆਂ ਪਤਾ ਲਗਦਾ ਹੈ ਕਿ ਪਰਵਾਸੀ ਪੰਜਾਬੀ ਕਵੀਆਂ ਨੇ ਪਰਵਾਸੀਆਂ ਵੱਲੋਂ ਅਣਇੱਛਤ ਕਾਰਜ ਕਰਨ ਦੀ ਮਜਬੂਰੀ ਨੂੰ ਦਰਸਾਇਆ ਹੈ ਅਤੇ ਘਰ ਤੇ ਦੇਸ਼ ਦੇ ਮੋਹ ਵਿਚੋਂ ਪੈਦਾ ਹੋਈ ਅੰਤਰਮੁਖਤਾ ਦੀ ਗੱਲ ਕੀਤੀ ਹੈ। ਆਮ ਤੌਰ 'ਤੇ ਕਵੀਆਂ ਨੇ ਪ੍ਰਗਤੀਵਾਦੀ ਪਹੁੰਚ ਨਾਲ ਮਜ਼ਦੂਰ ਪ੍ਰਤੀ ਹਮਦਰਦੀ ਦਾ ਇਜ਼ਹਾਰ ਕੀਤਾ ਹੈ। ਪਿੱਛੇ ਨਾਲ ਮੋਹ ਵਿਚੋਂ ਉਹਨਾਂ ਨੇ ਆਪਣੇ ਮੂਲ ਦੇਸ਼ ਦੀਆਂ ਹਾਲਤਾਂ ਪ੍ਰਤੀ ਲਗਾਉ ਦਾ ਪ੍ਰਗਟਾਵਾ ਕੀਤਾ ਹੈ।

ਪਰਵਾਸੀ ਪੰਜਾਬੀ ਕਹਾਣੀ ਦੇ ਸੰਦਰਭ ਵਿਚ ਕਈ ਪਰਚਿਆਂ ਵਿਚ ਇਸ ਵਿਧਾ ਦੀ ਰਚਨਾ

ਉੱਪਰ ਭਰਵੀਂ ਚਰਚਾ ਕੀਤੀ ਗਈ ਹੈ। ਪਰਵਾਸੀ ਪੰਜਾਬੀ ਕਹਾਣੀ ਵਿਚ ਨਾਰੀ ਲੇਖਕਾਵਾਂ ਦੀ ਭੂਮਿਕਾ, ਔਰਤ ਦੇ ਮਸਲੇ, ਸੱਭਿਆਚਾਰਕ ਦਵੰਦ ਦੀ ਪੇਸ਼ਕਾਰੀ ਦੇ ਵਿਵੇਚਨ ਦੇ ਨਾਲ-ਨਾਲ ਵੀਨਾ ਵਰਮਾ, ਕੈਲਾਸ਼ ਪੁਰੀ ਅਤੇ ਅਮਨਪਾਲ ਸਾਰਾ ਦੇ ਕਹਾਣੀ-ਸੰਸਾਰ ਨਾਲ ਸੰਵਾਦ ਰਚਾਇਆ ਗਿਆ ਹੈ। ਪਰਵਾਸੀ ਪੰਜਾਬੀ ਕਹਾਣੀ ਵਿਚ ਨਾਰੀ ਲੇਖਕਾਵਾਂ ਦੀ ਭੂਮਿਕਾ ਬਾਰੇ ਡਾ. ਧਨਵੰਤ ਕੌਰ ਦੁਆਰਾ ਲਿਖੇ ਪੇਪਰ ਵਿਚ ਪੇਸ਼ ਹੋਏ ਕੁਝ ਸੱਚ ਇਸ ਤਰ੍ਹਾਂ ਹਨ:

– ਔਰਤ ਦੀ ਦੂਜੈਲੀ, ਅਧੀਨਗੀ ਵਾਲੀ ਤੇ ਨਿਰੋਲ ਦੇਹੀ ਪਛਾਣ ਨੂੰ ਨਿਰਮਿਤ ਕੀਤਾ ਜਾ ਰਿਹਾ ਹੈ...ਨਾਰੀ ਦਾ ਗਲਪੀ ਪੈਰਾਡਾਇਮ ਨਾਰੀ ਉਪਰ ਹੋ ਰਹੇ ਮਾਨਸਿਕ ਤਸ਼ੱਦਦ ਦੀ ਅਕੱਥ ਕਥਾ ਸਿਰਜਦਾ ਜਾਪਦਾ ਹੈ।

– ਪੰਜਾਬੀ ਨਾਰੀ ਦਾ ਪਰਵਾਸ, ਪੰਜਾਬੀ ਬੰਦੇ ਦੀਆਂ ਲੋੜਾਂ ਅਤੇ ਲੋਭਾਂ ਦੇ ਤਾਬੇ ਹੈ...ਬਾਹਰਲਾ ਬੰਦਾ ਔਕਾਤ ਤੋਂ ਵੱਧ ਰਿਸ਼ਤਾ ਹਥਿਆਉਣ ਦੇ ਸਮਰੱਥ ਹੁੰਦਾ ਹੈ।

– ਪਰਵਾਸੀ ਪੰਜਾਬੀ ਬੰਦਾ, ਪੰਜਾਬੀ ਪਰਿਵਾਰ ਨੂੰ, ਪੰਜਾਬੀ ਸਭਿਆਚਾਰ ਨੂੰ, ਕਦਰਾਂ-ਕੀਮਤਾਂ ਨੂੰ ਸਾਂਭਣ ਦੀ ਜ਼ਿੰਮੇਵਾਰੀ ਨਾਰੀ ਸਿਰ ਪਾ ਕੇ ਆਪ ਖੁੱਲ੍ਹੇ ਸਮਾਜ ਦੀਆਂ ਖਿੱਚਾਂ ਅਤੇ ਤਲਿਸਮ ਮਾਨਣ ਲਈ ਹੋਰ ਵਿਹਲਾ ਹੋ ਗਿਆ ਹੈ।

ਪਰਵਾਸੀ ਪੰਜਾਬੀ ਨਾਵਲ ਉੱਪਰ 'ਨਾਵਲ ਦੀਆਂ ਸਮੱਸਿਆਵਾਂ', 'ਪਰਵਾਸੀ ਪੰਜਾਬੀ ਨਾਵਲ ਦਾ ਬਿਰਤਾਂਤਕ ਪ੍ਰਵਚਨ', 'ਜਿਨਸੀ ਰਿਸ਼ਤੇ' ਅਤੇ ਸਿਰਜਣਾਤਮਕ ਪ੍ਰਯੋਗਾਂ ਦੇ ਸੰਦਰਭ ਵਿਚ ਪੇਪਰ ਪੇਸ਼ ਕੀਤੇ ਗਏ ਹਨ। ਜਰਨੈਲ ਸਿੰਘ ਸੇਖਾ ਅਤੇ ਕੇਸਰ ਸਿੰਘ ਦੇ ਨਾਵਲਾਂ ਉੱਪਰ ਵਿਸ਼ੇਸ਼ ਫੋਕਸ ਹੈ। ਡਾ. ਰਾਜਿੰਦਰਪਾਲ ਸਿੰਘ ਦੇ ਪੇਪਰ ਵਿਚ ਨਾਵਲ ਦੇ ਬਿਰਤਾਂਤ-ਸ਼ਾਸਤਰ ਅਤੇ ਸਰੋਕਾਰਾਂ ਉੱਪਰ ਵਿਸਤ੍ਰਿਤ ਚਰਚਾ ਕੀਤੀ ਗਈ ਹੈ। ਨਾਟਕ ਦੀ ਸਥਿਤੀ ਅਤੇ ਸੰਭਾਵਨਾਵਾਂ ਉੱਪਰ ਡਾ. ਸਤੀਸ਼ ਵਰਮਾ ਦਾ ਚਿੰਤਨ ਪੇਸ਼ ਹੈ। ਪਰਵਾਸੀ ਪੱਤਰਕਾਰੀ ਖਾਸ ਕਰਕੇ ਕੈਨੇਡਾ ਦੀ ਪੱਤਰਕਾਰੀ ਉੱਪਰ ਡਾ. ਕਮਲੇਸ਼ ਦੁੱਗਲ ਦਾ ਪੇਪਰ ਵਿਸ਼ੇਸ਼ ਧਿਆਨ ਖਿੱਚਦਾ ਹੈ।

ਪਰਵਾਸੀ ਪੰਜਾਬੀ ਸਾਹਿਤ ਨੂੰ ਅਧਿਐਨ ਅਤੇ ਖੋਜ ਦਾ ਵਿਸ਼ਾ ਬਣਾਉਣ ਵਾਲਿਆਂ ਲਈ ਇਹ ਇਕ ਸ੍ਰੋਤ ਪੁਸਤਕ ਬਣਨ ਦੇ ਸਮਰੱਥ ਹੈ । ਇਹ ਪਰਵਾਸ ਅਤੇ ਪਰਵਾਸੀ ਸਾਹਿਤ ਦੇ ਲਗਪਗ ਹਰੇਕ ਪੱਖ ਨੂੰ ਆਪਣੇ ਕਲੇਵਰ ਵਿਚ ਲੈਂਦੀ ਹੈ ਅਤੇ ਡੂੰਘੇਰੇ ਤੇ ਵਿਸ਼ਾਲ ਅਧਿਐਨ ਦਾ ਪ੍ਰਮਾਣ ਹੋ ਨਿਬੜਦੀ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਇਮੀਗਰਾਂਟ ਸਟੱਡੀ ਸੈਂਟਰ ਨੇ ਪਰਵਾਸੀ ਸਾਹਿਤ ਅਧਿਐਨ ਨਾਲ ਸੰਬੰਧਤ ਖੋਜ-ਪੱਤਰ ਪਰਵਾਸੀ ਸਾਹਿਤ ਦੇ ਪਾਠਕਾਂ ਅਤੇ ਖੋਜੀਆਂ ਦੇ ਰੂ-ਬ-ਰੂ ਪੇਸ਼ ਕਰਕੇ ਸ਼ਲਾਘਾਯੋਗ ਕੰਮ ਕੀਤਾ ਹੈ।❑❑

[ਪੁਸ਼ਵਿੰਦਰ ਕੌਰ]

ਪ੍ਰਾਪਤ ਪੁਸਤਕਾਂ

ਨੈਣਾਂ ਦੇ ਮੋਤੀ [ਕਾਵਿ ਸੰਗ੍ਰਹਿ] ਕੇਸਰ ਸਿੰਘ ਨੀਰ

ਪੰਨੇ 336, ਮੁੱਲ 300 ਰੁਪਏ, $ 15, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਅਰਧ ਸ਼ਤਾਬਦੀ [ਕਾਵਿ ਸੰਗ੍ਰਹਿ] ਪ੍ਰੇਮ ਕੁਮਾਰ

ਪੰਨੇ 138, ਮੁੱਲ 150 ਰੁਪਏ, $ 7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਬਿਨ ਉਮਰੇ ਪਲ [ਕਾਵਿ ਸੰਗ੍ਰਹਿ] ਲੋਕ ਨਾਥ

ਪੰਨੇ 100, ਮੁੱਲ 120 ਰੁਪਏ, $ 6, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਬੇਫਜ਼ੂਲ ਕਵਿਤਾ [ਕਾਵਿ ਸੰਗ੍ਰਹਿ] ਅਜਾਇਬ ਸਿੰਘ ਹੁੰਦਲ

ਪੰਨੇ 112, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਤਸਬੀ [ਕਾਵਿ ਸੰਗ੍ਰਹਿ] ਸਿਮਰਤ ਗਗਨ



ਪੰਨੇ 120, ਮੁੱਲ 125 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਮਿੱਟੀ ਦੇ ਮੋਰ [ਕਾਵਿ ਸੰਗ੍ਰਹਿ] ਸ਼ੇਰ ਸਿੰਘ ਕੰਵਲ

ਪੰਨੇ 112, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਤੀਜੀ ਅੱਖ ਦੇ ਨਾਂ [ਕਾਵਿ ਸੰਗ੍ਰਹਿ] ਬਲਜੀਤ ਸਿੰਘ ਰੈਨਾ

ਪੰਨੇ 102, ਮੁੱਲ 100 ਰੁਪਏ, ਆਬਰੂ ਪ੍ਰਕਾਸ਼ਨ, ਜੰਮੂ

ਸੱਚ ਦੇ ਸਨਮੁੱਖ [ਕਾਵਿ ਸੰਗ੍ਰਹਿ] ਸੁਖਦਰਸ਼ਨ ਧਾਲੀਵਾਲ

ਪੰਨੇ 120, ਮੁੱਲ 125 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਕਾਇਆ ਦੇ ਹਰਫ [ਕਾਵਿ ਸੰਗ੍ਰਹਿ] ਮਲਵਿੰਦਰ

ਪੰਨੇ 104, ਮੁੱਲ 110 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਮਗਰ ਤੁਰਦੀਆਂ ਪੈੜਾਂ [ਕਾਵਿ ਸੰਗ੍ਰਹਿ] ਪ੍ਰੀਤਮਾ

ਪੰਨੇ 95, ਮੁੱਲ 150 ਰੁਪਏ, ਬਿਸ਼ਨਚੰਦ ਐਂਡ ਸੰਨਜ਼, ਸ਼ਾਹਦਰਾ, ਦਿੱਲੀ

ਸੁਰਤਿ ਦੀ ਲੋਅ [ਕਾਵਿ ਸੰਗ੍ਰਹਿ] ਪਰਮਵੀਰ ਸਿੰਘ

ਪੰਨੇ 144, ਮੁੱਲ 100 ਰੁਪਏ, ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਤੇ ਹੁਣ ਅਸੀਂ ਫਿਰ ਆਏ ਹਾਂ [ਕਾਵਿ ਸੰਗ੍ਰਹਿ] ਅਲਫਾਜ਼

ਪੰਨੇ 72, ਮੁੱਲ 60 ਰੁਪਏ, ਨੌਜਵਾਨ ਪੰਜਾਬੀ ਸਾਹਿਤ ਸਭਾ, ਪੰਜਾਬ

ਵਿਹੜਿਆਂ ਦੀ ਰੌਣਕ [ਬਾਲ ਕਵਿਤਾਵਾਂ ਤੇ ਗੀਤ] ਪੈਦਲ ਧਿਆਨਪੁਰੀ

ਪੰਨੇ 80, ਮੁੱਲ 80 ਰੁਪਏ, ਅਲਕਾ ਸਾਹਿਤ ਸਦਨ, ਚੌਕ ਮੰਨਾ ਸਿੰਘ, ਅੰਮ੍ਰਿਤਸਰ

ਸਮਾਚਾਰ [ਕਹਾਣੀ ਸੰਗ੍ਰਹਿ] ਸੰਤ ਸਿੰਘ ਸੇਖੋਂ

ਪੰਨੇ 116, ਮੁੱਲ 120 ਰੁਪਏ, $ 6, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਤੀਜਾ ਪਹਿਰ [ਕਹਾਣੀ ਸੰਗ੍ਰਹਿ] ਸੰਤ ਸਿੰਘ ਸੇਖੋਂ

ਪੰਨੇ 92, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪੂਰਾ ਆਦਮੀ [ਕਹਾਣੀ ਸੰਗ੍ਰਹਿ] ਸਾਧੂ ਸਿੰਘ

ਪੰਨੇ 112, ਮੁੱਲ 130 ਰੁਪਏ, $ 7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਹੇਠ ਵਗੇ ਦਰਿਆ [ਕਹਾਣੀ ਸੰਗ੍ਰਹਿ] ਕਰਮ ਸਿੰਘ ਮਾਨ

ਪੰਨੇ 133, ਮੁੱਲ 140 ਰੁਪਏ, $ 8, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਬੀ ਜੀ ਮੁਸਕਰਾ ਪਏ [ਕਹਾਣੀ ਸੰਗ੍ਰਹਿ] ਹਰਪ੍ਰੀਤ ਸਿੰਘ ਸੇਖਾ

ਪੰਨੇ 152, ਮੁੱਲ 150 ਰੁਪਏ, $ 8, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪਰੀਆਂ ਦਾ ਦੇਸ [ਕਹਾਣੀ ਸੰਗ੍ਰਹਿ] ਮੇਜਰ ਮਾਂਗਟ

ਪੰਨੇ 132, ਮੁੱਲ 140 ਰੁਪਏ, $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਚਾਨਣ ਦੇ ਵਣਜਾਰੇ [ਕਹਾਣੀ ਸੰਗ੍ਰਹਿ] ਇਕਬਾਲ ਅਰਪਨ

ਪੰਨੇ 96, ਮੁੱਲ 100 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਦੋ ਰਾਤਾਂ ਦਾ ਫਾਸਲਾ [ਕਹਾਣੀ ਸੰਗ੍ਰਹਿ] ਦੀਪ ਮੋਹਨੀ

ਪੰਨੇ 144, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਡਾਇਮੰਡ ਰਿੰਗ [ਕਹਾਣੀ ਸੰਗ੍ਰਹਿ] ਅਮਨਪਾਲ ਸਾਰਾ

ਪੰਨੇ 103, ਮੁੱਲ 120 ਰੁਪਏ, $ 6, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪਲ ਪਲ ਬਦਲਦਾ ਮੌਸਮ [ਕਹਾਣੀ ਸੰਗ੍ਰਹਿ] ਗੁਰਦਿਆਲ ਦਲਾਲ

ਪੰਨੇ 150, ਮੁੱਲ 140 ਰੁਪਏ, $ 8, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਬੁਲਬੁਲੀਨਾ [ਕਹਾਣੀ ਸੰਗ੍ਰਹਿ] ਅਫਜ਼ਲ ਤੌਸੀਫ਼

ਪੰਨੇ 164, ਮੁੱਲ 150 ਰੁਪਏ, $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਬਰਫ਼ ਵਿਚਲੀ ਹਵਾ [ਕਹਾਣੀ ਸੰਗ੍ਰਹਿ] ਸੰਪਾਦਕ: ਪਾਲੀ ਸਿੰਘ

ਪੰਨੇ 166, ਮੁੱਲ 150 ਰੁਪਏ, $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਲਾਲਾਂ ਦੀ ਜੋੜੀ [ਕਹਾਣੀ ਸੰਗ੍ਰਹਿ] ਇਕਬਾਲ ਅਰਪਨ

ਪੰਨੇ 344, ਮੁੱਲ 350 ਰੁਪਏ, $ 20, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਖ਼ੁਸ਼ਬੂ ਉਦਾਸ ਹੈ [ਕਹਾਣੀ ਸੰਗ੍ਰਹਿ] ਮਹਿੰਦਰ ਰਿਸ਼ਮ

ਪੰਨੇ 143, ਮੁੱਲ 140 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਕੰਧ ਤੇ ਰਿਸ਼ਤਾ [ਕਹਾਣੀ ਸੰਗ੍ਰਹਿ] ਇੰਦਰਜੀਤ ਸਿੱਧੂ

ਪੰਨੇ 96, ਮੁੱਲ 100 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਤਾਵੀ ਦਾ ਟੱਬਰ [ਕਹਾਣੀ ਸੰਗ੍ਰਹਿ] ਸਰਨ ਸਿੰਘ

ਪੰਨੇ 116, ਮੁੱਲ 100 ਰੁਪਏ, ਵੈਨਗਾਰਡ ਔਫ ਡੈਮੋਕਰੇਸੀ, ਜੰਮੂ

ਪੱਤੇ ਤੇ ਪੱਤਝੜ [ਕਹਾਣੀ ਸੰਗ੍ਰਹਿ] ਰਤਨ ਸਿੰਘ ਕੰਵਲ

ਪੰਨੇ 103, ਮੁੱਲ 100 ਰੁਪਏ, ਅਲਕਾ ਸਾਹਿਤ ਸਦਨ, ਚੌਕ ਮੰਨਾ ਸਿੰਘ, ਅੰਮ੍ਰਿਤਸਰ

ਤਰਕਾਲਾਂ [ਨਾਵਲ] ਪਰਮਜੀਤ ਸਿੰਘ ਜੱਜ

ਪੰਨੇ 128, ਮੁੱਲ 150 ਰੁਪਏ, ਕੁਕਨੂਸ ਪ੍ਰਕਾਸ਼ਨ, ਜਲੰਧਰ

ਪੇਸ਼ੀ [ਨਾਵਲ] ਨਦੀਮ ਪਰਮਾਰ

ਪੰਨੇ 279, ਮੁੱਲ 250 ਰੁਪਏ, $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਰਾਗ ਇਸ਼ਕ [ਨਾਵਲ] ਸ਼ਾਹ ਚਮਨ

ਪੰਨੇ 288, ਮੁੱਲ 250 ਰੁਪਏ, $ 15, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਬੇਗਾਨੇ ਪਿੰਡ ਦੀ ਜੂਹ [ਚਾਰ ਨਾਵਲਿਟ] ਬਲਬੀਰ ਪਰਵਾਨਾ

ਪੰਨੇ 112, ਮੁੱਲ 120 ਰੁਪਏ, $ 6, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਜ਼ਿੰਦਗੀ ਦੀ ਲੋਅ [ਨਾਵਲ] ਪਿਆਰਾ ਸਿੰਘ ਟਾਂਡਾ

ਪੰਨੇ 124, ਮੁੱਲ 140 ਰੁਪਏ, ਐੱਚ. ਕੇ. ਪ੍ਰਕਾਸ਼ਨ, ਗੀਤਾ ਕਾਲੋਨੀ, ਦਿੱਲੀ

ਕਾਸ਼ [ਨਾਵਲ] ਕੁਲਦੀਪ ਸਿੰਘ ਬੇਦੀ

ਪੰਨੇ 144, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34, ਚੰਡੀਗੜ੍ਹ

ਬੌਰਡਰ ਬੌਰਡਰ [ਨਾਟਕ] ਸ਼ਾਹਿਦ ਨਦੀਮ, ਅਨੁਵਾਦ : ਅਰਵਿੰਦਰ ਕੌਰ ਧਾਲੀਵਾਲ

ਪੰਨੇ 118, ਮੁੱਲ 120 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਦੁੱਖ ਦਰਿਆ [ਨਾਟਕ] ਸ਼ਾਹਿਦ ਨਦੀਮ,ਅਨੁਵਾਦ : ਅਰਵਿੰਦਰ ਕੌਰ ਧਾਲੀਵਾਲ

ਪੰਨੇ 112, ਮੁੱਲ 120 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਛਾਂ ਵਿਹੂਣੇ [ਨਾਟਕ] ਦੇਵਿੰਦਰ ਦਮਨ

ਪੰਨੇ 71, ਮੁੱਲ 80 ਰੁਪਏ, ਪੇਪਰਬੈਕ 50 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਛਿਪਣ ਤੋਂ ਪਹਿਲਾਂ [ਨਾਟਕ] ਦੇਵਿੰਦਰ ਦਮਨ

ਪੰਨੇ 63, ਮੁੱਲ 75 ਰੁਪਏ, ਪੇਪਰਬੈਕ 50 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਕੁਕੜੂ-ਘੜੂੰ [ਬਾਲ ਨਾਟਕ] ਸਿਮਰਨ ਕਲੇਰ

ਪੰਨੇ 32, ਮੁੱਲ 30 ਰੁਪਏ, ਲੇਖਕ, 1659, ਫੇਜ਼ 10, ਮੁਹਾਲੀ

ਸਿਮਰਤੀਆਂ ਦੇ ਦੇਸ਼ [ਗ਼ੈਰ ਰਵਾਇਤੀ ਸਫ਼ਰਨਾਮਾ] ਰਵਿੰਦਰ ਰਵੀ

ਪੰਨੇ 248, ਮੁੱਲ 250 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ

ਦਫਤਰ ਵਿਚ ਬੂੰਡ [ਵਿਅੰਗ] ਕੇ. ਐੱਲ. ਗਰਗ

ਪੰਨੇ 128, ਮੁੱਲ 140 ਰੁਪਏ, $ 7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਇਕ ਗਧੇ ਦੀ ਤਲਾਸ਼ [ਵਿਅੰਗ] ਬਿਪਨ ਗੋਇਲ

ਪੰਨੇ 112, ਮੁੱਲ 120 ਰੁਪਏ, $ 7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸਰਦਾਰ ਸੋਭਾ ਸਿੰਘ ਸਿਮਰਤੀ ਗ੍ਰੰਥ, ਸੰਪਾਦਕ : ਪ੍ਰਦੁਮਨ ਸਿੰਘ ਬੇਦੀ, ਗੁਰਭਜਨ ਗਿੱਲ

ਪੰਨੇ 320, ਮੁੱਲ 400 ਰੁਪਏ, ਜਸਵੰਤ ਪ੍ਰਿੰਟਰਜ਼, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ

ਈਸ਼ਵਰ ਚਿੱਤਰਕਾਰ ਸਿਮਰਤੀ ਗ੍ਰੰਥ, ਸੰਪਾਦਕ : ਪ੍ਰਦੁਮਨ ਸਿੰਘ ਬੇਦੀ



ਪੰਨੇ 336, ਮੁੱਲ 400 ਰੁਪਏ, ਜਸਵੰਤ ਪ੍ਰਿੰਟਰਜ਼, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ

ਚਿੱਠੀਏ ਮਲਕ ਦੀਏ [ਚਿੱਠੀਆਂ ਅਮੀਨ ਮਲਿਕ ਦੀਆਂ, ਫ਼ਾਰਸੀ ਲਿਪੀ ਵਿਚ] ਜੋੜਨਹਾਰ : ਹਕੀਮ ਮੁਹੰਮਦ ਅਰਸ਼ਦ ਸ਼ਹਿਜ਼ਾਦ

ਪੰਨੇ 303, ਮੁੱਲ 300 ਰੁਪਏ, ਅਦਾਰਾ ਪੰਜਾਬੀ ਜ਼ੁਬਾਨ ਤੇ ਸਕਾਫਤ, ਲਾਹੌਰ, ਪਾਕਿਸਤਾਨ

ਸਿਆਣੇ ਕਹਿੰਦੇ ਨੇ [ਅਖਾਉਤਾਂ, ਫ਼ਾਰਸੀ ਲਿੱਪੀ ਵਿਚ] ਡਾ. ਸ਼ਹਿਬਾਜ਼ ਮਲਿਕ

ਪੰਨੇ 144, ਮੁੱਲ 100 ਰੁਪਏ, ਪਾਕਿਸਤਾਨੀ ਪੰਜਾਬੀ ਫਿਕਰੀ ਸਾਂਝ, ਲਾਹੌਰ, ਪਾਕਿਸਤਾਨ

ਛਾਤੀ ਅੰਦਰਲੇ ਥੇਹ [ਸਵੈ ਜੀਵਨੀ] ਗੁਰਦਿਆਲ ਦਲਾਲ

ਪੰਨੇ 120, ਮੁੱਲ 120 ਰੁਪਏ, $ 7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਮੀਰਾ [ਰੇਖਾ ਚਿਤਰ] ਪਾਲ ਕੌਰ

ਪੰਨੇ 102, ਮੁੱਲ 120 ਰੁਪਏ, $ 7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਮੈਡੀਟੇਸ਼ਨ : ਧਿਆਨ [ਵਾਰਤਕ] ਡਾ. ਅਜਾਇਬ ਸਿੰਘ

ਪੰਨੇ 108, ਮੁੱਲ 120 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸ਼ਹੀਦ ਭਗਤ ਸਿੰਘ ਵਿਚਾਰਧਾਰਾ [ਵਾਰਤਕ] ਬਲਬੀਰ ਪਰਵਾਨਾ

ਪੰਨੇ 110, ਮੁੱਲ 100 ਰੁਪਏ, ਪੇਪਰਬੈਕ 60 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਰੰਗਕਰਮੀ ਕੀ ਅੱਖ [ਥੀਏਟਰ ਬਾਰੇ ਲੇਖ] ਕੇਵਲ ਧਾਲੀਵਾਲ

ਪੰਨੇ 104, ਮੁੱਲ 110 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਤਰਨ ਤਾਰਨ : ਬਹੁਪੱਖੀ ਸਰਵੇਖਣ [ਵਾਰਤਕ] ਐੱਚ. ਐੱਸ. ਚੋਪੜਾ

ਪੰਨੇ 111, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਇਸਲਾਮੀ ਚਿੰਤਨ ਅਤੇ ਪੰਜਾਬੀ ਸੂਫੀ ਕਵਿਤਾ [ਆਲੋਚਨਾ] ਡਾ. ਅਨਵਰ ਚਿਰਾਗ਼

ਪੰਨੇ 232, ਮੁੱਲ 225 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸਮਕਾਲੀ ਪੰਜਾਬੀ ਬਿਰਤਾਂਤ [ਆਲੋਚਨਾ] ਜਗਬੀਰ ਸਿੰਘ

ਪੰਨੇ 134, ਮੁੱਲ 150 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ

ਗੁਰੂ ਗ੍ਰੰਥ : ਸੰਪਾਦਨ ਦਾ ਪਿਛੋਕੜ [ਆਲੋਚਨਾ] ਡਾ. ਧਰਮ ਸਿੰਘ

ਪੰਨੇ 119, ਮੁੱਲ 125 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਮੱਧਕਾਲੀਨ ਪੰਜਾਬੀ ਕਾਵਿ-ਸਮੀਖਿਆ [ਆਲੋਚਨਾ] ਸਰਬਜੀਤ ਸਿੰਘ ਮਾਨ

ਪੰਨੇ 96, ਮੁੱਲ 100 ਰੁਪਏ, ਅਲਕਾ ਸਾਹਿਤ ਸਦਨ, ਚੌਕ ਮੰਨਾ ਸਿੰਘ, ਅੰਮ੍ਰਿਤਸਰ

ਪਰਵਾਸੀ ਪੰਜਾਬੀ ਸਾਹਿਤ : ਪੁਨਰ ਸੰਵਾਦ [ਆਲੋਚਨਾ] ਜਗਦੀਪ ਸਿੰਘ

ਪੰਨੇ 160, ਮੁੱਲ 160 ਰੁਪਏ, ਅਲਕਾ ਸਾਹਿਤ ਸਦਨ, ਚੌਕ ਮੰਨਾ ਸਿੰਘ, ਅੰਮ੍ਰਿਤਸਰ

ਪਰਵਾਸੀ ਪੰਜਾਬੀ ਕਾਵਿ ਨਾਟ [ਆਲੋਚਨਾ] ਅਰਵਿੰਦਰ ਕੌਰ ਧਾਲੀਵਾਲ

ਪੰਨੇ 160, ਮੁੱਲ 175 ਰੁਪਏ, ਅਲਕਾ ਸਾਹਿਤ ਸਦਨ, ਚੌਕ ਮੰਨਾ ਸਿੰਘ, ਅੰਮ੍ਰਿਤਸਰ

ਰਮੇਸ਼ ਕੁਮਾਰ ਦੀ ਕਾਵਿ-ਸੰਵੇਦਨਾ [ਆਲੋਚਨਾ] ਸੰਪਾਦਕ : ਅਮਰਜੀਤ ਸਿੰਘ ਕਾਂਗ, ਰਜਿੰਦਰ ਸਿੰਘ ਭੱਟੀ

ਪੰਨੇ 128, ਮੁੱਲ 130 ਰੁਪਏ, $ 7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪੰਜਾਬੀ ਕਹਾਣੀ : ਨਵੇਂ ਪ੍ਰਤੀਮਾਨ [ਆਲੋਚਨਾ] ਬਲਵੰਤ ਸਿੰਘ ਸੰਧੂ

ਪੰਨੇ 160, ਮੁੱਲ 170 ਰੁਪਏ, $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

Dialectical Dive [Articles] Ed: Janmit Singh, Tracy Kohli

pp196, Price 595, $20, Chetna Parkashan, Punjabi Bhawan, Ludhiana

---

*ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।*

*ਸੰਪਾਦਕ :* ***ਰਘਬੀਰ ਸਿੰਘ*** *ਪ੍ਰਕਾਸ਼ਨ ਮਿਤੀ : 1 ਅਕਤੂਬਰ, 2006*

ਸਿਰਜਣਾ 141 ਦੇ ਅੰਕ ਵਿਚ ਡਾ. ਜਸਬੀਰ ਸਿੰਘ ਆਹਲੂਵਾਲੀਆ ਦੀ ਕਵਿਤਾ ਬਹੁਤ ਹੀ ਪ੍ਰਭਾਵਸ਼ਾਲੀ ਤੇ ਨਵੀਂ ਨੁਹਾਰ ਵਾਲੀ ਸੀ।'ਕੁੰਭੀ ਨਰਕ ਵਿਚ ਕੁਝ ਦਿਨ' ਵਰਿਆਮ ਸਿੰਘ ਸੰਧੂ ਦੀ ਇਕ ਬਹੁਤ ਹੀ ਉੱਤਮ ਰਚਨਾ ਹੈ। ਜਿੱਥੇ ਇਸ ਵਿਚ ਨਕਸਲੀ ਦੌਰ ਨਾਲ ਜੁੜੇ ਕਾਲੇ ਦਿਨਾਂ ਦੀ ਪ੍ਰਮਾਣਿਕ ਇਤਿਹਾਸਕਾਰੀ ਕੀਤੀ ਗਈ ਹੈ, ਉੱਥੇ ਜੇਲ੍ਹ-ਜੀਵਨ ਵਿਚ ਹੁੰਦੇ ਅੱਤਿਆਚਾਰ, ਤਸ਼ੱਦਦ ਅਤੇ ਗ਼ੈਰ-ਮਨੁੱਖੀ ਵਤੀਰੇ ਨੂੰ ਵੀ ਵਰਿਆਮ ਨੇ ਚੰਗੀ ਤਰ੍ਹਾਂ ਨੰਗਿਆਂ ਕੀਤਾ ਹੈ। ਉਸਦੀ ਵਾਰਤਕ ਬੜੀ ਸ਼ਕਤੀਸ਼ਾਲੀ, ਦਿਲਚਸਪ ਅਤੇ ਪ੍ਰਭਾਵਸ਼ਾਲੀ ਹੈ। ਕਹਾਣੀ ਲਿਖਣ ਦਾ ਤਾਂ ਉਹ ਸ਼ਾਹਸਵਾਰ ਹੈ ਹੀ, ਪਰ ਇਹ ਹੱਡ-ਬੀਤੀ ਲਿਖਕੇ ਉਸਨੇ ਸਵੈ-ਜੀਵਨੀ ਲਿਖਣ ਵਾਲਿਆਂ ਦਾ ਮਾਰਗ ਦਰਸ਼ਨ ਕੀਤਾ ਹੈ। ਇਸ ਵਿਚ ਗਲਪ ਵਾਲੇ ਕਹਾਣੀ-ਰਸ ਅਤੇ ਵਾਰਤਕ ਵਾਲੇ ਤਰਕ ਦੇ ਕਲਾਮਈ ਸੁਮੇਲ ਦੇ ਦਰਸ਼ਨ ਹੁੰਦੇ ਹਨ। ਰੀਵੀਊ ਵਾਲਾ ਕਾਲਮ ਹਮੇਸ਼ਾਂ ਵਾਂਗ ਜਾਣਕਾਰੀ ਭਰਪੂਰ ਅਤੇ ਗੁਣਕਾਰੀ ਹੈ।

ਰਵਿੰਦਰ ਰਵੀ [ਟੈਰੇਸ, ਬੀ. ਸੀ., ਕੈਨੇਡਾ]

ਸਿਰਜਣਾ 141 ਦੀ ਬਾਹਰੀ ਦਿੱਖ ਦੇਵ ਦੀ ਪੇਂਟਿੰਗ ਦੇ ਏਸ ਵਾਰ ਗੂੜ੍ਹੀ ਹੋਣ ਕਰਕੇ ਬੇਹੱਦ ਦਿਲਖਿੱਚਵੀਂ ਲੱਗਦੀ ਹੈ। ਭਾਵੇਂ ਮੁੱਖ ਕਵਰ ਵਾਲੀ ਇਹ ਤਸਵੀਰ ਅਮੂਰਤ ਚਿੱਤਰਕਾਰੀ ਦੀ ਵੰਨਗੀ ਅਧੀਨ ਆਉਂਦੀ ਹੈ ਪਰ ਇਸ ਵਾਰੀ ਕੁਝ ਜ਼ਿਆਦਾ ਸੁੰਦਰ ਅਤੇ ਸੁਝਾਊ ਜਾਪੀ ਹੈ। ਤੁਹਾਡੇ ਵੱਲੋਂ ਸਿਰਜਣਾ 141 ਵਿਚ ਕੀਤੀ ਰੀਵਿਊ ਤੋਂ ਪ੍ਰਭਾਵਤ ਹੋ ਕੇ ਮੈਂ ਬਲਦੇਵ ਸਿੰਘ ਗਰੇਵਾਲ ਦਾ ਨਾਵਲ-'ਪਰਿਕਰਮਾ' ਉਚੇਚੇ ਤੌਰ 'ਤੇ ਪੜ੍ਹਿਆ ਹੈ ਜਿਹੜਾ ਵਿਸ਼ੇ ਅਤੇ ਪੇਸ਼ਕਾਰੀ ਪੱਖੋਂ ਸੱਚਮੁੱਚ ਬਹੁਤ ਰੌਚਿਕ ਲੱਗਿਆ ਹੈ। ਭਾਵੇਂ ਇਹ ਅਸਲ ਨਾਵਲ ਦੀ Abrigded ਕਾਪੀ ਵੀ ਜਾਪਦਾ ਹੈ। ਗਲਪੀ ਯਥਾਰਥ ਦੇ ਅੰਦਰੂਨੀ ਫੈਲਾਓ ਕਾਰਨ ਇਹ ਇਕ ਵੱਡੀ ਕਹਾਣੀ ਜਾਂ ਨਾਵਲੈੱਟ ਨਾ ਰਹਿ ਕੇ ਕੇਵਲ ਸੱਤਰ ਸਫ਼ਿਆਂ ਵਿਚ ਵੀ ਮੁਕੰਮਲ ਨਾਵਲ ਬਣ ਗਿਆ ਹੈ। ਵਰਿਆਮ ਸਿੰਘ ਸੰਧੂ ਦੀ ਹੱਡਬੀਤੀ-ਕੁੰਭੀ ਨਰਕ ਵਿਚ ਢਾਈ ਦਿਨ-ਰੌਂਗਟੇ ਖੜ੍ਹੇ ਕਰਨ ਵਾਲੀ ਦਿਲਚਸਪ ਵਿਥਿਆ ਹੈ। ਇੰਟੈਰੋਗੇਸ਼ਨ ਸੈਂਟਰ ਵਿਚ ਹੁੰਦੇ ਅਣਮਨੁੱਖੀ ਅਤਿਆਚਾਰ ਦੀ ਹੂ-ਬ-ਹੂ ਤਸਵੀਰ ਹੀ ਸਾਡੇ ਸਮਰੱਥ ਕਥਾਕਾਰ ਨੇ ਨਹੀਂ ਖਿੱਚੀ ਸਗੋਂ Humour and Pathos ਦੇ ਸੁਮੇਲ ਰਾਹੀਂ ਬੜਾ ਕੁਝ ਸੁਝਾਇਆ ਹੈ। ਮੁਲਜ਼ਮਾਂ ਨੂੰ ਇੰਟੈਰੋਗੇਟ ਕਰਨ ਵੇਲੇ ਸਾਡੀ ਵਹਿਸ਼ੀ ਪੁਲਸ ਸਰੀਰਕ ਤਸ਼ੱਦਦ ਤਾਂ ਕਰਦੀ ਹੀ ਹੈ, ਇਖ਼ਲਾਕ ਪੱਖੋਂ ਵੀ ਬੇਅੰਤ ਘਟੀਆ ਸਲੂਕ ਦੀ ਘਿਨਾਉਣੀ ਮਿਸਾਲ ਵੀ ਬਣਦੀ ਹੈ। ਗੰਜੇ ਥਾਣੇਦਾਰ ਦਾ ਪਾਤਰ ਕਿੰਨਾ ਸਜੀਵ, ਰੰਗਦਾਰ ਅਤੇ ਅਸਲੀ ਹੈ। ਲੇਖਕ ਦਾ ਇਹ ਨਿੱਜੀ ਅਨੁਭਵ ਉਸ ਲਈ ਮਾਨਵੀਂ ਹਿੱਤਾਂ ਲਈ ਕੀਤੀ ਬੇਮਿਸਾਲ ਕੁਰਬਾਨੀ ਦਾ ਵੀ ਸੂਚਕ ਹੈ। ਮਦਨ ਵੀਰਾ ਦੀ ਕਵਿਤਾ 'ਬੁੱਤ' ਅਤੇ ਦਰਸ਼ਨ ਬੁੱਟਰ ਦੀਆਂ 'ਪ੍ਰਸ਼ਨ ਕਵਿਤਾਵਾਂ' ਵੀ ਪ੍ਰਭਾਵਤ ਕਰਦੀਆਂ ਹਨ। 'ਬੁੱਤ' ਇਕ ਆਮ ਆਦਮੀ ਜਾਂ ਮਜ਼ਦੂਰ ਦੀ ਲਾਚਾਰੀ ਨੂੰ ਬਿਆਨ ਹੀ ਨਹੀਂ ਕਰਦੀ, ਉਸਦੇ ਗੂੰਗੇ ਬਹਿਰੇ ਰਹਿਣ ਦਾ ਰੁਦਨ ਵੀ ਮਨਾਉਂਦੀ ਹੈ। ਇਸਦੀ ਸਰੋਦੀ ਸੰਚਾਰ ਸ਼ਕਤੀ ਇਸਨੂੰ ਮੋਹਨ ਸਿੰਘ ਕਾਵਿ ਵਾਂਗ ਜਨ ਸਧਾਰਨ ਦੇ ਨੇੜੇ ਵੀ ਲਿਆਉਂਦੀ ਹੈ। ਦਰਸ਼ਨ ਬੁੱਟਰ ਦੀਆਂ ਫਸਲਫੇ ਵਿਚ ਗੁੰਨ੍ਹੀਆਂ ਨਿੱਕੀਆਂ ਕਾਵਿ ਟੁਕੜੀਆਂ ਸੂਖਮਭਾਵੀ ਤਸਵੀਰਾਂ ਵਰਗੀਆਂ ਹਨ। ਪੰਜਾਬੀ ਵਿਚ ਇੰਝ ਪ੍ਰਸ਼ਨ ਉਠਾਉਂਦੀਆਂ ਸੰਖੇਪ ਕਵਿਤਾਵਾਂ ਮੈਂ ਪਹਿਲੀ ਵਾਰ ਪੜ੍ਹੀਆਂ ਹਨ।

[ਅਵਤਾਰ ਸਿੰਘ ਬਿਲਿੰਗ, ਸੇਹ, ਜ਼ਿਲ੍ਹਾ ਲੁਧਿਆਣਾ]

ਸਿਰਜਣਾ-141 ਵਿਚ ਵਿਚਾਰ ਵਟਾਂਦਰਾ ਦੇ ਕਾਲਮ ਹੇਠ 'ਸਿਰਜਣਾ' ਦੇ ਪਿਛਲੇਰੇ ਅੰਕ ਵਿਚ ਛਪੇ ਜਗਜੀਤ ਬਰਾੜ ਹੁਰਾਂ ਦੇ 'ਸ਼ਬਦਾਂ ਦੀ ਲਿਸ਼ਕੋਰ' ਨਾਮੀਂ ਲੇਖ ਦੇ ਪ੍ਰਤੀਕਰਮ ਵਜੋਂ ਸਤਿੰਦਰ ਪਾਲ ਸਿੰਘ ਮੁਕਤਸਰ ਅਤੇ ਦਰਸ਼ਨ ਧੀਰ ਯੂ. ਕੇ. ਦੇ ਖਤ ਛਪੇ ਹਨ ਜੋ ਪੰਜਾਬੀ ਭਾਸ਼ਾ ਦੇ ਪ੍ਰਸੰਗ ਵਿਚ ਇਕ ਵਧੀਆ ਤੇ ਲੋੜੀਂਦੇ ਸੰਵਾਦ ਦੀ ਸ਼ੁਰੂਆਤ ਕਰ ਰਹੇ ਹਨ। ਦੋਵਾਂ ਟਿੱਪਣੀਕਾਰਾਂ ਨੇ ਦਿਲਚਸਪ ਨੁਕਤੇ ਛੇੜੇ ਹਨ। ਧੀਰ ਨੇ ਆਪਣੇ ਖਤ ਦੇ ਸ਼ੁਰੂ ਵਿਚ ਦੂਸਰੇ ਪਹਿਰੇ ਦੇ ਅੰਤ 'ਤੇ ਲਿਖਿਆ ਹੈ, "ਅੱਧਕ ਬਾਰੇ ਤਾਂ ਇਕ ਤਰ੍ਹਾਂ ਆਤੰਕ ਹੀ ਫੈਲਿਆ ਹੋਇਆ ਹੈ। ਇਥੋਂ ਤਕ ਕਿ ਕਈ ਸੱਜਣ 'ਇਕ' ਅਤੇ 'ਦਿਸ' ਉੱਪਰ ਵੀ ਅੱਧਕ ਠੋਕੀ ਜਾ ਰਹੇ ਹਨ।"

ਮੇਰੀ ਜਾਚੇ ਕਿਸੇ ਵੀ ਸ਼ਬਦ ਵਿਚ ਕਿਸੇ ਅੱਖਰ ਉੱਪਰ ਅੱਧਕ ਪਾਉਣ ਦੇ ਸੰਬੰਧ ਵਿਚ ਲਿਖਣ ਤੋਂ ਪਹਿਲਾਂ ਸ਼ਬਦ ਉਚਾਰ ਕੇ ਵੇਖੋ ਕਿ ਕਿਸੇ ਜਗਹ ਦਬਾਅ ਪਾਉਣਾ ਪੈਂਦਾ ਹੈ ਬੋਲਣ ਵੇਲੇ ਜਾਂ ਨਹੀਂ। ਤੇ ਦੂਸਰੀ ਗੱਲ ਕਿ ਜੇਕਰ ਅੱਧਕ ਪਾਉਣ ਜਾਂ ਨਾ ਪਾਉਣ ਨਾਲ ਸ਼ਬਦ ਦੇ ਅਰਥ ਵਿਚ ਕੋਈ ਫ਼ਰਕ ਨਾ ਪੈਂਦਾ ਹੋਵੇ ਤਾਂ ਉਹ ਸ਼ਬਦ ਦੋਵੇਂ ਤਰ੍ਹਾਂ (ਅੱਧਕ ਪਾ ਕੇ ਜਾਂ ਅੱਧਕ ਤੋਂ ਬਿਨਾਂ) ਲਿਖਿਆ ਜਾਣਾ ਦਰੁਸਤ ਹੈ।

ਉਪਰੋਕਤ ਦੋਵੇਂ ਸ਼ਬਦ ਜੋ ਧੀਰ ਸਾਹਿਬ ਨੇ ਆਤੰਕਵਾਦ ਦੇ ਦੌਰ ਤੋਂ ਪ੍ਰਭਾਵਤ ਗਰਦਾਨੇ ਹਨ ਦੋਵੇਂ ਮੇਰੀ ਜਾਚੇ ਅਜਿਹੇ ਸ਼ਬਦ ਹਨ ਜਿਹਨਾਂ ਦੇ ਸੰਬੰਧ ਵਿਚ ਕਿਹਾ ਜਾ ਸਕਦਾ ਹੈ ਕਿ ਅੱਧਕ ਵਰਤਣ ਜਾਂ ਨਾ ਵਰਤਣ ਨਾਲ ਇਹਨਾਂ ਦੇ ਮਤਲਬ ਵਿਚ ਕੋਈ ਅੰਤਰ ਨਹੀਂ ਆਉਂਦਾ। ਇਸ ਕਰਕੇ ਇਹ ਵਿਅਕਤੀਗਤ ਚੋਣ ਹੈ ਕਿ ਤੁਸੀਂ ਕਿਸ ਤਰ੍ਹਾਂ ਉਚਾਰਦੇ ਅਤੇ ਲਿਖਦੇ ਹੋ। ਮੈਂ ਖੁਦ ਮਹਿਸੂਸ ਕਰਦਾ ਹਾਂ ਕਿ ਜਿਵੇਂ ਮੈਂ ਆਪ ਬੋਲਦਾ ਹਾਂ ਅਤੇ ਜਿਹੋ ਜਿਹਾ ਮੈਨੂੰ ਦੂਜਿਆਂ ਦਾ ਬੋਲਿਆ ਸੁਣਾਈ ਦਿੰਦਾ ਹੈ ਉਸ ਅਨੁਸਾਰ ਇਕ ਕਹਿਣ ਵੇਲੇ 'ਏ' ਨੂੰ ਸਿਹਾਰੀ ਲਾਉਣ ਤੋਂ ਬਾਅਦ ਆਵਾਜ਼ ਵਿਚ ਦਬਾਅ ਪੈਂਦਾ ਹੈ ਤੇ ਉੱਥੇ ਅੱਧਕ ਪਾਉਣਾ ਬਣਦਾ ਹੈ, ਤੇ ਮੈਂ ਹਮੇਸ਼ਾਂ ਪਾਉਂਦਾ ਹਾਂ। ਜੇ ਇੱਕ ਕਹਿਣ ਨਾਲ ਤਸੱਲੀ ਨਹੀਂ ਹੁੰਦੀ ਤਾਂ 'ਇੱਕੀ' (21) ਕਹਿ ਕੇ ਦੇਖਿਆ ਜਾ ਸਕਦਾ ਹੈ।

ਖੈਰ, ਜੇਕਰ ਕੋਈ ਲੇਖਕ (ਜਿਨ੍ਹਾਂ ਵਿਚ 'ਸਿਰਜਣਾ' ਵੀ ਸ਼ਾਮਿਲ ਹੈ) 'ਇੱਕ' ਲਿਖਣ ਵੇਲੇ ਅੱਧਕ ਦਾ ਪ੍ਰਯੋਗ ਨਹੀਂ ਕਰਦਾ ਤਾਂ ਮੇਰੇ ਲਈ ਅੱਤਵਾਦੀ ਨਹੀਂ ਬਣ ਜਾਂਦਾ। ਅਗਾਂਹ ਚੱਲ ਕੇ ਧੀਰ ਸਾਹਿਬ ਨੇ ਲਿਖਿਆ ਹੈ ਕਿ ਜਗਜੀਤ ਬਰਾੜ ਹੁਰੀਂ ਲਿਖਿਆ ਹੈ, "ਫਿਰ ਵੀ ਲੇਖਕ ਦਾ ਫਰਜ਼ ਬਣਦਾ ਹੈ ਕਿ ਉਹ ਆਪਣੀ ਰਚਨਾ ਨੂੰ ਵੱਧ ਤੋਂ ਵੱਧ ਸਮਝਣ ਯੋਗ (ਤੇ ਅਸਰ ਵਾਲੀ) ਬਣਾਵੇ।" ਜੇਕਰ ਇਹੋ ਵਾਕ ਇਸ ਤਰ੍ਹਾਂ ਲਿਖਿਆ ਜਾਵੇ, "ਫਿਰ ਵੀ ਉਹ ਕਹਿੰਦੇ ਹਨ ਕਿ ਦੂਜੀ ਤਰ੍ਹਾਂ ਲਿਖਣ ਵੇਲੇ ਪੰਜ ਸ਼ਬਦ ਘੱਟ ਵਰਤੇ ਹਨ ਅਤੇ ਨਾਲ ਬ੍ਰੈਕਟ ਵੀ ਉਡਾ ਦਿੱਤੀ ਹੈ। ਜੇਕਰ ਗਿਣਤੀ ਕੀਤੀ ਜਾਵੇ ਤਾਂ ਉਹਨਾਂ ਸਿਰਫ਼ ਤਿੰਨ ਸ਼ਬਦ ਘੱਟ ਵਰਤੇ ਹਨ ਪੰਜ ਨਹੀਂ। ਹਾਂ ਜੇਕਰ ਅਰਥਾਂ ਨੂੰ ਛੇੜੇ ਬਿਨਾਂ ਸ਼ਬਦਾਂ ਦੀ ਗਿਣਤੀ ਦਾ ਕੋਈ ਵਿਸ਼ੇਸ਼ ਮਹੱਤਵ ਹੈ ਤਾਂ ਇਹੋ ਗੱਲ ਇਸ ਤਰ੍ਹਾਂ ਲਿਖੀ ਜਾ ਸਕਦੀ ਸੀ, "ਫਿਰ ਵੀ ਲੇਖਕ ਦਾ ਫਰਜ਼ ਹੈ ਕਿ ਰਚਨਾ ਵੱਧ ਤੋਂ ਵੱਧ ਸਮਝਣ ਯੋਗ ਅਤੇ ਪ੍ਰਭਾਵਸ਼ਾਲੀ ਬਣਾਵੇ।" ਦੂਸਰੇ ਸ਼ਬਦ ਵਧੇਰੇ ਨੂੰ ਪ੍ਰਗਟਾਉਂਦਾ ਸ਼ਬਦ 'ਵੱਧ' ਹੀ ਲਿਖਣਾ ਬਣਦਾ ਹੈ ਕਿਉਂਕਿ ਇਸਦੇ ਉਚਾਰਨ ਵੇਲੇ 'ਵ' ਉੱਪਰ ਆਉਂਦੇ ਦਬਾਅ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ। ਇਸ ਤੋਂ ਇਲਾਵਾ ਮੇਰੀ ਜਾਚੇ 'ਵਧ' ਦਾ ਅਰਥ ਸ਼ਾਇਦ 'ਹੱਤਿਆ' ਹੁੰਦਾ ਹੈ। ਸੋ ਸਾਨੂੰ ਸਿਆਹੀ ਬਚਾਉਣ ਦੇ ਚੱਕਰ ਵਿਚ ਇੰਨੇ ਕੰਜੂਸ ਨਹੀਂ ਹੋਣਾ ਚਾਹੀਦਾ ਕਿ ਸ਼ਬਦਾਂ ਦਾ ਅਨਰਥ ਹੀ ਕਰੀ ਜਾਈਏ। ਕਿਸੇ ਸ਼ਬਦ ਵਿਚ ਅੱਧਕ ਦੀ ਵਰਤੋਂ ਲਈ ਉਚਾਰਣ ਵੇਲੇ ਸ਼ਬਦ ਵਿਚਲੇ ਅੱਖਰ ਉੱਪਰ ਪੈਂਦਾ ਦਬਾਅ ਹੀ ਨਿਰਣਾਇਕ ਭੂਮਿਕਾ ਨਿਭਾਉਂਦਾ ਹੋਣਾ ਚਾਹੀਦਾ ਹੈ।

ਅਮਨਪਾਲ ਸਾਰਾ [ਬਰਨਬੀ, ਬੀ. ਸੀ., ਕੈਨੇਡਾ]

ਸਿਰਜਣਾ-141 ਅੰਕ ਵਿਚ ਵਰਿਆਮ ਸਿੰਘ ਸੰਧੂ ਦੀ ਨਕਸਲੀ ਲਹਿਰ ਨਾਲ ਸੰਬੰਧਤ ਆਪ ਬੀਤੀ 'ਕੁੰਭੀ ਨਰਕ ਵਿਚ ਕੁਝ ਦਿਨ' ਵਿਚ ਪੁਲੀਸ ਦੇ ਨਕਾਰਾਤਮਕ ਅਤੇ ਸਕਾਰਾਤਮਕ ਕਿਰਦਾਰ ਨੂੰ ਬਾਖੂਬੀ ਪੇਸ਼ ਕੀਤਾ ਗਿਆ ਹੈ। ਲਿਖਤ ਦਾ ਸਿਰਲੇਖ ਭਾਵੇਂ ਇੰਨਟੈਰੋਗੇਸ਼ਨ ਸੈਂਟਰ ਨੂੰ ਕੁੰਭੀ ਨਰਕ ਤੀਕ ਸੀਮਤ ਕਰਦਾ ਹੈ ਪਰੰਤੂ ਲੇਖਕ ਦੇ ਨਕਸਲੀਆਂ ਨਾਲ ਸੰਬੰਧਤ ਹੋਣ ਦੇ ਬਾਵਜੂਦ ਵੀ ਪੜ੍ਹਿਆ-ਲਿਖਿਆ ਅਤੇ ਲੇਖਕ ਹੋਣ ਕਰਕੇ ਪੁਲਸ ਦਾ ਵਤੀਰਾ ਉਸ ਵੱਲ ਬਹੁਤਾ ਨਿਖੇਧਾਤਮਕ

ਸਾਬਤ ਨਹੀਂ ਹੁੰਦਾ ਹੈ। ਸਮੁੱਚੀ ਲਿਖਤ ਤੋਂ ਜੇ ਇਹ ਨਿਰਨਾ ਲੈ ਲਿਆ ਜਾਵੇ ਕਿ ਪੁਲੀਸ ਕਰਮਚਾਰੀਆਂ ਦਾ ਵਾਹ ਹੀ ਅਜਿਹੇ ਵਿਅਕਤੀਆਂ ਨਾਲ ਪੈਂਦਾ ਹੈ ਕਿ ਉਹ ਪੁਲਸੀਏ ਬਣੇ ਰਹਿੰਦੇ ਹਨ।

ਬਲਜਿੰਦਰ ਨਸਰਾਲੀ ਦੀ ਕਹਾਣੀ 'ਕਰਾਂਤੀ ਕਿਉਂ ਨਹੀਂ ਆਉਂਦੀ' ਮਨੁੱਖੀ ਹੀਣ ਭਾਵਨਾ ਦੀ ਮਨੋਸਥਿਤੀ ਨੂੰ ਚਿਤਰਨ ਵਿਚ ਸਫ਼ਲ ਰਹੀ ਹੈ। ਪੜ੍ਹੇ ਲਿਖੇ ਤੇ ਬੇਰੁਜ਼ਗਾਰ (ਵਰਗੇ) ਨੌਜਵਾਨ ਵਿਚ ਘਟੀਆਪਨ ਦਾ ਆਇਆ ਅਹਿਸਾਸ ਨਿਸਚੇ ਹੀ ਉਸ ਨੂੰ ਪਾਵੇਲ ਵਰਗਾ ਬਣਾ ਦਿੰਦਾ ਹੈ, ਖਾਸ ਕਰਕੇ ਉਸ ਸਮੇਂ ਜਦੋਂ ਵਿਆਹੁਤਾ ਜੀਵਨ ਵਿਚ ਸਾਥੀ ਇਕ ਦੂਸਰੇ ਦੀਆਂ ਭਾਵਨਾਵਾਂ ਦੀ ਕਦਰ ਨਾ ਕਰਦੇ ਹੋਏ ਕੇਵਲ ਨਿੱਜ ਤਕ ਸਿਮਟ ਕੇ ਰਹਿਣ ਵਾਲੇ ਹੋਣ।

ਮਦਨ ਵੀਰਾ ਦੀ ਕਵਿਤਾ 'ਬੁੱਤ' ਗੰਧਲੀ ਸਿਆਸਤ ਦੀਆਂ ਲੂੰਬੜ ਚਾਲਾਂ ਦੀਆਂ ਬੜੀ ਤੇਜ਼ ਧਾਰ ਨਾਲ ਧੱਜੀਆਂ ਉਡਾਉਂਦੀ ਹੈ। ਜੇ ਇਹ ਕਵਿਤਾ ਲੇਬਰ ਚੌਕ ਦੇ ਮਜ਼ਦੂਰ ਤਕ ਪੁੱਜਦੀ ਕਰ ਦਿੱਤੀ ਜਾਵੇ ਤਾਂ ਹੋ ਸਕਦਾ ਹੈ ਇਹ ਕਵਿਤਾ ਲੇਬਰ ਨੂੰ ਵੀ ਰਾਜਨੀਤੀ ਦੀਆਂ ਕੋਝੀਆਂ ਚਾਲਾਂ ਬਾਰੇ ਸੁਚੇਤ ਕਰ ਦੇਵੇ। ਰਣਬੀਰ ਰਾਣਾ ਦੀ ਗ਼ਜ਼ਲ ਅਤੇ ਜਸਪਾਲ ਦੀਆਂ ਕਵਿਤਾਵਾਂ 'ਕੁੜੀਆਂ' ਅਤੇ 'ਘਰ' ਵਿਸ਼ੇਸ਼ ਜ਼ਿਕਰ ਕਰਨ ਯੋਗ ਕਵਿਤਾਵਾਂ ਹਨ।

ਦਰਸ਼ਨ ਸਿੰਘ ਧੀਰ ਅਤੇ ਸਤਿੰਦਰਪਾਲ ਸਿੰਘ ਦੁਆਰਾ ਸ਼ਬਦ ਜੋੜਾਂ ਸੰਬੰਧੀ ਉਠਾਏ ਨੁਕਤੇ ਜਿੱਥੇ ਵਿਦਵਾਨਾਂ ਲਈ ਸ਼ਬਦ ਜੋੜਾਂ ਵਿਚ ਇਕਸਾਰਤਾ ਲਿਆਉਣ ਲਈ ਵੰਗਾਰ ਪੇਸ਼ ਕਰਦੇ ਹਨ ਉੱਥੇ ਸਾਧਾਰਨ ਪੰਜਾਬੀ ਪਾਠਕ ਦੇ ਭਾਸ਼ਾਈ ਗਿਆਨ ਵਿਚ ਵਾਧਾ ਕਰਨ ਵਿਚ ਸਹਾਈ ਹੋ ਸਕਦੇ ਹਨ।

ਗੁਰਦੀਪ ਸਿੰਘ ਢੁੱਡੀ [ਡੋਗਰ ਬਸਤੀ, ਫ਼ਰੀਦਕੋਟ]

ਸਿਰਜਣਾ 140 ਵਿਚ ਜਗਜੀਤ ਬਰਾੜ ਦਾ ਲੇਖ "ਸ਼ਬਦ-ਸ਼ਾਸਤਰ' ਪੜ੍ਹਕੇ ਕੁਝ ਨਵਾਂ ਸੋਚਣ ਅਤੇ ਨਵਾਂ ਜਾਣਨ ਲਈ ਮਿਲਦਾ ਹੈ। ਕਵੀ ਦੇਵ ਸਿਰਫ਼ ਕਵਿਤਾ ਹੀ ਨਹੀਂ ਸਿਰਜਦਾ ਸਗੋਂ ਭਾਸ਼ਾ ਦੀ ਨਵ ਸਿਰਜਣਾ ਵੀ ਕਰਦਾ ਹੈ। ਪਰ ਉਸਦੀ ਕਾਵਿ-ਸ਼ੈਲੀ ਭਾਸ਼ਾ ਤੋਂ ਵੀ ਪਰੇ ਚਲੀ ਜਾਂਦੀ ਹੈ, ਜਿੱਥੇ ਲਗਦਾ ਹੈ ਕਿ ਭਾਸ਼ਾ ਆਪਣੇ ਮੁੱਢਲੇ ਉਦੇਸ਼ ਯਾਨੀ ਸੰਚਾਰ ਕਰਨ ਤੋਂ ਥਿੜਕ ਗਈ ਹੈ।

ਸਿਰਜਣਾ 141 ਅੰਕ ਦੇ ਸੰਪਾਦਕੀ ਵਿਚ ਅੰਮ੍ਰਿਤਾ ਦੀ ਕਾਵਿ-ਸਿਰਜਣਾ ਬਾਰੇ ਤੁਸਾਂ ਜੋ ਨਿਰਪੱਖ ਹੋ ਕੇ ਸਾਹਿਤਕ ਪੱਧਰ ਆਂਕਣ ਦੀ ਕੋਸ਼ਿਸ਼ ਕੀਤੀ ਹੈ-ਪ੍ਰਸ਼ੰਸਾਯੋਗ ਸੀ।

ਦਰਸ਼ਨ ਬੁੱਟਰ ਦੀਆਂ 'ਪ੍ਰਸ਼ਨ ਕਵਿਤਾਵਾਂ' ਵਿਚੋਂ ਉੱਤਰ-ਆਧੁਨਿਕਤਾ ਦੇ ਦਰਸ਼ਨ ਹੁੰਦੇ ਹਨ। ਪਰ ਚੰਦਰ ਮੋਹਨ ਦਾ ਲੇਖ 'ਸੁਖਵਿੰਦਰ ਕੰਬੋਜ ਦੀ ਕਾਵਿ-ਸੰਵੇਦਨਾ' ਕੁਝ ਪੱਖਪਾਤੀ ਲੱਗਾ। (ਸ਼ਾਇਦ ਕੰਬੋਜ ਦੇ ਅਮਰੀਕਨ ਹੋਣ ਕਾਰਨ)।

ਜੋਗਿੰਦਰ ਪਾਂਧੀ [ਬਾਰਾਮੂਲਾ, ਕਸ਼ਮੀਰ]

ਸਿਰਜਣਾ-141 ਵਿਚ 'ਪੁਆਧ ਦਰਪਣ' ਬਾਰੇ ਡਾ. ਗੁਰਨਾਇਬ ਸਿੰਘ ਦਾ ਪਰਚਾ ਛਾਪਣ ਲਈ ਮਿਹਰਬਾਨੀ। ਤੁਹਾਡੀ ਸੰਪਾਦਕੀ ਵਿਸ਼ੇ ਅਨੁਸਾਰ ਸੱਚ ਬੋਲਦੀ ਹੈ। ਬਹੁਤ ਗਹਿਰ-ਗੰਭੀਰ ਚਿੰਤਨ ਵਾਲੀ। ਕੁਝ ਨਜ਼ਮਾਂ ਵੀ ਪੜ੍ਹੀਆਂ ਹਨ, ਬਾਕੀ ਅਜੇ ਪੜ੍ਹਨਾ ਬਾਕੀ ਹੈ। ਹੁਣੇ-ਹੁਣੇ ਹਾਜ਼ਰੀ ਕਬੂਲ ਕਰਨਾ।

ਮਨਮੋਹਨ ਸਿੰਘ ਦਾਊਂ [ਮੋਹਾਲੀ]

ਸਿਰਜਣਾ-140 ਦਾ ਸੰਪਾਦਕੀ ਪੜ੍ਹਿਆ ਹੈ। ਸੰਤੁਲਤ ਹੈ। ਥੋੜ੍ਹੀ ਖ਼ਬਰਦਾਰੀ ਕਰਦਾ ਹੈ। ਪੰਜਾਬੀ ਸਾਹਿਤ ਨਾਲ ਜੁੜੀਆਂ ਦੋਵਾਂ ਸੰਸਥਾਵਾਂ ਬਾਰੇ। 'ਥੋੜ੍ਹੀ ਸੁਆਰਥ-ਸਿੱਧੀ' ਜੇ ਅਨੁਚਿਤ ਨਾ ਰਹੀ ਤਾਂ ਮਾਹੌਲ ਮੁਤਾਬਕ ਕਾਫੀ ਵਧ ਸਕਦੀ ਹੈ। ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਵਜੋਂ ਅਜਮੇਰ ਔਲਖ ਦਾ ਜਿੱਤਣਾ ਤਸੱਲੀ ਦਿੰਦਾ ਹੈ। ਪਰ ਪਿੱਛੇ ਗੁਰਸ਼ਰਨ ਸਿੰਘ ਦਾ ਹਾਰਨਾ ਕਈ ਸਵਾਲ ਖੜ੍ਹੇ ਕਰ ਗਿਆ ਸੀ। ਅਹੁਦੇ ਦੀ ਲਾਲਸਾ ਅਤੇ ਅਹੁਦੇ ਦਾ ਵੋਟ ਰਾਹੀਂ ਮਿਲਣਾ, ਸਾਡੀਆਂ ਸੰਸਥਾਵਾਂ ਦੇ ਨਿਘਾਰ ਦੀ ਜੜ੍ਹ 'ਚ ਬੈਠੇ ਹਨ। ਤੇ ਉਸ ਤੋਂ ਖ਼ਤਰਨਾਕ ਹੈ ਵੋਟ ਦੀ, ਹਰ ਜਾਇਜ਼-ਨਾਜਾਇਜ਼ ਤਰੀਕੇ ਨਾਲ ਪ੍ਰਾਪਤੀ।

ਸ. ਸ. ਗਿੱਲ [ਬਰਨਾਲਾ]

**SIRJANA** Literary Punjabi Quarterly Chandigarh
No. 142 October-December 2006
Registered with the Registrar of Newspapers for India vide R.N. 10215/65